

ੴ ਸਤਿਗੁਰ ਪ੍ਰਸਾਦਿ ॥



ਗੁਰੁ ਸਿਖ ਮੀਤ
ਚਲਹੁ ਗੁਰੁ ਚਾਲੀ ॥

ਬਾਬਾਣੀਆ ਕਹਾਣੀਆ
ਪੁਤ ਸਪੁਤ ਕਰੇਨਿ ॥

# ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ

ਭਾਗ ਪਹਿਲਾ

## ਪਹਿਲੀ, ਦੂਜੀ, ਤੀਜੀ, ਚੌਥੀ ਪਾਤਸ਼ਾਹੀ

ਦਾ

## ਪੂਰਨ ਇਤਿਹਾਸ



ਕ੍ਰਿਤ—ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਬੰਸ ਵਿਚੋਂ

ਕਵਿ ਸੰਤ ਰੇਣ ਪ੍ਰੇਮ ਸਿੰਘ

ਸ਼ਬਦਰਬ ਗਿਆਨੀ ਹਰੀ ਸਿੰਘ ਸਲੂਜਾ

ਭੇਟਾ ੨੪੫)

ਇਸ ਗ੍ਰੰਥ ਰੂਪੀ ਦਸਾਂ ਸਤਿਗੁਰਾਂ ਦੇ ਪੁਰ (ਸ਼ਹਿਰ) ਵਿੱਚ ਦਸ ਮਹੱਲੇ ਹਨ, ਹਰ ਮਹੱਲੇ (ਹਿੱਸੇ) ਵਿੱਚ ਕਈ ਮੰਦਰ (ਕਥਾ) ਹਨ ।

★

ਜੋ ਹਮ ਸਹਰੀ ਸੋ ਮੀਤੁ ਹਮਾਰਾ ॥

ਇਸ ਗ੍ਰੰਥ ਦੇ ਪੜ੍ਹਨ ਸੁਣਨ ਨਾਲ ਗੁਰਸਿੱਖਾਂ ਨੂੰ ਗੁਰ ਪੁਰ (ਸ਼ਹਿਰ) ਦੇ ਪ੍ਰਤੱਖ ਤੇ ਖੁੱਲ੍ਹੇ ਦਰਸ਼ਨ ਪ੍ਰਾਪਤ ਹੁੰਦੇ ਹਨ ।

★

ਦਰਸਨ ਭੇਟਤ ਹੋਤ ਨਿਹਾਲ ॥



ਇਹ ਗ੍ਰੰਥ ਸੁੰਦਰ ਰਸੀਲੀ ਤੇ ਸੁਖੈਨ ਕਵਿਤਾ ਵਿਖੇ ਪੂਰਨ ਗੁਰਮਤ ਅਨੁਸਾਰ ਸਮੂੰਹ ਇਤਿਹਾਸਾਂ ਦਾ ਸਾਰ ਸਿੱਖ ਮਾਤ੍ਰ ਦੇ ਪੜ੍ਹਨ ਸੁਣਨ ਯੋਗ ਹੈ ।



ਪ੍ਰਿੰਟਰ – ਸ: ਸੰਤੋਖ ਸਿੰਘ
ਗਿਆਨੀ ਪ੍ਰੈਸ, ਅੰਮ੍ਰਿਤਸਰ

ਪ੍ਰਕਾਸ਼ਕ –
ਸੰਤ ਰੇਣ ਪ੍ਰੇਮ ਸਿੰਘ

ਬਿੱਤ—ਬੁਧ ਬਲ ਹੀਨ ਅਤੇ ਦੀਨ ਬਿਨ ਬਿਦਯਾ ਤੇ, ਪੰਥ ਸਤਿਗੁਰੂ [illegible]
[illegible] ਕ੍ਰਿਤ ਕੇ ਕਰਨ ਹਾਰੇ, ਪੰਥ ਸਤਿਗੁਰੂ [illegible]



ਕਵਿ ਸੰਤ ਰੇਣ ਪ੍ਰੇਮ ਸਿੰਘ

ੴ ਸਤਿਗੁਰਪ੍ਰਸਾਦਿ ॥

# ਭੂਮਿਕਾ

ਇਕ ਮਨ ਪੁਰਖੁ ਧਿਆਇ ਬਰ ਦਾਤਾ ॥
ਸੰਤ ਸਹਾਰੁ ਸਦਾ ਬਿਖਿਆਤਾ ॥
ਤਾਸੁ ਚਰਨ ਲੇ ਰਿਦੇ ਬਸਾਵਉ ॥
ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥ ੧ ॥

ਸ੍ਰੀ ਅਕਾਲ ਪੁਰਖ ਜੀ ਦੇ "ਗੁਰੂ ਨਾਨਕ ਦੇਵ ਗੁਵਿੰਦ ਰੂਪ" ਨੇ ਦਸ ਅਵਤਾਰ ਧਾਰਕੇ ਸੰਸਾਰ ਵਿਖੇ ਸੱਚ ਦਾ ਪ੍ਰਕਾਸ਼ ਕੀਤਾ, ਖਾਲਸਾ ਪੰਥ ਸਾਜਿਆ, ਅਤੇ ਸੱਚੇ ਰਸਤੇ ਚਲਣ ਵਾਲੇ ਗੁਰ ਸਿੱਖਾਂ ਨੂੰ ਚੌਰਾਸੀ ਦੇ ਦੁਖਾਂ ਤੋਂ ਛੁਡਾਕੇ 'ਸ੍ਰੀ ਗੁਰ ਪੁਰ' ਭਾਵ ਜੀਵਨ ਮੁਕਤੀ ਤੇ ਉਸ ਤੋਂ ਵੱਧ ਪ੍ਰੇਮਾ ਭਗਤੀ ਦੇ ਸੁਖ ਭੁਗਾਏ।

ਸੰਸਾਰ ਵਿਖੇ ਹਰ ਇਕ ਪੰਥ ਦੀ ਬੁਨਿਆਦ ਸੱਚਾ ਅਤੇ ਪੂਰਨ ਇਤਿਹਾਸ ਸਮਝਿਆ ਜਾਂਦਾ ਹੈ, ਪਰ ਗੁਰੂ ਸਾਹਿਬ ਨੇ ਪੰਥ ਦੀ ਟੇਕ ਅਕਾਲੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਰੱਖੀ, ਅਪਨੇ ਧਰਮ, ਆਦਰਸ਼ ਤੇ ਪੰਥ ਨੂੰ ਇਤਿਹਾਸ ਅਤੇ ਕੇਵਲ ਇਤਿਹਾਸ ਤੇ ਨਹੀਂ ਟਿਕਾਇਆ, ਪ੍ਰੰਤੂ "ਛੈਲ ਲੰਘੰਦੇ ਪਾਰ ਗੋਰੀ ਮਨੁ ਧੀਰਿਆ" ਦੇ ਅਸੂਲ ਅਨੁਸਾਰ ਗੁਰ ਸਿੱਖੀ ਦੇ ਪੰਥ (ਰਸਤੇ) ਵਿੱਚ ਇਤਿਹਾਸ ਰੂਪੀ ਚਰਾਗ ਦੇ ਚਾਨਣੇ ਦੀ ਲੋੜ ਕਦੇ ਬੇਲੋੜ ਨਹੀਂ ਹੋ ਸਕਦੀ, ਤੇ ਇਤਿਹਾਸ ਉਹੋ ਚਰਾਗ ਦਾ ਕੰਮ ਦੇ ਸਕਦਾ

ਹੈ ਜੋ ਸੱਚਾ ਹੋਵੇ ਤੇ ਨਿਰੋਲ ਹੋਵੇ। ਕਿਉਂਕਿ ਉਹ ਉਸ ਅਕਾਲੀ ਬਾਣੀ ਦੇ ਸਮਝਣ ਤੇ ਉਸ ਤੋਂ ਸੁਖ ਲੈਣ ਲਈ ਪੂਰਨਿਆਂ ਦਾ ਕੰਮ ਦੇਂਦਾ ਹੈ ਤੇ ਸਥੂਲ ਨਮੂਨੇ ਅੱਖਾਂ ਅੱਗੇ ਲਿਆਕੇ ਸੂਖਮ ਭਾਵਾਂ ਦਾ ਨਕਸ਼ਾ ਬੰਨ੍ਹ ਕੇ ਦਿਲ ਤੇ ਨਕਸ਼ ਬਿਠਾਂਦਾ ਹੈ। ਇਸ ਲਈ ਸੱਚਾ ਇਤਿਹਾਸ ਬੁਨਯਾਦੀ ਪੱਥਰਾਂ ਵਿਚੋਂ ਇੱਕ ਥਾਂ ਮੱਲਦਾ ਹੈ। ਸੋ ਸਭ ਥੋਂ ਪਹਿਲੇ:–

(੧) ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਸੰਮਤ ਸ੍ਰੀ ਗੁਰੂ ਨਾਨਕ ਸ਼ਾਹੀ ੭੧ ਵਿਖੇ ਭਾਈ ਬਾਲੇ ਜੀ ਤੋਂ ਸੁਣ ਸਤਿਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਨੂੰ ਇਤਿਹਾਸ ਰੂਪ ਵਿਚ ਪ੍ਰਕਾਸ਼ਤ ਕੀਤਾ। ਫੇਰ:–

(੨) ਸ੍ਰੀ ਮਾਨ ਭਾਈ ਗੁਰਦਾਸ ਜੀ ਨੇ ਸੰ: ੧੪੨ ਵਿਖੇ ਛੇਵੀਂ ਪਾਤਸ਼ਾਹੀ ਤੱਕ ਵਾਰਾਂ ਵਿਖੇ ਪ੍ਰਕਾਸ਼ਤ ਕੀਤਾ।

(੩) ਸ੍ਰੀ ਮਾਨ ਭਾਈ ਮਨੀ ਸਿੰਘ ਜੀ ਗਿਆਨੀ ਨੇ ਸੰ: ੨੫੦ ਵਿਖੇ ਜਨਮ ਸਾਖੀ ਆਦਿ ਗੁਰੂ ਜੀ, ਅਤੇ ਭਾਈ ਭਗਤ ਸਿੰਘ ਜੀ ਨੇ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਪ੍ਰਕਾਸ਼ਤ ਕੀਤਾ।

(੪) ਪਸਚਾਤ ਸ੍ਰੀ ਮਾਨ ਭਾਈ ਸੁਖਾ ਸਿੰਘ ਜੀ ਨੇ ਸੰ: ੩੩੦ ਵਿਖੇ ਗੁਰ ਬਿਲਾਸ ਪਾਤਸ਼ਾਹੀ ੧੦ ਪ੍ਰਕਾਸ਼ਤ ਕੀਤਾ ਤੇ ਖਯਾਲ ਹੈ ਕਿ ਹੋਰ ਬੀ ਪ੍ਰਸੰਗ ਲਿਖੇ ਗਏ, ਜੋ ਅਜੇ ਖੋਜ ਦੇ ਮੁਥਾਜ ਹਨ।

ਭਾਵੇਂ ਇਹ ਪੂਰਬ ਕਥਨ ਕੀਤੇ ਇਤਿਹਾਸ ਪਹਿਲੀ ਪਾਤਸ਼ਾਹੀ ਜੀ ਤੋਂ ਸ੍ਰੀ ਦਸਮੇਸ ਜੀ ਤਕ ਸੰਪੂਰਨ ਕ੍ਰਮ ਅਨੁਸਾਰ ਨਹੀਂ ਸਨ, ਤਾਂ ਭੀ ਸ੍ਰੀ ਦਸਮੇਸ ਜੀ ਤੋਂ ਪਸਚਾਤ ਇੱਕ ਸਦੀ ਤਕ ਪੰਥ ਨੂੰ ਚੌਰਾਸੀ ਥੋਂ ਨਿਰੋਲ ਰੱਖ ਸ੍ਰੀ 'ਗੁਰ ਪੁਰ' ਭਾਵ ਜੀਵਨ ਮੁਕਤੀ ਦੇ ਆਨੰਦ ਦਿੰਦੇ ਰਹੇ। ਇਸ ਥੀਂ ਉਪਰੰਤ ਪੰਥ ਉੱਪਰ

ਬਿਅੰਤ ਕਠਨਤਾਈਆਂ ਆਈਆਂ, ਇੱਥੋਂ ਤਕ ਕਿ ਯਵਨ ਪਾਤਸ਼ਾਹਾਂ ਨੇ ਸੌਹਾਂ ਖਾ ਲੀਤੀਆਂ ਕਿ ਸਿੱਖ ਨਾਮ ਦਾ ਖੁਰਾ ਖੋਜ ਸੰਸਾਰ ਤੋਂ ਮਿਟਾ ਦੇਣਾ ਹੈ। ਇਸ ਸਮੇਂ ਗੁਰੂ ਦੇ ਪਿਆਰੇ ਸਿੱਖ ਸ਼ੈਹਰਾਂ ਅਤੇ ਪਿੰਡਾਂ ਦਾ ਵੱਸਣਾ ਛੋੜਕੇ ਕੇਵਲ ਧਰਮ ਦੀ ਰੱਖਯਾ ਹਿਤ ਜੰਗਲਾਂ ਵਿੱਚ ਦਿਨ ਕਟੀ ਕਰਦੇ ਹੁੰਦੇ ਸਨ। ਆਮ ਪ੍ਰਚਲਤ ਹੈ ਤੇ ਪੰਥ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਇਸ ਡਾਢੇ ਅੰਧ ਧੁੰਧ ਦੇ ਸਮੇਂ ਵਿਖੇ ਭਾਈ ਹਿੰਦਾਲ ਜਿਮੀਂਦਾਰ ਸਿੱਖ ਗੁਰੂ ਕੇ ਜੰਡਿਆਲੇ ਵਾਲੇ–ਜੋ ਤੀਸਰੇ ਸਤਿਗੁਰਾਂ ਦੀਆਂ ੨੨ ਮੰਜੀਆਂ ਦੀ ਬਖਸ਼ਸ਼ ਵਿੱਚੋਂ ਸੀ–ਤਿਸਦੇ ਪੋਤਰੇ ਬਿਧੀ ਚੰਦ ਨੇ ਇੱਕ ਡੂਮਣੀ ਤੁਰਕਣੀ ਨੂੰ ਘਰ ਵਿਖੇ ਰਖ ਲਿਆ। ਯਥਾ: ਪੰਥ ਪ੍ਰਕਾਸ਼ ਪੰਨਾ ੯੯੧, ਧਯਾਇ ੧੧੪, ਕਬਿੱਤ ੪੮, ਸਤਰ ਚੌਥੀ:–"ਪੋਤ੍ਰੇ ਹਿੰਦਾਲ ਕੇ ਮਹੰਤ ਹੋਇ ਬਿਧੀ ਚੰਦ ਡੂਮਣੀ ਮੁਸਲਮਾਨੀ ਰਾਖੀ ਘਰ ਲਿਆਇਕੇ" ਆਪਣੇ ਇਸ ਕੁਕਰਮ ਉੱਤੇ ਪਰਦਾ ਪਾਉਣ ਲਈ ਉਸ ਨੇ ਗੁਰ ਇਤਿਹਾਸ ਵਿੱਚ ਕਈ ਅਸ਼ਰਧਾ ਉਤਪੰਨ ਕਰਨ ਵਾਲੇ ਮਨੋਂ ਕਲਪਤ ਪ੍ਰਸੰਗ ਰਚ ਕੇ ਮਿਲਾ ਦਿੱਤੇ। ਯਥਾ ਪੰਥ ਪ੍ਰਕਾਸ਼:–"ਔਰ ਕਥਾ ਤਿਸ ਮਾਹਿੰ ਬਧੇਰੀ। ਲਿਖੀ ਅਯੋਗ ਅਧਕ ਹਮ ਹੇਰੀ"। ਯਥਾ:–ਮਞੌਤ, ਕੌਲਾਂ ਤੇ ਦੇਵੀ ਪੂਜਾ ਆਦਿ ਪ੍ਰਸੰਗ। ਜਿਸ ਥੋਂ ਅਸਲ ਸਰੂਪ ਵਿਖੇ ਸ੍ਰੀ ਗੁਰ ਇਤਿਹਾਸ ਦੀ ਪ੍ਰਾਪਤੀ ਨਾਂ ਹੋਣ ਕਾਰਨ ਸ੍ਰੀ ਮਾਨ ਭਾਈ ਸੰਤੋਖ ਸਿੰਘ ਜੀ ਕਵਿ ਚੂੜਾ ਮਣਿ ਨੇ ਸੰ: ੩੭੫ ਵਿਖੇ "ਸ੍ਰੀ ਨਾਨਕ ਪ੍ਰਕਾਸ਼" ਅਤੇ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਦਾ ਖਰੜਾ ਤਿਆਰ ਕੀਤਾ, ਪ੍ਰੰਤੂ ਸ਼ੋਕ ਹੈ ਕਿ ਇਸ ਖਰੜੇ ਦੇ ਸੋਧਨ ਅਤੇ ਪ੍ਰਕਾਸ਼ਤ ਹੋਣ ਥੋਂ ਪਹਿਲੇ ਹੀ ਸ੍ਰੀ ਮਾਨ ਜੀ ਗੁਰਪੁਰ ਨਿਵਾਸ ਕਰ ਗਏ ਅਤੇ ਖਰੜਾ ਗੁਰਮਤ ਵਿਰੋਧੀਆਂ ਦੇ ਹੱਥ ਆਕੇ ਅਨੇਕ ਪ੍ਰਸੰਗ ਗੁਰਮਤ ਪ੍ਰਤਕੂਲ ਹੋਕੇ

ਪ੍ਰਕਾਸ਼ਤ ਹੋਯਾ। ਪ੍ਰੰਤੂ ਇਹ ਨਿਯਮ ਹੈ ਕਿ ਸੱਤਿ ਪੁਰਸ਼ ਜੋ ਉੱਤਮ
ਬੀਜ ਬੀਜਦੇ ਹਨ ਓਹ ਨਿਰਮੂਲ ਕਦੀ ਭੀ ਨਹੀਂ ਹੋਂਵਦਾ। ਗੁਰ
ਇਤਿਹਾਸ ਵਿਖੇ ਇਸ ਤਰ੍ਹਾਂ ਦੀ ਮਿਲਾਵਟ ਹੋ ਜਾਣ ਤੇ ਭੀ ਜੋ
ਗੁਰਮਤ ਪਿਆਰੇ ਭਰੋਸੇ ਵਾਲੇ ਗੁਰ ਸਿੱਖ ਸਨ, ਉਹ ਸਦਾ ਹੀ
ਗੁਰੂ ਬਾਣੀ ਦੇ ਆਸਰੇ ਹੋਕਰ ਆਪਣੇ ਸ੍ਰੀ ਗੁਰ ਪੁਰ ਦੇ ਆਨੰਦ
ਨੂੰ ਮਾਣਦੇ ਰਹੇ।

ਸੋ ਪੰਥ ਦੇ ਇਸ ਮਹਾਨ ਘਾਟੇ ਨੂੰ ਪੂਰਨ ਕਰਨ ਵਾਸਤੇ
ਗੁਰਮਤ ਪ੍ਰੇਮੀ ਪੁਰਸ਼ਾਂ ਦੀ ਦਾਸ ਨੂੰ ਪ੍ਰੇਰਨਾ ਹੋਈ ਕਿ ਗੁਰ
ਇਤਿਹਾਸ ਵਿਖੇ ਗੁਰਮਤਿ ਵਿਰੋਧੀ ਅਨਮਤੀਆਂ ਦੀ ਕੁਚਾਲ ਨਾਲ
ਅਨੇਕ ਪ੍ਰਕਾਰ ਦੀ ਮਿਲਾਵਟ ਹੋਈ ਹੋਈ ਹੈ, ਜੈਸੇ ਸਤਿਗੁਰੂ ਨਾਨਕ
ਦੇਵ ਜੀ ਦਾ ਆਦਿ ਇਤਿਹਾਸ ਸ੍ਰੀ ਗੁਰੂ ਅੰਗਦ ਦੇਵ ਜੀ ਨੇ
ਪ੍ਰਕਾਸ਼ਤ ਕੀਤਾ ਸੀ, ਜੋ ਸਮੇਂ ਦੇ ਵੇਗ ਵਿੱਚ ਹੁਣ ਅਸਲ ਰੂਪ ਵਿੱਚ
ਲੱਭਦਾ ਨਹੀਂ ਹੈ। ਹੁਣ ਆਪ-ਤਿਨ੍ਹਾਂ ਸਤਗੁਰਾਂ ਦੀ ਵੰਸ਼ ਹੋ-
ਐਤਨੀ ਸੇਵਾ ਕਰੋ ਕਿ ਗੁਰ ਇਤਿਹਾਸ ਨੂੰ ਖੋਜਕੇ ਨਿਰੋਲ ਕਰਨ
ਦਾ ਉਦਮ ਚਾਓ, ਤੇ ਦਸਾਂ ਪਾਤਸ਼ਾਹੀਆਂ ਦਾ ਪੂਰਨ ਇਤਿਹਾਸ
ਗੁਰੂ ਬਾਣੀ ਅਨਸਾਰ ਪ੍ਰਕਾਸ਼ਤ ਕਰੋ। ਜਦ ਦਾਸ ਨੂੰ ਇਹ ਆਗਯਾ
ਹੋਈ ਤਾਂ ਗੁਰ ਇਤਿਹਾਸ ਦੇ ਪ੍ਰਕਾਸ਼ਤ ਕਰਨ ਵਾਸਤੇ ਚਿੱਤ ਵਿਖੇ
ਬਹੁਤ ਉਮੰਗ ਪੈਦਾ ਹੋਈ ਫਿਰ ਵਿਚਾਰ ਆਈ ਕਿ ਗੁਰੂ ਜੱਸ
ਕਰਨਾਂ ਸਮੁੰਦਰ ਤਰਨ ਵਤ ਹੈ, ਸਮੁੰਦਰ ਤਾਂ ਤਰਿਆ ਜਾਂਦਾ ਹੈ ਜੇ
ਜਹਾਜ ਹੋਵੇ, ਤਦੋਂ ਇੱਕ ਮਨ ਹੋਕੇ ਅੰਤਰਜਾਮੀ ਸਿਰਜਨ ਹਾਰ
ਸਤਿਗੁਰਾਂ ਦੇ ਅਗ੍ਰ ਭਾਵ ਵਿਖੇ ਬੇਨਤੀ ਕੀਤੀ ਕਿ "ਹੇ ਸਤਿਗੁਰੋ!
ਜਿਸ ਤਰ੍ਹਾਂ ਇਤਿਹਾਸ ਪ੍ਰਕਾਸ਼ਨ ਵਾਸਤੇ ਦਾਸ ਦਾ ਚਿਤ ਪ੍ਰੇਰਿਆ
ਹੈ, ਇਸੀ ਪ੍ਰਕਾਰ ਆਪਣੀ ਕ੍ਰਿਪਾ ਰੂਪ ਕੋਈ ਸੱਚਾ ਇਤਿਹਾਸ ਰੂਪੀ
ਜਹਾਜ ਭੀ ਬਖਸ਼ੋ, ਜਿਸ ਕਰਕੇ ਆਪ ਦੇ ਜੱਸ ਰੂਪੀ ਸਮੁੰਦਰ ਸੇ

ਸੁਖੈਨ ਪਾਰ ਹੋ ਜਾਵਾਂ।" ਐਸੇ ਬੇਨਤੀ ਕਰਕੇ ਜਦ ਪਿਉ ਦਾਦੇ ਦਾ ਖਜ਼ਾਨਾ ਖੋਲ੍ਹ ਕੇ ਡਿੱਠਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਤੋਂ ਲੈਕਰ ਸ੍ਰੀ ਦਸਮੇਸ ਜੀ ਦੇ ਜੋਤੀ ਜੋਤ ਸਮਾਵਨੇ ਪ੍ਰਯੰਤ ਦਸਾਂ ਹੀ ਸਤਿਗੁਰਾਂ ਦੇ ਸੰਖੇਪ ਇਤਿਹਾਸ ਦੀ ਪ੍ਰਾਪਤੀ ਹੋਈ, ਜਿਸ ਤੋਂ ਮੇਰੇ ਮਨ ਨਿਧਾਨਾ ਭਯਾ ॥

ਯਥਾ:—"ਪਿਉ ਦਾਦੇ ਦਾ ਖੋਲ ਡਿਠਾ ਖਜਾਨਾ ॥ ਤਉ ਮੇਰੇ ਮਨ ਭਇਆ ਨਿਧਾਨਾ ॥"

ਪਿਆਰੇ ਸੱਜਣੋਂ ! ਇਹ ਇਤਿਹਾਸ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਬੰਸ ਤ੍ਰੈ ਕਾਲ ਦਰਸੀ ਸ੍ਰੀ ਬਾਬਾ ਬਿਨੋਦ ਸਿੰਘ ਜੀ ਦੇ ਹਸਤ ਕਮਲਾਂ ਦਾ ਸੰ: ਨਾ: ੨੪੦ ਦਾ ਲਿਖਿਆ ਹੋਇਆ ਹੈ, ਜੋ ਅੱਜ ਤੱਕ ਲੋਪ ਹੀ ਰਿਹਾ ਹੈ। ਇਹ ਸ੍ਰੀ ਮਾਨ ਜੀ ਸਦਾ ਹੀ ਜੁੱਧਾਂ ਜੰਗਾਂ ਦੇ ਸਮੇਂ ਸ੍ਰੀ ਦਸਮੇਸ ਜੀ ਦੇ ਸੰਗ ਰਹੇ। ਜਦ ਕਲਗੀਧਰ ਜੀ ਸ੍ਰੀ ਅਬਚਲਾ ਨਗਰ ਸਾਹਿਬ ਪਹੁੰਚੇ ਤੇ ਬੰਦੇ ਨੂੰ ਸਿੱਖ ਕਰਕੇ ਜ਼ਾਲਮਾਂ ਨੂੰ ਕਰਮ ਫਲ ਦੇਨ ਵਾਸਤੇ ਪੰਜਾਬ ਵੱਲ ਭੇਜਿਆ ਤਾਂ ਸਿਰਮੌਰ ਜੱਥੇਦਾਰ ਸ੍ਰੀ ਮਾਨ ਜੀ ਹੀ ਸਥਾਪਕੇ ਸਹਾਇਤਾ ਵਾਸਤੇ ਨਾਲ ਭੇਜੇ ਗਏ, ਅਤੇ ਆਪ ਨੇ ਪੰਜਾਬ ਵਿਖੇ ਆਕਰ ਜ਼ਾਲਮਾਂ ਨੂੰ ਕਰਮ ਫਲ ਅਛੀ ਤਰ੍ਹਾਂ ਭੁਗਾਏ। ਫਿਰ ਜਦੋਂ ਬੰਦਾ ਗੁਰੂ ਬਚਨਾਂ ਦੇ ਪ੍ਰਤਿਕੂਲ ਹੋਇਆ, ਤਦ ਸ੍ਰੀ ਜੀ ਨੇ ਬੰਦੇ ਨੂੰ ਤਨਖਾਹੀ ਕਰਕੇ ਤੱਤ ਖਾਲਸੇ ਨੂੰ ਸੁਤੰਤਰ ਕਰ ਦਿਤਾ। ਐਸੇ ਸਤਿਪੁਰਸ਼ਾਂ ਦੇ ਪਵਿਤ੍ਰ ਹਸਤ ਕਮਲਾਂ ਨਾਲ ਲਿਖੇ ਗੁਰ ਇਤਿਹਾਸ ਰੂਪ ਜਹਾਜ਼ ਨੂੰ ਪਾ ਕਰ ਚਿੱਤ ਵਿਚ ਅਧਕ ਹੁਲਾਸ ਤੇ ਭਰੋਸਾ ਹੋਇਆ ਕਿ ਹੁਣ ਗੁਰੂ ਯਸ ਰੂਪੀ ਸਮੁੰਦਰ ਸੁਖੈਨ ਹੀ ਤਰਿਆ ਜਾਇਗਾ। ਪਸਚਾਤ ਅਰਦਾਸਾ ਸੋਧ ਕਰ ਇਤਿਹਾਸ ਦੀ ਖੋਜ ਵਾਸਤੇ ਸੰ: ਨਾ: ੪੩੫ ਵਿਖੇ ਦੌਰਾ ਕਰਨਾ ਅਰੰਭ ਕੀਤਾ ਜੋ ੧੦ ਬਰਸ ਲਗਾਤਾਰ ਪੂਰਬ-

ਪਟਨਾ ਸਾਹਿਬ, ਕਲਕੱਤੇ ਸੇ ਪਰੇ ਤਕ, ਪਸਚਮ-ਕਾਬਲ ਕੰਧਾਰ ਗਜ਼ਨੀ ਗਰਦੇਜ਼ ਸੇ ਦੂਰ ਤੱਕ ਉਤਰ-ਸ੍ਰੀ ਅਨੰਦ ਪੁਰ ਕਸ਼ਮੀਰ ਸੇ ਪਰੇ ਤੱਕ, ਦੱਖਨ-ਸਿੰਧ ਦੇਸ ਸ੍ਰੀ ਅਬਚਲਾ ਨਗਰ ਜੀ ਸੇ ਦੂਰ ਤੱਕ ਰਟਨ ਕੀਤਾ, ਜਿਥੋਂ ਤੱਕ ਹੋ ਸਕਿਆ ਗੁਰ ਅਸਥਾਨਾਂ ਦੇ ਦਰਸ਼ਨ ਕਰਕੇ ਇਤਿਹਾਸ ਸਬੰਧੀ ਡੂੰਘੀ ਖੋਜ ਕੀਤੀ ਗਈ। ਪੁਨਾ ਸ੍ਰੈ ਅਸਥਾਨ ਨਰੀਯਾਬ ਖੰਡ ਵਿਖੇ ਆ ਕਰ ਪੂਰਬ ਕਥਨ ਕੀਤੇ ਇਤਿਹਾਸ ਅਤੇ ਹੋਰ ਤਵਾਰੀਖਾਂ ਆਦਿਕ ਅਨੇਕ ਪੁਸਤਕ ਜੋ ਅੱਜ ਤੱਕ ਸ੍ਰੀ ਗੁਰ ਇਤਿਹਾਸ ਨਾਲ ਸਬੰਧ ਰਖਦੇ ਸਨ, ਸੋ ਇਕੱਤ੍ਰ ਕੀਤੇ ਗਏ। ਇਸ ਸਮੇਂ ਗੁਰਮਤ ਪਿਆਰੇ ਸ੍ਰੀ ਮਾਨ ਬਾਬਾ ਪ੍ਰੇਮ ਸਿੰਘ ਜੀ ਬੇਦੀ ਦਾਸ ਦੇ ਪਾਸ ਆਏ ਅਤੇ ਪੂਰਬ ਕਥਨ ਗੁਰਮਤ ਪ੍ਰੇਮੀਆਂ ਅਨੁਸਾਰ ਗੁਰ ਇਤਿਹਾਸ ਰਚਨ ਦੀ ਪ੍ਰੇਰਨਾ ਕਰਕੇ ਖਾਸ ਸ੍ਰੋਤੇ ਬਣੇ। ਬੱਸ ਜਦ ਸ੍ਰੀ ਜੀ ਸ੍ਰੋਤੇ ਬਨੇ ਤਾਂ ਸੰ: ੪੪੫ ਕੱਤਕ ਪੂੰਨਿਆਂ ਨੂੰ ਅਰਦਾਸਾ ਸੋਧ ਕਰ ਇਹ "ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ" 'ਦਸਾਂ ਪਾਤਸ਼ਾਹੀਆਂ ਦਾ ਪੂਰਨ ਇਤਿਹਾਸ' ਰਚਨਾ ਪ੍ਰਾਰੰਭ ਕੀਤਾ ਗਿਆ।

ਸ੍ਰੀ ਸਤਿਗੁਰਾਂ ਦੀ ਬਖਸ਼ੀ ਬੁੱਧੀ ਅਨੁਸਾਰ ਰਾਤ ਦਿਨ ਦੀ ਅਥੱਕ ਮੇਹਨਤ ਨਾਲ ੫ ਬਰਸਾਂ ਵਿਖੇ ਜਦ ਇਸ ਗ੍ਰੰਥ ਦਾ ਖਰੜਾ ਤਿਆਰ ਹੋਇਆ, ਤਬ ਬਹੁਤ ਸਾਰੇ ਗੁਰਮਤ ਪ੍ਰੇਮੀਆਂ ਨਾਲ ਗੁਰਮਤਾ ਕਰਕੇ ਇਸ ਗ੍ਰੰਥ ਦੀ ਸੁਧਾਈ ਵਾਸਤੇ ਇਕ 'ਸ੍ਰੀ ਗੁਰ ਇਤਿਹਾਸ ਸੋਧਕ ਦੀਵਾਨ' ਕਰਨ ਦਾ ਪ੍ਰਬੰਧ ਕੀਤਾ ਗਿਆ। ਇਸ ਦੀਵਾਨ ਵਾਸਤੇ ਵਗਯਾਪਨ ਪੰਥਕ ਅਖ਼ਬਾਰਾਂ ਵਿਖੇ ਅਤੇ ਵੱਡੇ ਵੱਡੇ ਸ਼ੈਹਰਾਂ ਤੇ ਗੁਜਰਾਂ ਵਾਲਾ ਕਾਨਫ੍ਰੰਸ ਵਿਖੇ ਥਾਓਂ ਥਾਈਂ ਵੰਡੇ ਗਏ, ਜਿਸ ਦਾ ਸਾਰ ਥੋੜੇ ਅੱਖਰਾਂ ਵਿਖੇ ਇਓਂ ਹੈ:—

"ਸਰਬੱਤ ਗੁਰੂ ਪੰਥ ਪ੍ਰਤਿ ਵਿੱਦਤ ਹੋਵੇ ਕਿ ਅਸਾਡੇ ਗੁਰ

ਇਤਿਹਾਸ ਵਿਖੇ ਅਨਮਤੀਆਂ ਦੀ ਚਾਲ ਨਾਲ ਬਿਅੰਤ ਗੜ ਬੜ ਹੋਈ ੨ ਹੈ, ਜਿਸ ਦਾ ਕਾਰਨ ਗੁਰਮਤ ਦਾ ਪ੍ਰਤਬੰਧ ਹੈ। ਇਸ ਵਾਸਤੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਬੰਸ ਕਵੀ ਸੰਤ ਰੇਣ ਪ੍ਰੇਮ ਸਿੰਘ ਨੇ ਸਤਿਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਦਸਮੇਸ ਜੀ ਪ੍ਰਯੰਤ ਸਮੱਗ੍ਰ ਸਤਿਗੁਰਾਂ ਦਾ ਇਤਿਹਾਸ ਰਚਿਆ ਹੈ ਅਤੇ ਇਹ ਸਾਰੇ ਪੰਥ ਦਾ ਖਾਸ ਦੀਵਾਨ ਇਸ ਦੀ ਸੁਧਾਈ ਵਾਸਤੇ ਹੈ, ਕਿਉਂਕਿ ਇਹ ਇਤਿਹਾਸ ਗੁਰੂ ਪੰਥ ਦਾ ਸਾਂਝਾ ਹੈ। ਸੁਬੱਤ ਪੰਥ ਸਿਰੋਮਣ ਇਤਿਹਾਸ ਗਜ਼ਾਤਾ ਗੁਰਮਤ ਪ੍ਰੇਮੀ ਗੁਣੀ ਗਿਆਨੀ ਦਰਸਨ ਦੇਕੇ ਸਾਂਝੇ ਬਲ ਨਾਲ ਇਸ ਕਾਰਜ ਨੂੰ ਸਿਰੇ ਚੜਾਵਣ, ਤਾਂ ਜੋ ਕਿਸੀ ਪ੍ਰਕਾਰ ਦੀ ਊਣਤਾ ਨਾਂ ਰਹੇ। ਪ੍ਰਾਰਥਕ–ਸੇਵਕ ਦੀਵਾਨ।"

ਇਸ ਤਰ੍ਹਾਂ ਇਸ਼ਤਿਹਾਰ ਦੇਣ ਦੇ ਉਪ੍ਰੰਤ ਖਾਸ ਖਾਸ ਅਸਥਾਨਾਂ ਪਰ, ਖਾਸ ਖਾਸ ਸੇਵਾਦਾਰ ਦੀਵਾਨ ਵਲੋਂ ਘਲੇ ਗਏ ਅਤੇ ਪੰਥ ਪਿਆਰਿਆਂ ਨੂੰ ਮਾਣ ਸਹਿਤ ਲਿਆਂਦਾ ਗਿਆ ਅਤੇ ਬਹੁਤ ਸਾਰੇ ਸੱਜਣਾਂ ਨੇ ਸੱਦੇ ਦੁਵਾਰਾ ਹੀ ਕ੍ਰਿਪਾ ਕਰਕੇ ਦਰਸਨ ਦਿਤੇ। ਫਿਰ ੧ ਵੈਸਾਖ ਖਾਲਸੇ ਜੀ ਦੇ ਜਨਮ ਦਿਨ ਅਰਦਾਸਾ ਸੋਧਕੇ ਦੀਵਾਨ ਦਾ ਪ੍ਰਾਰੰਭ ਹੋਇਆ। ਪੂਰਬ ਕਥਨ ਇਤਿਹਾਸਾਂ ਪਰ ਇਹੁ ਗੁਰਮਤਾ ਹੋਯਾ ਕਿ ਜੋ ਪਰਕਰਣ ਗੁਰਬਾਣੀ ਗੁਰਮਤ ਦੇ ਅਨਕੂਲ ਹੋਵੇ ਸੋ ਪਰਵਾਣ ਹੈ ਅਤੇ ਜੋ ਗੁਰਬਾਣੀ ਗੁਰਮਤ ਦੇ ਪ੍ਰਤਕੂਲ ਹੋਵੇ ਉਹ ਗੁਰਮਤ ਵਿਰੋਧੀ ਪੁਰਸ਼ਾਂ ਦੀ ਕਚਾਲ ਦੇ ਕਾਰਨ ਅਪ੍ਰਵਾਨ ਹੈ। ਇਸੀ ਪ੍ਰਕਾਰ ਵਿਸਾਖ ਦਾ ਸਾਰਾ ਮਹੀਨਾ ਸੁਧਾਈ ਹੋਈ। ਅੰਤ ਵਿਖੇ ਸਰਬ ਸੰਮਤੀ ਨਾਲ ਇਹੁ ਗੁਰਮਤਾ ਸੋਧਿਆ ਗਿਆ ਕਿ:—

"ਇਹੁ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਆਦ ਸੇ ਅੰਤ ਪ੍ਰਯੰਤ ਗੁਰੂ ਬਾਣੀ ਦੀ ਕਸਵੱਟੀ ਨਾਲ ਸੋਧਿਆ ਗਿਆ ਹੈ, ਅਰ ਪੁਰਾਤਣ

ਇਤਿਹਾਸਾਂ ਦੀ ਖੋਜ ਪੜਤਾਲ ਵੀਚਾਰ ਦਾ ਸਿੱਟਾ ਹੈ ਤੇ ਜਿਤਨਾ ਬਲ ਬੁੱਧ ਸੀ ਉਸ ਅਨੁਸਾਰ ਸਾਰੇ ਮਿਲ ਸਕੇ ਮਸਾਲੇ ਦਾ ਇਕ ਸੰਚਾ ਹੈ। ਇਸ ਗ੍ਰੰਥ ਦੀ ਪੰਥ ਵਿਖੇ ਇਸ ਪ੍ਰਕਾਰ ਲੋੜ ਸੀ ਜਿਸ ਤਰ੍ਹਾਂ ਪਿਆਸੇ ਨੂੰ ਜਲ ਦੀ, ਮਹਿਲ ਪਰ ਚੜ੍ਹਨ ਵਾਸਤੇ ਪੌੜੀਆਂ ਦੀ, ਸਮੁੰਦਰ ਤੋਂ ਪਾਰ ਹੋਣ ਵਾਸਤੇ ਜਹਾਜ਼ ਦੀ ਲੋੜ ਹੋਂਵਦੀ ਹੈ। ਇਹੁ ਗ੍ਰੰਥ ਗੁਰਮੁਖ ਪਦ ਦੇ ਦੇਣ ਵਾਲਾ ਗੁਰਮਤ ਪੂਰਤ ਦਸਾਂ ਸਤਗੁਰਾਂ ਦਾ ਇਤਿਹਾਸ ਹੈ। ਸਰਬੱਤ ਗੁਰੂ ਪੰਥ ਦੇ ਪੜ੍ਹਨ ਅਤੇ ਸੁਣਨ ਯੋਗ ਅਤੇ ਗੁਰੂ ਪੰਥ ਨੂੰ ਸ੍ਰੀ ਗੁਰ ਪੁਰ ਦੇ ਆਨੰਦ ਅਰਥਾਤ ਜੀਵਨ ਮੁਕਤੀ ਦੇਣ ਹਾਰਾ ਅਤੇ ਆਈ ਸੰਤਾਨ ਨੂੰ ਗੁਰ ਸਿੱਖ ਬਨਾਨ ਵਾਲਾ ਹੈ।''

ਇਹ ਗੁਰਮਤਾ ਸੋਧਣ ਉਪ੍ਰੰਤ ਪ੍ਰਗਟ ਗੁਰਾਂ ਦੀ ਦੇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਪ੍ਰਵਾਨਗੀ ਦਾ ਅਵਾਜ਼ਾ ਲਿਆ ਗਿਆ ਤਾਂ ਅਕਾਲੀ ਬਾਣੀ ਹੋਈ:-

ੴ ਸਤਿਗੁਰਪ੍ਰਸਾਦਿ ॥

## ਰਾਗ ਸੋਰਠ ਮਹਲਾ ੪ ॥ ਘਰੁ ੧ ॥

ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ॥
ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥
ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥੧॥
ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥
ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ

ਲਾਇਆ ॥ ਰਹਾਉ ॥ ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥ ਆਪੇ ਹੁਕਮ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥ ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥ ੨ ॥ ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥ ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥ ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥ ੩ ॥ ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥ ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥ ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥ ੪ ॥

ਬੱਸ ਇਹੁ ਅਕਾਲੀ ਹੁਕਮ ਸੁਣਕੇ ਸਭ ਦੀਵਾਨ ਦੇ ਚਿੱਤ ਅਤੀ ਪ੍ਰਸੰਨ ਹੋਏ, ਜੋ ਸਤਿਗੁਰਾਂ ਨੇ ਗੁਰਮਤਾ ਪ੍ਰਵਾਨ ਕਰਕੇ ਦਾਸਾਂ ਦੀ ਸੇਵਾ ਸਫਲ ਕੀਤੀ ਹੈ। ਇਸ ਸਮੇਂ ਗੁਰ ਸਿੱਖਾਂ ਦੇ ਬਿਅੰਤ ਦੀਵਾਨ ਵਿਖੇ ਪ੍ਰਵਾਨਗੀ ਦੇ ਜੈਕਾਰੇ ਗਜਾਏ ਗਏ। ਫਿਰ ਬਹੁਤ ਸਾਰੇ ਵਿਦਵਾਨ ਸੱਜਣਾਂ ਨੇ ਪ੍ਰਸੰਸੇ ਪੱਤ੍ਰ ਭੀ ਦਿਤੇ ਜੋ ਵਿਸਥਾਰ ਵਿਚ ਹੋਵਣੇ ਕਾਰਨ ਇਸ ਜਗ੍ਹਾਂ ਦਰਜ ਨਹੀਂ ਕੀਤੇ ਗਏ। ਕੇਵਲ ਮੁਖੀ ਸੱਜਣਾਂ ਦੇ ਨਾਮ ਹੀ ਹੇਠਾਂ ਲਿਖੇ ਜਾਂਦੇ ਹਨ:—

੧. ਸਤਿਗੁਰੂ ਨਾਨਕ ਦੇਵ ਜੀ ਦੀ ਪਵਿੱਤ੍ਰ ਬੰਸ ਸ੍ਰੀ ਮਾਨ ਬਾਬਾ ਜਵਾਹਰ ਸਿੰਘ ਜੀ ਸ੍ਰੀ ਗੁਰ ਇਤਿਹਾਸ ਸੋਧਕ ਦੀਵਾਂਨ ਦੇ ਪ੍ਰਧਾਨ ਜੀ ਹਰੀ ਪੁਰ ਹਜਾਰਾ।

੨. ਸ੍ਰੀ ਮਾਨ ਸੰਤ ਭਗਤ ਸਿੰਘ ਜੀ ਗੁਰਮਤ ਪ੍ਰਚਾਰਕ ਬਨੂੰ।

੩. ਸ੍ਰੀ ਮਾਨ ਬਾਬਾ ਹਰਨਾਮ ਸਿੰਘ ਜੀ ਭੱਲੇ ਬੰਸ ਸੰਪ੍ਰਦਾਈ

ਗਿਆਨੀ ਅੰਮ੍ਰਿਤਸਰ ਜੀ ।

੪. ਸ੍ਰੀ ਮਾਨ ਭਾਈ ਬੁੱਧ ਸਿੰਘ ਜੀ ਉਪਦੇਸ਼ਕ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ।

੫. ਸ੍ਰੀ ਮਾਨ ਪੰਡਤ ਸਰੂਪ ਦਾਸ ਜੀ ਉਦਾਸੀ ਮਹੰਤ ਧਰਮ ਸਾਲਾ ਸ਼ਿਕਾਰ ਪੁਰੀਆਂ, ਸ੍ਰੀ ਅੰਮ੍ਰਿਤਸਰ ਜੀ ।

੬. ਸ੍ਰੀ ਮਾਨ ਭਾਈ ਠਾਕਰ ਸਿੰਘ ਜੀ ਹਜ਼ੂਰੀਏ ਗਿਆਨੀ, ਸ੍ਰੀ ਅੰਮ੍ਰਿਤਸਰ ਜੀ ।

੭. ਸ੍ਰੀ ਮਾਨ ਸਰਦਾਰ ਸ. ਸ. ਚਰਨ ਸਿੰਘ ਜੀ 'ਸ਼ਹੀਦ' ਪ੍ਰਸਿੱਧ ਪੰਜਾਬੀ ਲੇਖਕ, ਅੰਮ੍ਰਿਤਸਰ ।

੮. ਸ੍ਰੀ ਮਾਨ ਸੋਢੀ ਇੰਦ੍ਰ ਸਿੰਘ ਜੀ ਅਕਾਲੀ ਗਿਆਨੀ ਲਾਹੌਰ ।

੯. ਸ੍ਰੀ ਮਾਨ ਭਾਈ ਕ੍ਰਿਪਾਲ ਸਿੰਘ ਜੀ ਗ੍ਰੰਥੀ ਪਲਟਨ ਨੰਬਰ ੧੯ ਪਿਸ਼ਾਵਰ ।

੧੦. ਸ੍ਰੀ ਮਾਨ ਬਾਬਾ ਜੀਵਨ ਸਿੰਘ ਜੀ ਮਹੰਤ ਸ਼ਹੀਦ ਰਾਮ ਸ਼ਾਹ ਸਿੰਘ ਬੇਦੀ ਪੰਜ ਤੀਰਥ ਪਿਸ਼ਾਵਰ ।

੧੧. ਸ੍ਰੀ ਮਾਨ ਭਾਈ ਅਮੀਰ ਸਿੰਘ ਜੀ ਸੰਪ੍ਰਦਾਈ ਗਜਾਨੀ ਸੇਵਾ ਪੰਥੀਏ ਧਰਮ ਸਾਲਾ ਸੱਤੋ ਦੀ ਗਲੀ ਅੰਮ੍ਰਿਤਸਰ ।

੧੨. ਸ੍ਰੀ ਮਾਨ ਸੋਢੀ ਅਰਜਨ ਸਿੰਘ ਜੀ ਗ੍ਰੰਥੀ ਫਸਟ ਪਲਟਨ ਨੰਬਰ ੩੦ ਫੀਰੋਜ਼ ਪੁਰ ਛਾਵਣੀ ।

੧੩. ਸ੍ਰੀ ਮਾਨ ਸੰਤ ਬਬੇਕ ਸਿੰਘ ਜੀ ਸੰਪ੍ਰਦਾਈ ਗਿਆਨੀ ਚੌਂਕ ਕਰੋੜੀ ਅੰਮ੍ਰਿਤਸਰ ।

੧੪. ਸ੍ਰੀ ਮਾਨ ਬਾਬਾ ਸੰਤ ਸਿੰਘ ਜੀ ਗਿਆਨੀ ਨਵਾਂ ਸ਼ੈਹਰ ।

੧੫. ਸ੍ਰੀ ਮਾਨ ਭਾਈ ਅੱਛਰ ਸਿੰਘ ਜੀ ਗਿ: ਚੱਕ ੬੯ ਸਮੁੰਦ੍ਰੀ ।

੧੬. ਸ੍ਰੀ ਮਾਨ ਬਾਬਾ ਪ੍ਰੇਮ ਸਿੰਘ ਜੀ ਉਪਦੇਸ਼ਕ ਚੱਕ੍ਰ ਵਰਤੀ ਹਰੀ ਪੁਰ ਹਜ਼ਾਰਾ ।

੧੭. ਸ੍ਰੀ ਮਾਨ ਭਾਈ ਰਾਮ ਸਿੰਘ ਜੀ ਗਿਆਨੀ ਮਹੰਤ ਦੁਖ ਭੰਜਨੀ ਸਾਹਿਬ, ਸ੍ਰੀ ਅੰਮ੍ਰਿਤਸਰ ਜੀ।

੧੮. ਸ੍ਰੀ ਮਾਨ ਭਾਈ ਸੰਤ ਸਿੰਘ ਜੀ ਗ੍ਰੰਥੀ ਪਲਟਨ ਨੰ: ੨੬ ਬਰੇਲੀ ਛਾਵਨੀ।

੧੯. ਸ੍ਰੀ ਮਾਨ ਬਾਬਾ ਬਿਸ਼ਨ ਸਿੰਘ ਜੀ ਗਿਆਨੀ ਵ ਕਵੀ ਤੋਰਾਵੜੀ, ਕੋਹਾਟ।

੨੦. ਸੰਤ ਰਾਮ ਸਿੰਘ ਜੀ ਗਿਆਨੀ ਸ੍ਰੀ ਦਮਦਮਾ ਸਾਹਿਬ।

੨੧. ਸ੍ਰੀ ਮਾਨ ਸੋਢੀ ਦੀਵਾਨ ਸਿੰਘ ਜੀ ਗ੍ਰੰਥੀ ਰਸਾਲਾ ਨੰ: ੩੫ ਸਿੰਧ ਹਾਰਸ ਜੱਬਲ ਪੁਰ।

੨੨. ਸ੍ਰੀ ਮਾਨ ਸੋਢੀ ਆਤਮਾ ਸਿੰਘ ਜੀ ਗਿਆਨੀ ਜੰਡ ਕੈਮਲਪੁਰ।

੨੩. ਸ੍ਰੀ ਮਾਨ ਸ੍ਰਦਾਰ ਚਤਰ ਸਿੰਘ ਜੀ ਪ੍ਰਧਾਨ ਗੁਰ ਸਿਖ ਬਿਰਾਦਰੀ ਨਰਿਯਾਬ ਖੰਡ।

੨੪. ਸ੍ਰੀ ਮਾਨ ਸੋਢੀ ਜਮੀਤ ਸਿੰਘ ਜੀ ਗਿਆਨੀ ਹਰਨ ਪੁਰ।

੨੫. ਸ੍ਰੀ ਮਾਨ ਭਾਈ ਜਵਾਹਰ ਸਿੰਘ ਜੀ ਗਿਆਨੀ ਡੇਰਾ ਗਿਆਨੀ ਬਬੇਕ ਸਿੰਘ ਜੀ ਸ੍ਰੀ ਅੰਮ੍ਰਿਤਸਰ ਜੀ।

੨੬. ਸ੍ਰੀ ਮਾਨ ਸੰਤ ਜੀਵਨ ਸਿੰਘ ਜੀ ਐਬਟਾ ਬਾਦ (ਹਜ਼ਾਰਾ)।

੨੭. ਸ੍ਰੀ ਮਾਨ ਪੰਡਤ ਈਸ਼ਰ ਸਿੰਘ ਜੀ ਖ਼ਾਸ ਮੁਜ਼ੱਫਰਾ ਬਾਦ ਡੇਰਾ ਠਾਕਰ ਦਯਾ ਸਿੰਘ ਜੀ ਰਿਆਸਤ ਕਸ਼ਮੀਰ।

੨੮. ਸ੍ਰੀ ਮਾਨ ਭਾਈ ਲੱਖੀ ਸਿੰਘ ਜੀ ਗਿਆਨੀ ਕਾਬਲ ਸ਼ੈਹਰ।

੨੯. ਸ੍ਰੀ ਮਾਨ ਸ੍ਰਦਾਰ ਤੀਰਥ ਸਿੰਘ ਜੀ ਸਕੂਲ ਮਾਸਟਰ ਪਲਟਨ ਨੰ: ੪੭ ਸਿਖਜ਼ ਮਿਸਰ ਫੀਲਡਫੋਰਸ।

੩੦. ਸ੍ਰੀ ਮਾਨ ਸੰਤ ਜੋਧ ਸਿੰਘ ਜੀ ਗਿਆਨੀ ਡੇਰਾ ਮਿਸਰਾ ਸਿੰਘ ਜੀ ਅੰਮ੍ਰਿਤਸਰ ਜੀ।

੩੧. ਸ੍ਰੀ ਮਾਨ ਸ੍ਰਦਾਰ ਪ੍ਰੀਤਮ ਸਿੰਘ ਜੀ ਮੈਨੇਜਰ ਗੁਰੂ ਖਾਲਸਾ ਪ੍ਰੈਸ ਅੰਮ੍ਰਿਤਸਰ।

੩੨. ਸ੍ਰੀ ਮਾਨ ਸੰਤ ਦਰਸ਼ਨ ਸਿੰਘ ਜੀ ਡੇਰਾ ਸੰਤ ਕਰਮ ਸਿੰਘ ਜੀ ਹੋਤੀ ਮਰਦਾਨ।

੩੩. ਸ੍ਰੀ ਮਾਨ ਗਿਆਨੀ ਹਲਵਾਨ ਸ਼ਾਹ ਜੀ ਡੇਰਾ ਸੁਥਰਾ ਮਰਦ, ਖਾਸ ਲਾਹੌਰ।

੩੪. ਸ੍ਰੀ ਮਾਨ ਬਾਬਾ ਅਰਜਨ ਸਿੰਘ ਜੀ ਗਿਆਨੀ ਪਾੜ੍ਹਾ ਚਿਨਾਰ ਛਾਵਨੀ।

੩੫. ਸ੍ਰੀ ਮਾਨ ਸ੍ਰਦਾਰ ਮਹਿੰਦਰ ਸਿੰਘ ਜੀ ਰਈਸ ਮਨਸੂਰਾਂ, ਇਨਸਪੈਕਟਰ ਗੁਰਦ੍ਵਾਰਾਜ਼ ਪਟਿਆਲਾ ਸਟੇਟ।

੩੬. ਸ੍ਰੀ ਮਾਨ ਸਰਦਾਰ ਅਰਜਨ ਸ਼ਾਹ ਸਿੰਘ ਜੀ ਬੀ. ਏ. ਐਲ. ਐਲ. ਬੀ. ਸੈਸ਼ਨ ਜੱਜ ਪਟਿਆਲਾ।

੩੭. ਸ੍ਰੀ ਮਾਨ ਭਾਈ ਗੁਰਬਖਸ਼ ਸਿੰਘ ਜੀ ਕੇਸਰੀ ਰਾਜ ਕਵੀ ਤੇ ਸਕੱਤ੍ਰ ਗੁਰਦੁਵਾਰਾ ਕਮੇਟੀ ਪਟਿਆਲਾ।

੩੮. ਸ੍ਰੀ ਮਾਨ ਗਿਆਨੀ ਕਰਤਾਰ ਸਿੰਘ ਜੀ ਅਨੇਕਾਂ ਪੁਸਤਕਾਂ ਦੇ ਰਚਨਹਾਰ, ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ।

੩੯. ਸ੍ਰੀ ਮਾਨ ਪੰਥ ਪ੍ਰਸਿੱਧ ਵਿਦਵਾਨ ਸੰਤ ਗੁਰਬਖਸ਼ ਸਿੰਘ ਜੀ ਪਟਿਆਲਾ।

੪੦. ਸ੍ਰੀ ਮਾਨ ਗਿਆਨੀ ਗੁਰਬਖਸ਼ ਸਿੰਘ ਜੀ ਐਡੀਟਰ 'ਅਕਾਲ ਸੇਵਕ' ਲੁਧਿਆਣਾ।

੪੧. ਸ੍ਰੀ ਮਾਨ ਸ੍ਰ: ਕਰਤਾਰ ਸਿੰਘ ਜੀ ਇਨਸਪੈਕਟਰ ਗੁਰਦ੍ਵਾਰਾਜ਼, ਸ਼੍ਰੋਮਣੀ ਗੁਰਦ੍ਵਾਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ।

੪੨. ਸ੍ਰੀ ਮਾਨ ਸ੍ਰ: ਅਵਤਾਰ ਸਿੰਘ ਜੀ ਜਨਰਲ ਸਕੱਤ੍ਰ ਸੈਂਟਰਲ ਸਿੱਖ ਲੀਗ ਅਤੇ ਮੈਂਬਰ ਸ਼੍ਰੋਮਣੀ ਗੁਰਦ੍ਵਾਰਾ ਪ੍ਰਬੰਧਕ ਕਮੇਟੀ।

੪੩. ਸ੍ਰੀ ਮਾਨ ਮਾਸਟਰ ਹਰੀ ਸਿੰਘ ਜੀ ਗਿਆਨੀ ਖਾਲਸਾ ਕਾਲਜ ਅੰਮ੍ਰਿਤਸਰ।

੪੪. ਸ੍ਰੀ ਮਾਨ ਸਰਦਾਰ ਅਜੀਤ ਸਿੰਘ ਜੀ ਐਡੀਟਰ 'ਗੁਰਦ੍ਵਾਰਾ' ਅਖ਼ਬਾਰ ਸ੍ਰੀ ਅੰਮ੍ਰਿਤਸਰ ਜੀ।

੪੫. ਸ੍ਰੀ ਮਾਨ ਭਾਈ ਮੋਹਨ ਸਿੰਘ ਜੀ ਵੈਦ ਅਨੇਕਾਂ ਪੰਜਾਬੀ ਪੁਸਤਕਾਂ ਦੇ ਲੇਖਕ, ਸ੍ਰੀ ਤਰਨ ਤਾਰਨ ਜੀ।

੪੬. ਸ੍ਰੀ ਮਾਨ ਸੰਤ ਗੁਰਦਿੱਤ ਸ਼ਾਹ ਸਿੰਘ ਜੀ ਗੁਰੂ ਨਾਨਕ ਮੰਦਰ, ਮੀਆਂ ਵਾਲੀ।

੪੭. ਸ੍ਰੀ ਮਾਨ ਸਰਦਾਰ ਦਲੀਪ ਸਿੰਘ ਜੀ ਸੁਪ੍ਰੰਟੰਡੰਟ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਜੀ।

੪੮. ਸ੍ਰੀ ਮਾਨ ਸੰਤ ਜੋਧ ਸਿੰਘ ਜੀ ਗੜ੍ਹਖਲ ਰਿਆਸਤ ਪਟਿਆਲਾ

੪੯. ਸ੍ਰੀ ਮਾਨ ਮਹੰਤ ਮੰਗਲ ਸਿੰਘ ਜੀ ਸ਼ਜ਼ਾਦਾ ਨਸ਼ੀਨ ਧੋਲੇਤਾ ਜ਼ਿਲਾ ਜਾਲੰਧਰ।

੫੦. ਸ੍ਰੀ ਮਾਨ ਡਾਕਟਰ ਬਾਬਾ ਸੋਢੀ ਮੱਖਣ ਸਿੰਘ ਜੀ ਸਾਬਕ ਸਿਵਲ ਸਰਜਨ ਸ੍ਰੀ ਅੰਮ੍ਰਿਤਸਰ ਜੀ।

੫੧ ਸ੍ਰੀ ਮਾਨ ਸ੍ਰ: ਗੁਰਬਖਸ਼ ਸਿੰਘ ਜੀ 'ਨੌਰੰਗ' ਐਡੀਟਰ 'ਪ੍ਰੀਤਮ' ਮਿੰਟਗੁਮਰੀ।

੫੨. ਸ੍ਰੀ ਮਾਨ ਭਾ: ਮਦਨਮੋਹਨ ਸਿੰਘ ਜੀ ਗਜਾਨੀ ਸ੍ਰੀ ਅੰਮ੍ਰਿਤਸਰ।

੫੩. ਸ੍ਰੀ ਮਾਨ ਗਿਆਨੀ ਅਮਰ ਸਿੰਘ ਜੀ 'ਅਮਰ' ਗਵਰਨਮਿੰਟ ਹਾਈ ਸਕੂਲ ਲਾਇਲਪੁਰ।

੫੪. ਸ੍ਰੀ ਮਾਨ ਸਰਦਾਰ ਬਖਸ਼ੀਸ਼ ਸਿੰਘ ਜੀ ਮੈਂਬਰ ਸੈਂਟ੍ਰਲ ਸਿੱਖ ਲੀਗ ਗੁਜਰਾਂਵਾਲਾ।

ਇਸ ਗ੍ਰੰਥ ਦੇ ਰਚਨ ਵਿਚ ਆਪਣੀ ਵਲੋਂ ਪੂਰਨ ਪ੍ਰਯਤਨ ਕੀਤਾ ਗਿਆ ਹੈ ਕਿ ਗੁਰੂ ਸਾਹਿਬਾਂ ਦੇ ਸੱਚੇ ਇਤਿਹਾਸਾਂ ਦਾ ਇਹ ਸੰਚਾ ਹੋਵੇ ਅਤੇ ਪੰਥ ਦੇ ਗੁਣੀਆਂ ਦੀ ਸਹਾਇਤਾ, ਸਲਾਹ, ਮਸ਼ਵਰੇ ਤੋਂ ਭੀ ਪੂਰਨ ਲਾਭ ਉਠਾਇਆ ਗਿਆ ਹੈ, ਪਰ ਗੁਰੂ ਸਾਹਿਬਾਂ ਦੀਆਂ ਕਰਨੀਆਂ ਅਮਿੱਤ ਹਨ, ਇਸ ਕਰਕੇ ਜੇ ਕਿਸੇ ਸੱਜਣ ਪਾਸ ਕੋਈ ਪੁਰਾਤਨ ਸਾਖੀਆਂ, ਪਰਚੀਆਂ, ਲੇਖ, ਚਿੱਠੇ, ਵਾਰਾਂ, ਕਿਸੇ ਵੀ ਸ਼ਕਲ ਵਿਚ ਇਤਿਹਾਸ ਬਾਬਤ ਕੋਈ ਮਸਾਲਾ ਹੋਵੇ ਤਾਂ ਉਹ ਦਾਸ ਪੁਰ ਕਿਰਪਾ ਕਰਕੇ ਜ਼ਰੂਰ ਦੱਸਨ। ਕੋਈ ਹੋਰ ਸਲਾਹ ਮਸ਼ਵਰਾ, ਭੁੱਲ ਤੋਂ ਗਿਆਤ, ਕੋਈ ਸ਼ੁਭ ਸਿੱਖਯਾ ਬਖਸ਼ਨੀ ਚਾਹੁਣ ਤਾਂ ਸੰਕੋਚ ਨਾ ਕਰਨ, ਦਾਸ ਲਾਭ ਉਠਾਉਣ ਦਾ ਪੂਰਾ ਯਤਨ ਕਰੇਗਾ।

ਸੋ ਪਿਆਰੇ ਸੱਜਣੋਂ! ਇਹ ਗ੍ਰੰਥ ਤਿਆਰ ਹੋਕੇ ਗੁਰੂ ਪੰਥ ਦੀ ਭੇਟਾ ਹੈ, ਭਰੋਸਾ ਹੈ ਜੋ ਇਸ ਗ੍ਰੰਥ ਨੂੰ ਪੜ੍ਹ ਸੁਣ ਕੇ ਦਾਸ ਦੀ ਸੇਵਾ ਨੂੰ ਸਫਲ ਕਰੋਗੇ।

ਪ੍ਰਾਰਥਕ—ਕਵਿ ਸੰਤ ਰੇਂਣ, ਪ੍ਰੇਮ ਸਿੰਘ

# ਚੌਥੀ ਵੇਰ ਛਪਣ ਦੀ ਭੂਮਿਕਾ

ਗੁਰੂ ਖਾਲਸਾ ਸਾਧ ਸੰਗਤ ਵਾਹਿਗੁਰੂ ਅਕਾਲ ਪੁਰਖ ਸਰਬ ਸ਼ਕਤੀ ਮਾਨ ਦਾ ਕੋਟਾਨ ਕੋਟ ਸ਼ੁਕਰ ਅਤੇ ਧੰਨਵਾਦ ਹੈ, ਕਿ ਜਿਸ ਦੀ ਮੇਹਰ ਅਤੇ ਕ੍ਰਿਪਾਲਤਾ ਦੁਆਰਾ ਸੰਗਤਾਂ ਅਤੇ ਗੁਰੂ ਸਵਾਰੇ ਪ੍ਰੇਮੀ ਵਿਦਵਾਨ ਸਜਣਾਂ ਨੇ ਇਸ ਗ੍ਰੰਥ ਦੀ ਪਹਿਲੀ ਤੇ ਦੂਜੀ ਤੇ ਤੀਜੀ ਐਡੀਸਨ ਛਪਕੇ ਹਥੋ ਹਥੀ ਖਰੀਦ ਕੇ ਚੌਥੀ ਐਡੀਸ਼ਨ ਛਪਵਾਣ ਦਾ ਉਤਸ਼ਾਹ ਤੇ ਅਵਸਰ ਬਖਸ਼ਿਆ, ਲੇਕਨ ੧੯੪੭ ਵਿਚ ਪੰਜਾਬ ਦੇ ਦੋ ਹਿਸੇ ਹੋਣ ਦੇ ਕਾਰਨ ਦੁਨੀਆਂ ਖੇਰੂੰ ਖੇਰੂੰ ਹੋ ਗਈ। ਇਸ ਸਮੇਂ ਕਈ ਔਕੜਾਂ ਤੇ ਤਕਲੀਫਾਂ ਵਿਚੋਂ ਦੁਨੀਆਂ ਨੂੰ ਲੰਘਣਾ ਪਿਆ ਅਤੇ ਮੇਰੇ ਮਨ ਵਿਚ ਗ੍ਰੰਥ ਛਾਪਣ ਦੀ ਪੂਰੀ ਤਰ੍ਹਾਂ ਵਿਚਾਰ ਸੀ ਕਿਉਂਕਿ ਸੰਗਤਾਂ ਤੇ ਪ੍ਰੇਮੀਆਂ ਵਲੋਂ ਸੱਦੇ ਪੱਤ੍ਰ ਆਉਂਦੇ ਸਨ ਕਿ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਜ਼ਰੂਰ ਛਾਪੋ। ਲੇਕਨ ਗ੍ਰੰਥ ਛਾਪਣ ਵਿਚ ਬਹੁਤ ਮਜ਼ਬੂਰੀਆਂ ਸਨ, ਜੋ ਨਹੀਂ ਛਾਪ ਸਕਿਆ। ਸਭ ਤੋਂ ਵਡਾ ਕਾਰਨ ਇਹ ਸੀ ਕਿ ਮੇਰੀ ਸੇਹਤ ਉਮਰ ਦੇ ਲਿਹਾਜ਼ ਨਾਲ ਕਾਫੀ ਕਮਜ਼ੋਰ ਤੇ ਨਿਰਬਲ ਹੋ ਗਈ ਹੈ ਜੋ ਮੇਰੇ ਪਾਸੋਂ ਇਹ ਸੇਵਾ ਹੋਣੀ ਕਠਨ ਸੀ। ਦਾਸ ਨੇ ਵਾਹਿਗੁਰੂ ਅਗੇ ਅਰਦਾਸ ਕੀਤੀ ਕਿ ਸਚੇ ਪਾਤਸ਼ਾਹ ਆਪ ਸਹਾਈ ਹੋਕੇ ਇਸ ਕਾਰਜ ਨੂੰ ਜ਼ਰੂਰ ਸੰਪੂਰਨ ਕਰੋ ਵਾਹਿਗੁਰੂ ਨੇ ਮੈਂ ਨਿਮਾਣੇ ਦੀ ਬੇਨਤੀ ਨੂੰ ਸੁਣ ਕਰਕੇ ਕਾਰਜ ਨੂੰ ਸਿਧ ਕੀਤਾ। ਸਾਡੇ ਨਰਯਾਬ ਦੇ ਭਾਈ ਸੁੰਦਰ ਸਿੰਘ ਗੁਰਮੁਖ ਪਿਆਰੇ ਉਨ੍ਹਾਂ ਦੇ ਲੜਕੇ ਗਿਆਨੀ ਹਰੀ ਸਿੰਘ ਜੋ

ਅੰਮ੍ਰਿਤਸਰ ਰਹਿੰਦੇ ਹਨ, ਇਨ੍ਹਾਂ ਨਾਲ ਗਲ ਬਾਤ ਕੀਤੀ ਕਿ ਤੁਸੀਂ ਕੋਈ ਗ੍ਰੰਥ ਛਾਪਣ ਲਈ ਕਿਸੇ ਪੁਸਤਕਾਂ ਵਾਲੇ ਨਾਲ ਗਲ ਬਾਤ ਕਰੋ। ਦਾਸ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਗਲ ਬਾਤ ਕੀਤੀ, ਲੇਕਨ ਗਲ ਬਾਤ ਕਿਸੇ ਨਾਲ ਸਿਰੇ ਨਾ ਚੜ੍ਹੀ, ਆਖਰ ਕਾਰ ਗਿਆਨੀ ਹਰੀ ਸਿੰਘ ਨੇ ਇਹ ਗਲ ਆਖੀ, ਕਿ ਤੁਸੀ ਆਪ ਛਾਪੋ ਤੇ ਬਾਕੀ ਦੀ ਸਾਰੀ ਸੇਵਾ ਪਰੂਫ ਵੇਖਣ ਦੀ ਤੇ ਕਾਗਜ਼ ਦੀ ਮੇਰੇ ਜ਼ਿੰਮੇਂ ਲਾ ਦਿਓ ਇਹ ਗਲ ਸੁਣ ਕੇ ਮੇਰਾ ਮਨ ਪ੍ਰਸੰਨ ਹੋਇਆ ਕਿ ਹੁਣ ਕਾਰਜ ਠੀਕ ਹੋ ਜਾਵੇਗਾ। ਮੁੜ ਗਿ: ਹਰੀ ਸਿੰਘ ਨਾਲ ਗ੍ਰੰਥ ਬਾਰੇ ਵੀਚਾਰ ਕਰਦੇ ਰਹੇ ਤਾਂ ਗਿਆਨੀ ਜੀ ਨੇ ਇਹ ਗਲ ਭੀ ਆਖੀ ਕਿ ਬਾਬਾ ਜੀ ਕਿਉਂ ਨਾ ਹੋਵੇ ਕਿ ਇਸ ਗ੍ਰੰਥ ਦੇ ਹਰ ਪੰਨੇ ਤੇ ਫੁਟ ਨੋਟ ਦੇ ਥਲੇ ਨੰਬਰ ਦੇਕੇ ਪ੍ਰਯਾ ਲਾ ਦਿਤੇ ਜਾਣ, ਜਿਸ ਤਰ੍ਹਾਂ ਭਾਈ ਵੀਰ ਸਿੰਘ ਨੇ ਨਾਨਕ ਪ੍ਰਕਾਸ਼ ਤੇ ਗੁਰ ਪ੍ਰਤਾਪ ਸੂਰਜ ਪ੍ਰਕਾਸ਼ ਤੇ ਪ੍ਰਯਾ ਲਾਏ ਹਨ। ਲੇਕਨ ਦੂਜੇ ਪਾਸੇ ਇਤਨੀ ਵਡੀ ਮੇਹਨਤ ਨੂੰ ਮੁਖ ਰਖਦਿਆਂ ਇਹ ਗਲ ਗਿਆਨੀ ਜੀ ਨੂੰ ਆਖੀ ਕਿ ਇਹ ਮਹਾਨ ਸੇਵਾ ਹੈ ਤੁਹਾਡੇ ਕੰਮ ਵਿਚ ਹਰਜ ਹੋਵੇਗਾ ਤੇ ਜਾਣ ਦਿਓ ਜੋ ਕੁਛ ਛਪਿਆ ਹੈ ਉਹੀ ਛਾਪਣ ਦੀ ਸੇਵਾ ਕਰ ਦੇਣੀ ਲੇਕਨ ਗਿਆਨੀ ਜੀ ਇਸ ਗਲ ਤੇ ਤੁਲ ਗਏ ਕਿ ਮੇਰੇ ਸਿਰ ਤੇ ਸ੍ਰੀ ਗੁਰੂ ਰਾਮਦਾਸ ਸੋਢੀ ਪਾਤਸ਼ਾਹ ਜੀ ਦਾ ਹਥ ਹੋਵੇ ਤੇ ਆਪ ਜੀ ਦੀ ਅਸ਼ੀਰ ਵਾਦ ਹੋਵੇ ਤਾਂ ਮੈਂ ਜ਼ਰੂਰ ਸਫਲ ਹੋਵਾਂਗਾ। ਸੋ ਗਿਆਨੀ ਜੀ ਦਾ ਪਿਆਰ ਵੇਖ ਕੇ ਦਾਸ ਨੇ ਖੁਲ੍ਹੀ ਛੁਟੀ ਦੇ ਦਿਤੀ ਕਿ ਜਿਸ ਤਰ੍ਹਾਂ ਆਪ ਮੁਨਾਸਿਬ ਸਮਝੋ ਉਸੀ ਤਰ੍ਹਾਂ ਕਰੀ ਜਾਣਾ, ਸੋ ਗਿਆਨੀ ਹਰੀ ਸਿੰਘ ਵਾਹਿਗੁਰੂ ਤੇ ਭਰੋਸਾ ਰਖ ਕੇ ਰਾਤ ਦਿਨ ਇਸ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਛਾਪਣ ਦੀ ਪਰੂਫ ਅਤੇ ਪ੍ਰਯਾ ਲਾਉਣ ਦੀ ਕਾਗਜ਼ ਜਿਲਦ ਦੀ ਸਾਰੀ ਸੇਵਾ ਤਨੋਂ ਮਨੋਂ ਕਰਕੇ ਵਾਹਿਗੁਰੂ ਦਾ ਕ੍ਰਿਪਾ

ਨਾਲ ਸੰਪੂਰਨ ਕੀਤੀ। ਮੈਂ ਦਿਲੋਂ ਗਿ: ਹਰੀ ਸਿੰਘ ਨੂੰ ਅਸ਼ੀਰ ਵਾਦ ਦੇਂਦਾ ਹਾਂ ਕਿ ਵਾਹਿਗੁਰੂ ਨਾਮ ਦਾਨ ਗੁਰ ਸਿਖੀ ਜੀਵਨ ਤੇ ਪੰਥ ਸੇਵਾ ਅਤੇ ਕ੍ਰਿਤ ਕਮਾਈ ਵਿਚ ਬਰਕਤ ਪਾਵੇ, ਤਾਂਕਿ ਇਸ ਤਰ੍ਹਾਂ ਸੇਵਾ ਕਰਦੇ ਰਹਿਣ। ਗਿ: ਹਰੀ ਸਿੰਘ ਪਿਛੇ ਸਾਡੇ ਪਿੰਡ ਨਰਯਾਬ ਦੇ ਵਸਨੀਕ ਹਨ ਇਸ ਵਕਤ ਸ੍ਰੀ ਅੰਮ੍ਰਿਤਸਰ ਰਹਿੰਦੇ ਹਨ। ਪਿਛੇ ਧਾਰਮਕ ਵਿਦਿਆ ਤੋਂ ਅਨਜਾਨ ਸਨ ਪਰ ਦਾਸ ਸ਼ੁਰੂ ਤੋਂ ਵੇਖਦਾ ਹੈ ਕਿ ਇਸ ਦੇ ਅੰਦਰ ਧਾਰਮਕ ਵਿਦਿਆ ਪੜ੍ਹਨ ਦਾ ਸ਼ੌਂਕ ਸੀ। ਪਾਕਿਸਤਾਨ ਬਣਨ ਤੋਂ ਬਾਦ ਇਹ ਅੰਮ੍ਰਿਤਸਰ ਠਹਿਰੇ ਤੇ ਨਿਵਾਸ ਰਖਦੇ ਹਨ। ਗਿ: ਹਰੀ ਸਿੰਘ ਨੇ ਸ੍ਰੀ ਮਾਨ ਸੰਤ ਅਮੀਰ ਸਿੰਘ ਜੀ ਦੇ ਡੇਰੇ ਵਿਚੋਂ ਸ੍ਰੀ ਮਾਨ ਗਿ: ਕ੍ਰਿਪਾਲ ਸਿੰਘ ਜੀ ਤੋਂ ਚਾਰ ਵਾਰੀ ਗੁਰਬਾਣੀ ਦੀ ਸੰਥਿਆ ਪ੍ਰਾਪਤ ਕੀਤੀ ਅਤੇ ਛੇ ਸਤ ਸਾਲ ਵਿਚ ਹੋਰ ਕਾਫੀ ਵਿਦਵਾਨਾਂ ਪਾਸੋਂ ਬਹੁਤ ਸਾਰੇ ਗ੍ਰੰਥ ਪੜ੍ਹੇ ਤੇ ਵਿਦਿਆ ਹਾਸਲ ਕੀਤੀ। ਗਿ: ਹਰੀ ਸਿੰਘ ਕਾਰੋ ਬਾਰੀ ਤੇ ਗ੍ਰਹਿਸਤੀ ਹਨ ਪਰ ਵਿਦਿਆ ਦਾ ਸ਼ੌਂਕ ਤੇ ਪਿਆਰ ਹੋਣ ਦੇ ਕਾਰਨ ਵਾਹਿਗੁਰੂ ਨੇ ਅਪਾਰ ਕਿਰਪਾ ਕੀਤੀ ਜੋ 'ਇਸ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਦੀ ਸੇਵਾ ਭੀ ਕੀਤੀ ਅਤੇ ਵਾਹਿਗੁਰੂ ਹੋਰ ਇਨ੍ਹਾਂ ਦੀ ਵਿਦਿਆ ਨੂੰ ਭਾਗ ਲਾਵੇ ਜੋ ਹਮੇਸ਼ਾਂ ਪੰਥ ਦੀ ਸੇਵਾ ਕਰਦੇ ਰਹਿਣ। ਬਾਕੀ ਇਸ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਵਿਚ ਚੁਰੰਜਾ ਗਿਆਨੀਆਂ ਵਲੋਂ ਪ੍ਰਸੰਸੇ ਪੱਤ੍ਰ ਭੇਜੇ ਗਏ ਸਨ ਲੇਕਨ ਵਿਸਥਾਰ ਕਰਕੇ ਕੇਵਲ ਉਨ੍ਹਾਂ ਮਹਾਂ ਪੁਰਸ਼ਾਂ ਤੇ ਵਿਦਵਾਨ ਸਜਣਾਂ ਦੇ ਨਾਮ ਦਿਤੇ ਗਏ ਹਨ। ਹੋਰ ਸਿੰਘ ਸਾਹਿਬ ਗਿਆਨੀ ਚੇਤ ਸਿੰਘ ਹੈਡ ਗ੍ਰੰਥੀ ਸ੍ਰੀ ਹਰਿ ਮੰਦਰ ਸਾਹਿਬ ਵਾਲੇ ਨੇ ਪ੍ਰਸੰਸਾ ਪਤ੍ਰ ਦੇ ਕਰ ਨਿਵਾਜਿਆ ਹੈ ਦਾਸ ਅਤੀ ਧੰਨਵਾਦੀ ਹੈ। ਇਸ ਤੋਂ ਇਲਾਵਾ ਸ੍ਰੀ ਮਾਨ ਗਿਆਨੀ ਦਲੀਪ ਸਿੰਘ ਸ੍ਰੀ ਮੰਜੀ ਸਾਹਿਬ ਕਥਾ ਵਾਚਕ ਨੇ ਪ੍ਰਸੰਸਾ ਪਤ੍ਰ ਦੇਕਰ ਮਾਣ

ਬਖਸ਼ਿਆ ਹੈ ਮੈਂ ਉਨ੍ਹਾਂ ਦਾ ਭੀ ਅਤੀ ਧੰਨਵਾਦੀ ਹਾਂ। ਹੋਰ ਜਿਨ੍ਹਾਂ ਸਜਣਾਂ ਵਲੋਂ ਪ੍ਰਸੰਸੇ ਪਤ੍ਰ ਆਏ ਹਨ ਮੈਂ ਸਾਰਿਆਂ ਦਾ ਦਿਲੋਂ ਧੰਨਵਾਦੀ ਹਾਂ।

ਇਹ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਕੇਵਲ ਇਸ ਵਿਚ ਦਸਾਂ ਗੁਰਾਂ ਦਾ ਪਵਿਤ੍ਰ ਇਤਿਹਾਸ ਗੁਰਮਤ ਅਨੁਸਾਰ ਛੰਦਾ ਛੰਦੀ ਵਿਚ ਪ੍ਰਯਾਵਾਂ ਦੇ ਸਹਿਤ ਚਾਰ ਸੈਂਚੀਆਂ ਵਿਚ ਤਿਆਰ ਕੀਤਾ ਹੈ। ਜਿਲਦਾਂ ਵਧੀਆ ਕਪੜੇ ਦੀਆਂ ਹਨ ਤੇ ਕਾਗਜ਼ ਵਧੀਆ ਡਮਈ ਲਾ ਦਿਤਾ ਗਿਆ ਹੈ। ਭਾਈ ਵੀਰ ਸਿੰਘ ਨੇ ਕਵੀ ਭਾਈ ਸੰਤੋਖ ਸਿੰਘ ਜੀ ਦੇ ਗ੍ਰੰਥ ਦੀ ਭੇਟਾ ਲਗ ਪਗ ਸਵਾ ਸੌ ਰੁਪੈ ਰਖੀ ਹੈ। ਲੇਕਨ ਦਾਸ ਨੇ ਪ੍ਰਚਾਰ ਨੂੰ ਮੁਖ ਰਖ ਕੇ ਕੇਵਲ ੪੫) ਰੁਪੈ ਭੇਟਾ ਰਖੀ ਹੈ ਜੋ ਹਰ ਇਕ ਵਿਦਿਆਰਥੀ, ਗ੍ਰਹਿਸਤੀ, ਗੁਣੀ ।ਗਿਆਨੀ ਤੇ ਪ੍ਰਚਾਰਕ ਲੈ ਸਕੇ। ਸੋ ਸਮੂਹ ਸਿਖ ਸੰਗਤਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ ਇਸ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਨੂੰ ਮੰਗਵਾਕੇ ਪੂਰਨ ਖੁਸ਼ੀਆਂ ਪ੍ਰਾਪਤ ਕਰੋ। ਗ੍ਰੰਥ ਵਿਚ ਆਪਣੇ ਵਲੋਂ ਪੂਰੀ ਤਰ੍ਹਾਂ ਸੋਧ ਵੀਚਾਰ ਨਾਲ ਮੇਹਨਤ ਕਰਕੇ ਤਿਆਰ ਕੀਤਾ ਹੈ ਅਗਰ ਕੋਈ ਕੰਮੀ ਤ੍ਰਟੀ ਜਿਸ ਕਿਸੇ ਵਿਦਵਾਨ ਨੂੰ ਨਜ਼ਰ ਆਵੇ ਪ੍ਰੇਮ ਪੂਰਬਕ ਦਸਣ ਦੀ ਕ੍ਰਿਪਾਲਤਾ ਕਰਨ। ਇਹ ਗ੍ਰੰਥ ਫਿਲ ਹਾਲ ਦੋ ਥਾਵਾਂ ਤੋਂ ਪ੍ਰਾਪਤ ਹੋਵੇਗਾ। ਗਿ: ਹਰੀ ਸਿੰਘ ਕੌਲਸਰ ਅੰਮ੍ਰਿਤਸਰ ਅਤੇ ਸ੍ਰੀ ਗੁਰੂ ਅੰਗਦ ਦਰਬਾਰ ਸਰਹੱਦੀ ਗੇਟ ਪਟਿਆਲਾ। ਚਾਰੇ ਸੈਂਚੀਆਂ ਇਕੱਠੀਆਂ ਮਿਲਣੀਆਂ ਭੇਟਾ ਕੇਵਲ ੪੫) ਰੁਪਏ ਹੈ ਅਤੇ ਡਾਕ ਖਰਚ ਵਖਰਾ ਹੋਵੇਗਾ।

ਦਾਸ ਦੇ ਇਸ ਗ੍ਰੰਥ ਦੇ ਰਚਨ ਅਤੇ ਛਪਵਾਣ ਤੇ ਨਾ ਕੇਵਲ ਸੰਗਤਾਂ ਵਲੋਂ ਹੀ ਪ੍ਰਸੰਸਾ ਪ੍ਰਗਟ ਕੀਤੀ ਗਈ, ਸਗੋਂ ਜਦ ਇਸ ਗ੍ਰੰਥ ਦੀ ਪਹਿਲੀ ਐਡੀਸ਼ਨ ਤਿਆਰ ਹੋਣ ਸਮੇਂ ਦਾਸ ਬੇਅੰਤ

ਸੰਗਤਾਂ ਦੇ ਜੱਥੇ ਸਹਿਤ ਸਬਦ ਕੀਰਤਨ ਕਰਦਿਆਂ ਹੋਇਆਂ ਸ੍ਰੀ ਦਰਬਾਰ ਸਾਹਿਬ, ਬਾਬਾ ਅਟੱਲ ਸਾਹਿਬ ਜੀ ਦੀ ਪਵਿੱਤ੍ਰ ਯਾਤ੍ਰਾ ਕਰ, ਭੇਟਾ ਚੜ੍ਹਾ, ਸਿਰੋਪਾ ਪ੍ਰਾਪਤ ਕਰ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਹਜ਼ੂਰ ਪੁੱਜਾ ਅਤੇ ਇਕ ਗ੍ਰੰਥ ਭੇਟਾ ਕੀਤਾ ਤਾਂ ਸਤਿਗੁਰਾਂ ਦੇ ਹਜ਼ੂਰੋਂ ਵੀ ਸਿਰੋਪਾਉ ਬਖਸ਼ਕੇ ਦਾਸ ਨੂੰ ਮਾਨ ਬਖਸ਼ਿਆ ਗਿਆ।

ਇਸ ਦੂਜੀ ਤੇ ਤੀਜੀ ਐਡੀਸ਼ਨ ਦੇ ਛਪਣ ਵੇਲੇ ਗੁਣੀਆਂ ਗਿਆਨੀਆਂ ਦੀਆਂ ਆਈਆਂ ਸੰਮਤੀਆਂ ਤੋਂ ਪੂਰਨ ਲਾਭ ਉਠਾਣ ਦਾ ਯਤਨ ਕੀਤਾ ਗਿਆ ਹੈ, ਅੱਗੋਂ ਵੀ ਜਿਸ ਗੁਣੀ ਸੱਜਣ ਨੂੰ ਕੋਈ ਸ਼ੰਕਾ ਉਤਪੰਨ ਹੋਵੇ ਅਥਵਾ ਉਹ ਕੋਈ ਲਾਭਦਾਇਕ ਵਾਕਫੀਅਤ ਦੇ ਸਕਦੇ ਹੋਣ ਤਾਂ ਕ੍ਰਿਪਾ ਪੂਰਬਕ ਲਿਖ ਭੇਜਨ, ਨਵੀਂ ਛਪਣ ਵਾਲੀ ਐਡੀਸ਼ਨ ਸਮੇਂ ਉਨ੍ਹਾਂ ਅਮੋਲਕ ਖਿਆਲਾਂ ਤੋਂ ਲਾਭ ਉਠਾਉਣ ਦਾ ਪੂਰਾ ਪੂਰਾ ਯਤਨ ਕੀਤਾ ਜਾਵੇਗਾ।

ਵਾਹਿਗੁਰੂ ਜੀ ਕਾ ਖਾਲਸਾ,
ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

**ਪ੍ਰਾਰਥਿਕ-ਕਵਿ ਸੰਤ ਰੇਣ ਪ੍ਰੇਮ ਸਿੰਘ**

# ਗੁਰ ਪੁਰਬ ਨਿਰਣਯ ਪੱਤ੍ਰ

| ਨਾਮ | ਅਵਤਾਰ ਤਿੱਥਿ | ਗੁਰਤਾ ਤਿੱਥਿ | ਜੋਤੀ ਜੋਤ ਸਮਾਵਨ ਤਿੱਥਿ |
|---|---|---|---|
| ੧. ਸ੍ਰੀ ਗੁਰੂ ਨਾਨਕ ਦੇਵ ਜੀ | ਕਤਕ ਪੂੰਨਿਆਂ ਸੰ: ਨਾ: ੧ ਬਿ; ੧੫੨੬ | ਕਤਕ ਪੂੰਨਜਾਂ ਸੰ: ਨਾ: ੧ | ਅੱਸੂ ਵਦੀ ੧੦ ਸੰ: ੬੯ |
| ੨. ਸ੍ਰੀ ਗੁਰੂ ਅੰਗਦ ਦੇਵ ਜੀ | ਵਿਸਾਖ ਸੁਦੀ ੧ ਸੰ: ੩੬ | ਅੱਸੂ ਵਦੀ ੫ ਸੰ: ੬੯ | ਚੇਤ੍ਰ ਸੁਦੀ ੪ ਸੰ ੮੨ |
| ੩. ਸ੍ਰੀ ਗੁਰੂ ਅਮਰ ਦਾਸ ਜੀ | ਵਿਸਾਖ ਸੁਦੀ ੧੪ ਸੰ: ੧ | ਚੇਤ੍ਰ ਸੁਦੀ ੧ ਸੰ: ੮੨ | ਭਾਦ੍ਰੋਂ ਪੂੰਨਿਆਂ ਸੰ: ੧੦੪ |
| ੪. ਸ੍ਰੀ ਗੁਰੂ ਰਾਮਦਾਸ ਜੀ | ਕਤਕ ਵਦੀ ੨ ਸੰ: ੫੫ | ਭਾਦ੍ਰੋਂ ਸੁਦੀ ੧੩ਸੰ:੧੦੪ | ਭਾਦ੍ਰੋਂ ਸੁਦੀ ੩ ਸੰ:੧੧੧ |
| ੫. ਸ੍ਰੀ ਗੁਰੂ ਅਰਜਨ ਦੇਵ ਜੀ | ਵਿਸਾਖ ਵਦੀ ੭ ਸੰ: ੮੪ | ਭਾਦ੍ਰੋਂ ਸੁਦੀ ੨ ਸੰ: ੧੧੧ | ਜੇਠ ਸੁਦੀ ੪ ਸੰ: ੧੩੯ |
| ੬ ਸ੍ਰੀ ਗੁਰੂ ਹਰਿਗੋਬਿੰਦ ਜੀ | ਹਾੜ ਵਦੀ ੧ ਸੰ: ੧੨੬ | ਜੇਠ ਵਦੀ ੮ ਸੰ: ੧੩੯ | ਚੇਤ੍ਰ ਸੁਦੀ ੫ ਸੰ: ੧੭੪ |
| ੭. ਸ੍ਰੀ ਗੁਰੂ ਹਰਿ ਰਾਇ ਜੀ | ਮਾਘ ਸੁਦੀ ੧੩ ਸੰ:੧੬੦ | ਚੇਤ੍ਰ ਵਦੀ ੧੩ ਸੰ: ੧੭੪ | ਕਤਕ ਵਦੀ ੯ ਸੰ: ੧੯੨ |
| ੮. ਸ੍ਰੀ ਗੁਰੂ ਹਰਿਕ੍ਰਿਸ਼ਨ ਜੀ | ਸਾਵਣ ਵਦੀ ੯ ਸੰ:੧੮੭ | ਕਤਕ ਵਦੀ ੮ ਸੰ:੧੯੨ | ਚੇਤ੍ਰ ਸੁਦੀ ੧੪ ਸੰ: ੧੯੫ |
| ੯. ਸ੍ਰੀ ਗੁਰੂ ਤੇਗ ਬਹਾਦਰ ਜੀ | ਵਿਸਾਖਵਦੀ ੫ ਸੰ:੧੫੨ | ਚੇਤ੍ਰ ਸੁਦੀ ੧੪ ਸੰ: ੧੯੫ | ਮਘਰ ਸੁਦੀ ੫ ਸੰ: ੨੦੭ |
| ੧੦. ਸ੍ਰੀ ਗੁਰੂ ਗੋਬਿੰਦ ਸਿੰਘਜੀ | ਪੋਹ ਸੁਦੀ ੭ ਸੰ: ੧੯੮ | ਮਘਰ ਸੁਦੀ ੩ ਸੰ: ੨੦੭ | ਕਤਕ ਸੁਦੀ ੫ ਸੰ: ੨੪੦ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | ਭਾਦ੍ਰੋਂ ਸੁਦੀ ੧ ਸੰ: ੧੩੫ | ਕਤਕ ਸੁਦੀ ੨ ਸੰ: ੨੪੦ | ਜਾਹਿਰ ਜ਼ਹੂਰਹਾਜ਼ਰਹਜ਼ੂਰ |

## ਸ਼ਹੀਦੀ ਪੁਰਬ

ਬਾਬਾ ਅਜੀਤ ਸਿੰਘ ਜੀ ਬਾਬਾ ਜੁਝਾਰ ਸਿੰਘ ਜੀ ੮ ਪੋਹ ਅਮਾਵਸ ਸੰ: ੨੩੫

ਬਾਬਾ ਜੋਰਾਵਰ ਸਿੰਘ ਜੀ ਬਾਬਾ ਫਤਹ ਸਿੰਘ ਜੀ ੧੩ ਪੋਹ ਸੁਦੀ ੫ ਸੰ: ੨੩੫

# ਅਬ ਗ੍ਰੰਥ ਦਰਪਨ

੧. 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਦਾ ਭਾਵ ਅਰਥ ਇਹ ਹੈ ਕਿ ਦਸਾਂ ਸਤਿਗੁਰਾਂ ਦਾ ਇਹ ਗ੍ਰੰਥ ਰੂਪੀ 'ਪੁਰ' (ਸ਼ੈਹਰ) ਹੈ। ਜੈਸੇ ਸ਼ੈਹਰ ਵਿਖੇ ਮਹੱਲੇ ਹੋਂਵਦੇ ਹਨ ਤੈਸੇ ਇਸ ਗ੍ਰੰਥ ਵਿਖੇ ਕ੍ਰਮ ਅਨੁਸਾਰ ਪਾਤਸ਼ਾਹੀ ਪਹਿਲੀ, ਦੂਜੀ, ਤੀਜੀ, ਚੌਥੀ, ਪੰਜਵੀਂ, ਛੇਵੀਂ, ਸੱਤਵੀਂ, ਅੱਠਵੀਂ, ਨੌਵੀਂ, ਦਸਵੀਂ ਦੇ ਇਤਿਹਾਸ ਰੂਪੀ ਦਸ ਮਹੱਲੇ ਹਨ, ਜੈਸੇ ਇਕ ਇਕ ਮਹੱਲੇ ਵਿਖੇ (ਹਵੇਲੀਆਂ) ਘਰ ਬਹੁਤ ਹੋਂਵਦੇ ਹਨ ਤੈਸੇ ਇਸ ਵਿਖੇ ਪ੍ਰਸੰਗ ਰੂਪੀ ਮੰਦਰ ਹਨ।

੨. ਇਹੁ ਗ੍ਰੰਥ ਸੁੰਦਰ ਰਸੀਲੀ ਕਵਿਤਾ ਵਿਖੇ ਪੁਰਾਤਨ ਕਵਿਤਾ ਦੀ ਮਰਯਾਦਾ ਅਨੁਸਾਰ ਹੈ।

੩. ਇਸ ਗ੍ਰੰਥ ਦੇ ਆਦ ਵਿਖੇ ਸਾਰੇ ਗ੍ਰੰਥ ਦੇ ਮੰਦਰਾਂ ਭਾਵ ਪ੍ਰਸੰਗਾਂ ਦਾ ਤਤਕਰਾ ਸੋਹਣੇ ਢੰਗ ਨਾਲ ਲਿਖਿਆ ਹੈ।

੪. ਇਸ ਗ੍ਰੰਥ ਦੇ ਹਰ ਇਕ ਪੰਨੇ ਪਰ ਪਹਿਲੇ ਜਿਸ ਗੁਰੂ ਜੀ ਦਾ ਇਤਿਹਾਸ ਹੋਵੇ ਉਸਦਾ ਮਹੱਲਾ ੧ ਸੇ ੧੦ ਤੱਕ ਹੈ, ਅਗੇ ਜੋ ਪੰਨੇ ਵਿਚ ਪ੍ਰਕਰਣ ਹੋਵੇ ਉਸ ਦਾ ਸਾਰ ਸਿਰ ਲੇਖ ਅਗੇ ਪੰਨੇ ਦਾ ਅੰਕ ਹੈ।

੫. ਇਸ ਗ੍ਰੰਥ ਵਿਖੇ ਸੰਮਤ ੧੫੨੬ ਬਿਕ੍ਰਮੀ ਇਕ ਜਗ੍ਹਾ ਸ਼ੁਰੂ ਤੋਂ ਬਿਨਾਂ ਹੋਰ ਸਭ ਅਸਥਾਨਾਂ ਵਿਖੇ ਸੰਮਤ ਸ੍ਰੀ ਗੁਰੂ ਨਾਨਕ ਸ਼ਾਹੀ ਹੈ ਅਤੇ ਜਿਸ ਜਗ੍ਹਾ ਸੰਮਤ ਕਾਬਜ ਵਿੱਦਜਾ

(ਦ੍ਰਿਸ਼ਟ ਕੂਟ) ਅਨੁਸਾਰ ਦਿਤਾ ਹੈ ਓਹ ਜੇ ਸਿੱਧੀ ਗਿਣਤੀ ਨਾਲ ਨਾਂ ਬਣੇ ਤਾਂ ਉਲਟਾ ਲੈਣਾ, ਯਥਾ ਪੰਨਾ ੫੦੯ ਹੈ 'ਸੰਮਤ ਜੁਗਲ ਵੇਦ ਸਸ ਜਾਨ' ਜੁਗਲ ੨, ਵੇਦ ੪, ਸਸ ੧ ਜੋੜ ੨੪੧ ਹੋਇਆ, ਇਨ੍ਹਾਂ ਅੰਕਾਂ ਨੂੰ ਉਲਟਾਈਏ ਤਾਂ ਜੋੜ ੧੪੨ ਹੋਇਆ । ਭਾਵ ਸੰਮਤ ਗਿਣਨ ਸਮੇਂ ਅਗਲੇ ਪਿਛਲੇ ਸੰਮਤ ਨਾਲ ਮੇਲ ਲੈਣਾਂ ਚਾਹੀਦਾ ਹੈ।

੬. ਇਸ ਗ੍ਰੰਥ ਵਿਖੇ ਗੁਰਪੁਰਬ ਨਿਰਣਯ ਪੱਤ੍ਰ ਭੀ ਗਿਆ ਹੈ ਜੋ ਗੁਰਪੁਰਬ ਦੇਖਣਾ ਹੋਵੇ ਤਿੱਥਿ ਅਨੁਸਾਰ ਸੁਖੈਨ ਵੇਖ ਸਕੀਦਾ ਹੈ।

## ਸਵੱਯਾ

ਹੇ ਗੁਰ ਰੂਪ ਅਕਾਲ ਸਦਾ ਤੁਮਰੇ ਜਸ ਕੋ ਕੋਈ ਅੰਤ ਨ ਪਾਵਤ ॥
ਦਾਸ ਤੇ ਭੂਲ ਜੋ ਚੂਕ ਭਈ ਬਖਸ਼ਿੰਦ ਅਹੋ ਇਸ ਤੇ ਬਖ਼ਸ਼ਾਵਤ ॥
ਨਿਜ ਬਿਰਦ ਕੀ ਲਾਜ ਸਦਾ ਰਖੀਏ
ਜਗ ਮੈਂ ਪ੍ਰਭ ਕਿੰਕਰ ਤੋਹਿ ਕਹਾਵਤ ॥
ਅਹੋ ਸੰਤ ਗੁਰੂ ਕਵਿ ਰੈਂਣ ਅਹੈ
ਹਰਿ ਪ੍ਰੇਮ ਸਦਾ ਪਗ ਕੰਜ ਸੁਹਾਵਤ ॥ ੧ ॥

# ਅਥ ਕਵਿ ਬੰਸਾਵਲੀ

ਦੋਹਿਰਾ–ਪ੍ਰਿਥਮ ਅਕਾਲ ਧਿਆਇਕੈ ਸਭ ਸਤਿਗੁਰੂ ਮਨਾਇ ॥
ਨਿਜ ਬੰਸਹਿ ਬਰਨਨ ਕਰੋਂ ਸੁਨਹੁ ਸੰਤ ਮਨ ਲਾਇ॥ ੧ ॥

ਕਬਿੱਤ–ਸ੍ਰੀ ਗੁਰੂ ਨਾਨਕ ਸ੍ਵਰੂਪ ਗੁਰੂ ਅੰਗਦ ਜੀ ਤਾਹਿ ਕੇ ਸਪੁਤ੍ਰ ਸ੍ਰੀ ਦਾਸੂ ਜੀ ਬਖਾਨੀਯੇ ॥ ਧਜਾਨ ਦਾਸ ਤਾਹਿ ਸੁਤ ਉੱਤਮ ਦਾਸ ਤਾਹਿ ਸੁਤ ਜੱਗਾ ਮਲ ਤਾਹਿ ਸੁਤ ਨੀਕੇ ਕਰ ਮਾਨੀਯੇ ॥ ਗੋਬਿੰਦ ਜੀ ਤਾਹਿ ਸੁਤ ਖੁਸ਼ਾਲ ਸਿੰਘ ਤਾਹਿ ਸੁਤ ਐਸੇ ਕ੍ਰਮ ਜਾਨੀਯੇ ॥ ਜੱਸਾ ਸਿੰਘ ਤਾਹਿ ਸੁਤ ਰਤਨ ਸਿੰਘ ਤਾਹਿ ਸੁਤ ਸੁੱਖਾ ਸਿੰਘ ਤਾਹਿ ਸੁਤ ਭਲੇ ਪਹਿਚਾਨੀਯੇ ॥ ੨॥ ਤਿਨਹੁ ਕੇ ਸਪੁਤ੍ਰ ਸ੍ਰੀ ਬਾਬਾ ਜੀ ਲਛਮਨ ਸਿੰਘ ਪ੍ਰੇਮ ਸਿੰਘ ਸੰਤ ਰੇਣ ਕਵੀ ਤਿਨ੍ਹੋਂ ਕਯੋ ਹੈ ॥ ਸੰਮਤ ਸ੍ਰੀ ਨਾਨਕ ਜੀ ਚਾਰ ਸ਼ਤ ਦਸ ਮਾਹਿ ਖੰਡ ਨਰੀਯਾਬ ਪਹਿਲੀ ਮੱਘਰ ਭਵ ਲਯੋ ਹੈ॥ ਪਿਤਪਾਰੇ ਮਾਤ ਪਿਤ ਅਧਕ ਲਡਾਇ ਲਾਡ ਸੁਧਾ ਸਰ ਆਇ ਪੁਨਾ ਬਿੱਦਯਾ ਕੋ ਲਯੋ ਹੈ ॥ ਪੁਨਹਿ ਦਿਸ ਚਤ੍ਰ ਰਟ ਦ਼ਰਸੇ ਸਥਾਨ ਗੁਰ ਰਚਯੋ ਪ੍ਰਕਾਸ਼ ਪੁਰ ਗ੍ਰੰਥ ਗੁਰ ਥਯੋ ਹੈ ॥ ੩ ॥

ਦੋਹਿਰਾ–ਅਪ੍ਰ ਪ੍ਰਯੋਜਨ ਨਾਹਿੰ ਕਛੁ ਗੁਰਮਤ ਹਿਤ ਪਰਚਾਰ ॥
ਖਾਲਸ ਰਚਯੋ ਗ੍ਰੰਥ ਯਹ ਗੁਨਿ ਗਨ ਲੇਹੁ ਬਿਚਾਰ ॥ ੪ ॥
ਸੰਮਤ ਸਾਢੇ ਚਾਰ ਸ਼ਤ ਸ੍ਰੀ ਗੁਰੂ ਨਾਨਕ ਸ਼ਾਹਿ ॥
ਸੁਧਾ ਸਰੋਵਰ ਮਹਿੰ ਛਪਯੋ ਕੱਤਕ ਪੂਨਯਾ ਮਾਹਿ ॥ ੫॥

ਪਹਿਲੀ ਵੇਰ ੪੫੦ ਨਾਨਕ ਸ਼ਾਹੀ ਨੂੰ ਛਪਿਆ ।
ਦੂਜੀ ਵੇਰ ੪੫੫ ਨਾਨਕ ਸ਼ਾਹੀ ਨੂੰ ਛਪਿਆ ।
ਤੀਜੀ ਵੇਰ ੪੭੫ ਨਾਨਕ ਸ਼ਾਹੀ ਨੂੰ ਛਪਿਆ ।
ਚੌਥੀ ਵੇਰ ੪੯੬ ਨਾਨਕ ਸ਼ਾਹੀ ਨੂੰ ਛਪਿਆ ।

੧ ੴ ਸਤਿਗੁਰਪ੍ਰਸਾਦਿ ॥

# (ਵਲੋਂ ਗਿਆਨੀ ਹਰੀ ਸਿੰਘ)

ਇਹ ਗਲ ਚੰਗੀ ਤਰ੍ਹਾਂ ਪ੍ਰਗਟ ਹੈ, ਜੋ ਕਵੀ ਰਾਜ ਭਾਈ ਸੰਤੋਖ ਸਿੰਘ ਜੀ ਨੇ ਦਸਾਂ ਗੁਰਾਂ ਦਾ ਇਤਿਹਾਸ ਨਾਨਕ ਪ੍ਰਕਾਸ਼ ਅਤੇ ਗੁਰ ਪ੍ਰਤਾਪ ਸੂਰਜ ਗ੍ਰੰਥ ਛੰਦਾ ਬੰਦੀ ਵਿਚ ਰਚ ਕੇ ਬਹੁਤ ਵਡਾ ਪਰ ਉਪਕਾਰ ਕੀਤਾ। ਪ੍ਰੰਤੂ ਸ੍ਰੀ ਮਾਨ ਕਵੀ ਜੀ ਦੇ ਪ੍ਰਲੋਕ ਹੋਨ ਪਿਛੋਂ ਅਨਮਤੀਆਂ ਨੇ ਗੁਰਮਤ ਦੇ ਵਿਰੁਧ ਅਨੇਕਾਂ ਮਿਲਾਵਟਾਂ ਕਰ ਦਿਤੀਆਂ ਹਨ। ਫੇਰ ਗੁਰੂ ਜੀ ਦੇ ਹੁਕਮ ਨਾਲ ਸ੍ਰੀ ਮਾਨ ਪਰਮ ਪੂਜ ਸੰਤ ਬਾਬਾ ਪ੍ਰੇਮ ਸਿੰਘ ਜੀ ਨਰਯਾਬ ਜ਼ਿਲਾ ਕੋਹਾਟ ਵਾਲੇ ਹੁਣ ਸ੍ਰੀ ਗੁਰੂ ਅੰਗਦ ਦਰਬਾਰ ਸਰਹੱਦੀ ਗੇਟ ਪਟਿਆਲਾ ਨਿਵਾਸ ਰਖਦੇ ਹਨ, ਉਨ੍ਹਾਂ ਨੇ ਪਿਛੇ ਨਰਯਾਬ ਬੈਠ ਕਰਕੇ ਲਗਾ ਤਾਰ ਦਸ ਬਾਰਾਂ ਸਾਲ ਭਾਰੀ ਮੇਹਨਤ ਕਰਕੇ ਦਸਾਂ ਗੁਰਾਂ ਦਾ ਪਵਿਤ੍ਰ ਇਤਿਹਾਸ ਛੰਦਾ-ਬੰਦੀ ਵਿਚ ਗੁਰਮਤ ਅਨੁਸਾਰ ਬਹੁਤ ਸੁੰਦਰ ਢੰਗ ਨਾਲ ਲਿਖ ਕਰਕੇ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਤਿਆਰ ਕੀਤਾ ਜੋ ਪਹਿਲੀ ਵੇਰ ਸੰਮਤ ਨਾਨਕ ਸ਼ਾਹੀ ੪੫੦ ਵਿਚ ੫੦੦ ਛਪਿਆ ਤੇ ਦੂਜੀ ਵੇਰ ਸੰਮਤ ਨਾਨਕ ਸ਼ਾਹੀ ੪੫੫ ਵਿਚ ੫੦੦ ਛਪਿਆ ਅਤੇ ਤੀਜੀ ਵੇਰ ਸੰਮਤ ਨਾਨਕ ਸ਼ਾਹੀ ੪੭੫ ਵਿਚ ੫੦੦ ਛਪਿਆ ਅਤੇ ਕਈ ਮਜ਼ਬੂਰੀਆਂ ਕਰਕੇ ਕਾਫੀ ਸਮਾਂ ਗ੍ਰੰਥ ਨਾ ਛਪ ਸਕਿਆ ਤੇ ਹੁਣ ਗੁਰੂ ਜੀ ਦੀ ਕਿਰਪਾ ਨਾਲ ਸੰਮਤ ਨਾਨਕ ਸ਼ਾਹੀ ੪੯੬ ਵਿਚ ੧੧੦੦ ਛਪਿਆ। ਇਸ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਦੀ ਸਾਰੀ ਸੇਵਾ ਦਾਸ ਦੇ ਜ਼ਿੰਮੇ ਛਾਪਣ ਦੀ ਪਰੂਫ ਵੇਖਣ ਦੀ ਅਤੇ ਪ੍ਰਯਾ ਲਗਾਣ ਦੀ ਲਾਈ, ਮੇਰੇ ਵਿਚ ਇਹ ਸੇਵਾਕਰਨ ਦਾ ਬਲ

ਨਹੀਂ ਸੀ।ਲੇਕਨ ਵਾਹਿਗੁਰੂ ਅਕਾਲਪੁਰਖ ਅਗੇ ਅਰਦਾਸ ਕੀਤੀਕਿ ਆਪਸਹਾਈ ਹੋਕੇ ਇਸਕਾਰਜ ਨੂੰ ਸੰਪੂਰਨ ਕਰੋ ਸੋ ਦਾਸਪਾਸੋਂ ਇਹ ਸੇਵਾ ਵਾਹਿਗੁਰੂ ਨੇ ਆਪ ਸੰਪੂਰਨ ਕਰਵਾਈ ਅਤੇ ਮੈਂ ਸ੍ਰੀ ਮਾਨ ਪਰਮ ਪੂਜ ਸੰਤ ਬਾਬਾ ਪ੍ਰੇਮ ਸਿੰਘ ਜੀ ਦਾ ਭੀ ਅਤੀ ਧੰਨਵਾਦੀ ਹਾਂ ਜੋ ਇਕ ਨਾ ਸਮਝ ਨੂੰ ਇਡੀ ਵਡੀ ਦਾਤ ਦੇ ਕਰ ਨਿਵਾਜਿਆ ਹੈ ਤੇ ਇਹ ਸੇਵਾ ਦਾ ਮਾਣ ਬਖਸ਼ਿਆ ਹੈ। ਬਾਬਾ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਅੰਸ ਵਿਚੋਂ ਹਨ। ਪਿਛੇ ਨਰਯਾਬ ਜ਼ਿਲਾ ਕੋਹਾਟ ਵਿਚ ਨਿਵਾਸ ਰਖਦੇ ਸਨ ਬਾਬਾ ਜੀ ਤੇ ਦਾਸ ਇਕੋ ਪਿੰਡ ਦੇ ਰਹਿਣ ਵਾਲੇ ਹਾਂ। ਕਾਫੀ ਸਮਾਂ ਬਾਬਾ ਜੀ ਦੇ ਚਰਨਾਂ ਵਿਚ ਗੁਜਾਰਿਆ ਹੈ ਅਤੇ ਬਾਬਾ ਜੀ ਛੋਟੀ ਉਮਰ ਵਿਚ ਬੜੇ ਉਦਾਰ ਤੇ ਪਾਠ ਪੂਜਾ ਕਰਨ ਦੇ ਬੜੇ ਪ੍ਰੇਮੀ ਨੇਮੀ ਸਨ।ਇਨ੍ਹਾਂ ਦੇ ਪਿਤਾ ਸ੍ਰੀ ਮਾਨ ਪ੍ਰਮ ਪੂਜ ਬਾਬਾ ਲਛਮਣ ਸਿੰਘ ਜੀ ਜੋ ਇਨ੍ਹਾਂ ਨੂੰ ਧਾਰਮਕ ਵਿਦਿਆ ਲਈ ਸ੍ਰੀ ਅੰਮ੍ਰਿਤਸਰ ਭੇਜਿਆ ਜੋ ਕਾਫੀ ਸਮਾਂ ਸ੍ਰੀ ਅੰਮ੍ਰਿਤਸਰ ਰਹਿ ਕੇ ਸੰਪਰਦਾਈ ਟਕਸਾਲ ਗਿ: ਅਮੀਰ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਲਈ, ਇਸ ਤੋਂ ਇਲਾਵਾ ਹੋਰ ਵਿਦਵਾਨਾਂ ਪਾਸੋਂ ਨਾਨਕ ਪ੍ਰਕਾਸ਼ ਗੁਰ ਪ੍ਰਤਾਪ ਸੂਰਜ ਗ੍ਰੰਥ ਕਾਵਿ ਅਤੇ ਵੀਚਾਰ ਸਾਗਰ ਆਦਿਕ ਕਾਫੀ ਗ੍ਰੰਥ ਪੜੇ ਵਿਦਿਆ ਪ੍ਰਾਪਤ ਕਰਕੇ ਬਾਬਾ ਜੀ ਵਾਪਸ ਨਰਯਾਬ ਚਲੇ ਗਏ ਅਤੇ ਸ੍ਰੀ ਮਾਨ ਪਰਮ ਪੂਜ ਸੰਤ ਅਤਰ ਸਿੰਘ ਜੀ ਮਸਤੂਵਾਣੇ ਵਾਲਿਆਂ ਪਾਸੋਂ ਅੰਮ੍ਰਿਤ ਪਾਨ ਕੀਤਾ ਤੇ ਅੰਮ੍ਰਿਤ ਵੇਲੇ ਉਠਣ ਦੀ ਤੇ ਸਿਮਰਨ ਦੀ ਦਾਤ ਸੰਤ ਜੀ ਪਾਸੋਂ ਲਈ ਜੋ ਹੁਣ ਤਕ ਬਾਬਾ ਜੀ ਦੋ ਵਜੇ ਨਿਯਮ ਨਾਲ ਉਠਦੇ ਹਨ। ਇਸ਼ਨਾਨ ਕਰਨ ਤੋਂ ਬਾਦ ਵਾਹਿਗੁਰੂ ਦੇ ਸਿਮਰਨ ਵਿਚ ਜੁੜ ਬੈਠਦੇ ਹਨ ਅਤੇ ਇਨ੍ਹਾਂ ਨੇ ਜ਼ਿਲਾ ਕੋਹਾਟ, ਜ਼ਿਲਾ ਪਿਸ਼ਾਵਰ, ਜ਼ਿਲਾ ਬਨੂ, ਕਾਬਲ ਕੰਧਾਰ ਗੈਰ ਇਲਾਕਾ ਤੀਰਾਹ ਵਿਚ ਗੁਰ

ਸਿਖੀ ਦਾ ਪ੍ਰਚਾਰ ਕੀਤਾ, ਜੋ ਅਨੇਕਾਂ ਹੀ ਸਿੰਘ ਸਿੰਘਣੀਆਂ ਨੂੰ ਅੰਮ੍ਰਿਤ ਦੀ ਦਾਤ ਦਿਤੀ ਅਤੇ ਬੇਅੰਤ ਸਹਿਜ ਧਾਰੀਆਂ ਨੂੰ ਸਿੰਘ ਸਜਾਇਆ ਅਤੇ ਸਭ ਤੋਂ ਵਡੀ ਗਲ ਇਹ ਕੀਤੀ ਕਿ ਗੈਰ ਇਲਾਕਾ ਤੀਰਾਹ ਵਿਚ ਲੋਕੀ ਧੀਆਂ ਭੈਣਾਂ ਦਾ ਪੈਸਾ ਲੈਕੇ ਵਿਵਾਹ ਕਰਦੇ ਸਨ ਲੇਕਨ ਇਨ੍ਹਾਂ ਨੇ ਉਨ੍ਹਾਂ ਦੇ ਘਰ ਜਾਕੇ ਅੰਨ ਪਾਣੀ ਸਵੀ ਕਾਰ ਨਹੀਂ ਕੀਤਾ ਤੇ ਕਿਹਾ ਕਿ ਮੈਂ ਅੰਨ ਪਾਣੀ ਤਾਂ ਸਵੀਕਾਰ ਕਰਾਂਗਾ, ਜੇ ਤੁਸੀ ਧੀ ਭੈਣ ਦਾ ਪੈਸਾ ਨਾ ਲਵੋਗੇ ਤੇ ਗੁਰੂ ਦੇ ਹਜ਼ੂਰੀ ਪੰਚਾਇਤ ਵਿਚ ਬਕਾਇਦਾ ਪ੍ਰਣ ਲੈਕੇ ਇਸ ਤਰ੍ਹਾਂ ਉਨ੍ਹਾਂ ਨੂੰ ਰੋਕਿਆ।ਸੋ ਬਾਬਾ ਜੀ ਨੇ ਪੰਥ ਦੀ ਮਹਾਨ ਸੇਵਾ ਕੀਤੀ ਹੈ ਜੋ ਇਸ ਸੇਵਾ ਨੂੰ ਜਾਣੂ ਗੁਰ ਸਿਖ ਨਹੀਂ ਭੁਲ ਸਕਣਗੇ। ਹੁਣ ਇਸ ਵਕਤ ਬਾਬਾ ਜੀ ਸ੍ਰੀ ਗੁਰੂ ਅੰਗਦ ਦਰਬਾਰ ਸਰਹੱਦੀ ਗੇਟ ਪਟਿਆਲਾ ਵਿਚ ਬਹੁਤ ਸੁੰਦਰ ਗੁਰਦੁਵਾਰਾ ਨਵੀਂ ਬਿਲਡਿੰਗ ਬਨਾਈ ਹੈ ਜਿਸ ਵਿਚ ਦੋਵੇਂ ਵੇਲੇ ਗੁਰਬਾਣੀ ਦਾ ਅਖੰਡ ਕੀਰਤਨ ਅਤੇ ਗੁਰਬਾਣੀ ਦੀ ਕਥਾ ਹੁੰਦੀ ਹੈ ਤੇ ਬੇਅੰਤ ਸੰਗਤਾਂ ਜੁੜਦੀਆਂ ਹਨ । ਕੀਰਤਨ ਕਥਾ ਦੁਵਾਰਾ ਸੰਗਤਾਂ ਆਪਣਾ ਮਨੁਖਾ ਜਨਮ ਸਫਲ ਕਰਦੀਆਂ ਹਨ ਅਤੇ ਗੁਰੂ ਕਾ ਅਤੁਟ ਲੰਗਰ ਭੀ ਦੋਵੇਂ ਵੇਲੇ ਚਲਦਾ ਹੈ।ਬਾਬਾ ਜੀ ਨੂੰ ਸ਼ੁਰੂ ਤੋਂ ਇਹ ਸ਼ੌਂਕ ਸੀ ਕਿ ਗੁਰਦੁਵਾਰੇਦੀਬਿਲਡਿੰਗ ਚੰਗੀ ਹੋਵੇ ਰੁਮਾਲਅਤੇ ਪੀੜ੍ਹਾ ਸਾਹਿਬ, ਗਲ ਕੀ ਕੇ ਹਰ ਇਕ ਚੀਜ਼ ਚੰਗੀ ਬਨਾਉਣ ਦਾ ਧਿਆਨ ਰਖਦੇ ਹਨ । ਜੋ ਕੁਛ ਵਿਦਿਆ ਦਾਸ ਨੇ ਪ੍ਰਾਪਤ ਕੀਤੀ ਹੈ ਸਾਰੀ ਕਿਰਪਾ ਵਾਹਿਗੁਰੂ ਅਤੇ ਬਾਬਾ ਜੀ ਦੀ ਹੈ ਕਿਉਂਕਿ ਧਾਰਮਕ ਵਿਦਿਆ ਦਾ ਸ਼ੌਂਕ ਬਾਬਾ ਜੀ ਨੇ ਪਾਇਆ ਹੈ। ਮੈਂ ਬਾਬਾ ਜੀ ਦਾ ਦਿਲੋਂ ਅਤੀ ਧੰਨਵਾਦੀ ਹਾਂ ਜੋ ਮੇਰੇ ਪਰ ਕਿਰਪਾ ਕਰਕੇ ਇਥੋਂ ਤਕ ਲਿਆਂਦਾ ਹੈ। ਬਾਕੀ ਮੈਂ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਕੁਠਾਰੀ ਲਾਇਲਪੁਰ ਵਾਲੇ ਦਾ ਭੀ ਅਤੀ ਧੰਨਵਾਦੀ ਹਾਂ ਜੋ ਇਸ 'ਸ੍ਰੀ ਗੁਰ

ਪੁਰ ਪ੍ਰਕਾਸ਼ ਗ੍ਰੰਥ' ਵਿਚ ਜਿਥੇ ਜਿਥੇ ਕੋਈ ਕਠਨ ਪਦ ਆਇਆ ਹੈ ਤੇ ਮੇਰੀ ਮੁਸ਼ਕਲ ਨੂੰ ਦੂਰ ਕੀਤਾ ਹੈ ਮੈਂ ਉਨ੍ਹਾਂ ਦਾ ਸਚੇ ਦਿਲੋਂ ਧੰਨਵਾਦੀ ਹਾਂ ਅਤੇ (ਸਿੰਘ ਸਾਹਿਬ) ਗਿ: ਚੇਤ ਸਿੰਘ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਾਲਿਆਂ ਨੇ ਇਸ 'ਸ੍ਰੀ ਗੁਰ ਪੁਰ ਪ੍ਰਕਾਸ ਗ੍ਰੰਥ' ਦੀ ਸ਼ਲਾਘਾ ਕੀਤੀ ਹੈ ਜੋ ਕਿ ਨਿਰੋਲ ਗੁਰਮਤਿ ਅਨੁਸਾਰ ਬਣਾਇਆ ਗਿਆ ਹੈ ਇਸ ਲਈ ਹਰ ਇਕ ਮਾਈ ਭਾਈ ਨੂੰ ਚਾਹੀਦਾ ਹੈ ਜੋ ਇਸ ਗ੍ਰੰਥ ਨੂੰ ਪੜ੍ਹੇ। ਮੈਂ ਆਪਣੀ ਤੁਛ ਬੁਧੀ ਅਨੁਸਾਰ ਰਾਤ ਦਿਨ ਇਕ ਕਰਕੇ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਛਾਪਣ ਤੇ ਪਰੂਫ ਵੇਖਣ ਦੀ ਅਤੇ ਪ੍ਰਯਾ ਲਗਾਣ ਦੀ ਪੂਰੀ ਤਰ੍ਹਾਂ ਸੇਵਾ ਕੀਤੀ ਹੈ। ਲੇਕਨ ਅਸਗਾਹ ਸਮੁੰਦਰ ਦਾ ਅੰਤ ਕੌਣ ਪਾ ਸਕਦਾ ਹੈ ਇਸ ਲਈ ਹੋ ਸਕਦਾ ਹੈ ਕਿ ਕਈ ਗਲਤੀਆਂ ਤੇ ਕਮੀਆਂ ਦਾਸ ਪਾਸੋਂ ਰਹਿ ਗਈਆਂ ਹੋਣਗੀਆਂ। ਸੋ ਕਿਰਪਾ ਕਰਕੇ ਉਸ ਗਲਤੀ ਨੂੰ ਪ੍ਰੇਮ ਪੂਰਬਕ ਲਿਖ ਭੇਜਣ ਤਾਂਕਿ ਆਉਣ ਵਾਲੀ ਐਡੀਸ਼ਨ ਵਿਚ ਗ਼ਲਤੀ ਠੀਕ ਕੀਤੀ ਜਾਵੇ। ਇਹ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਬਹੁਤ ਸੁੰਦਰ ਤੇ ਸੁਖੇਨ ਅਤੇ ਜਿਥੇ ਹਰ ਪੰਨੇ ਤੇ ਕਠਨ ਪਦ ਆਏ ਹਨ ਉਥੇ ਹਰ ਪੰਨੇ ਦੇ ਫੁਟ ਨੋਟ ਵਿਚ ਨੰਬਰ ਦੇਕੇ ਅਰਥ ਲਿਖ ਦਿਤੇ ਗਏ ਹਨ ਜੋ ਹਰ ਇਕ ਗੁਰਦੁਵਾਰੇ ਵਿਚ ਅਤੇ ਹਰ ਇਕ ਵਿਦਿਆਰਥੀ ਗ੍ਰੰਥੀ ਗੁਣੀ ਗਿਆਨੀ ਗ੍ਰਿਹਸਤੀ ਕਥਾ ਕਰ ਸਕਨ। ਇਸ ਲਈ ਸਮੂੰਹ ਸੰਗਤਾਂ ਨੌਜਵਾਨ ਵੀਰਾਂ ਤੇ ਭੈਣਾਂ ਲਈ ਦੋ ਹਥ ਜੋੜ ਕੇ ਬੇਨਤੀ ਹੈ ਕਿ ਦਸਾਂ ਗੁਰਾਂ ਦਾ ਪਵਿਤ੍ਰ ਇਤਿਹਾਸ 'ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ' ਮੰਗਵਾਕੇ ਆਪਣਾ ਮਨੁਖਾ ਜਨਮ ਸਫਲ ਕਰਦਿਆਂ ਹੋਇਆਂ ਪੂਰਨ ਖੁਸ਼ੀਆਂ ਪ੍ਰਾਪਤ ਕਰੋ।

ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਦਾਸ–ਗਿਆਨੀ ਹਰੀ ਸਿੰਘ ਅੰਮ੍ਰਿਤਸਰ

# ਵਲੋਂ ਗਿਆਨੀ ਅਜਮੇਰ ਸਿੰਘ ਸਾਗਰ ਅੰਮ੍ਰਿਤਸਰ

ਦੋਹਿਰਾ—ਪ੍ਰੇਮ ਹਰੀ ਬੰਸ ਪੁਰ ਮੈਂ ਜਾਵਾਂ ਬਲਿਹਾਰ।
ਗੁਰ ਸਿੰਘਨ ਕੇ ਵਾਸਤੇ ਬੜਾ ਕੀਓ ਉਪਕਾਰ॥
ਪ੍ਰੇਮ ਹਰੀ ਕਾਵਿਕਾ ਬੀਨ ਬੀਨ ਪ੍ਰਕਾਸ਼।
ਕਿਯੋ ਹਰੀ ਮਰਗੇਸ਼ ਨੇ ਸੰਸੇ ਕਰੇ ਬਿਨਾਸ॥
ਗੁਰ ਸਿਖਨ ਕੇ ਵਾਸਤੇ ਗੁਰ ਅੰਮ੍ਰਿਤ ਪ੍ਰਵਾਹ।
ਜਿਸ ਕਿਸ ਕੋ ਸੰਸਾ ਪ੍ਰਾ ਦੇਹਿ ਗਿਆਨ ਕਰ ਦਾਹ॥
ਗੁਰ ਪੂਰਬ ਪ੍ਰਕਾਸ਼ ਕਾ ਮਥਨ ਕਰਿਓ ਸੁਖ ਕੰਦ।
ਜੋ ਗੁਰ ਸਿਖ ਇਸ ਪੜੇਗਾ ਸਦਾ ਰਹੇ ਉਸ ਨੰਦ॥
ਗੁਰ ਸਿਖਨ ਕੇ ਵਾਸਤੇ ਕਰੀ ਕ੍ਰਿਪਾ ਕ੍ਰਿਪਾਲ।
ਕਰੀ ਹਰੀ ਮਰਗੇਸ਼ ਪਰ ਸਤਿਗੁਰ ਹੋਇ ਦਿਆਲ॥
ਕਠਨ ਸ਼ਬਦ ਗੁਰ ਪੂਰਬ ਕੇ ਸਬ ਲਾਏ ਪ੍ਰਿਯਾ।
ਗੁਰ ਕ੍ਰਿਪਾ ਮਰਗੇਸ਼ ਹਰਿ ਬੜੀ ਕਰੀ ਇਸ ਦਿਯਾ॥
ਗੁਰ ਸੇਵਾ ਗੁਰ ਪੰਥ ਕੀ ਜਿਸ ਪਰ ਗੁਰੂ ਦਿਆਲ।
ਕਰ ਨੈਨ ਸਭ ਸਫਲ ਹੈ ਸੇਵਾ ਕਰੀ ਕਮਾਲ॥
ਸੋਰਠਾ—ਤਰੇਹਣ ਕੁਲ ਅੰਗਦ ਗੁਰੂ ਤਿਸ ਕੁਲ ਮੈਂ ਪ੍ਰਕਾਸ਼।
ਟਲ ਹੰਗੂ ਕੋਹਾਟ ਪੁਰ ਕਰੇ ਨਰਯਾਬ ਨਿਵਾਸ॥
ਕ ਰਤ ਵਿਰਤ ਨਿਜ ਕਰਦੇ ਰਹੇ ਸੇਵਾ ਕਰੀ ਮਹਾਨ।
ਸ੍ਰੀ ਗੁਰ ਪੁਰ ਪ੍ਰਕਾਸ਼ ਕੀ ਪ੍ਰਗਟ ਭਈ ਜਹਾਨ॥
ਸੰਤ ਨਿਰਮਲ ਭੇਸ ਆਸ਼੍ਰਮ ਅੰਮ੍ਰਿਤਸਰ ਵਿਖੇ।
ਕਵਿ ਅਜਮੇਰ ਮ੍ਰਿਗੇਸ਼, ਸਾਗਰ ਸਗਿਆ ਜਾਨੀਏ॥

੧ ਓ ਸਤਿਗੁਰਪ੍ਰਸਾਦਿ ॥

# ਅਥ ਤਤਕਰਾ ਸ੍ਰੀ ਗੁਰ ਪ੍ਰਰ ਪ੍ਰਕਾਸ਼ ਗ੍ਰੰਥ ਕਾ ਲਿਖਯਤੇ ॥

## ਮਹੱਲਾ ੧

੯੪ ਜੋੜ

# ਮਹੱਲਾ ੨

# ਮਹੱਲਾ ੩

੨੨ ਜੋੜ

# ਮਹੱਲਾ ੪



੧੧ ਜੋੜ

ਸ੍ਰੀ ਅਕਾਲ ਜੀ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹ ॥





੧ ਓ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ

## ਪ੍ਰਥਮ ਮਹੱਲੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਕੀ ਕਥਾ ਪ੍ਰਾਰੰਭਜਤੇ ॥

ਦੋਹਿਰਾ ॥ ਸ੍ਰੀ ਸਤਿ ਨਾਮੁ ਵਾਹਿਗੁਰੂ ਪੁਰਖ ਅਕਾਰ [1]ਦਯਾਰ ॥ ਜਾਹਿ ਜਪੇ ਬਿਘਨਨ [2]ਉਦਧਿ ਹੋਤ [3]ਸਹਿਲ ਹੀ ਪਾਰ ॥ ੧ ॥ ਗੀਆ ਮਾਲਤੀ ਛੰਦ ॥ ਸ੍ਰੀ ਸਤਿਗੁਰੂ ਨਾਨਕ ਪ੍ਰਭੂ [4]ਪਦ [5]ਜਲਜ ਕੌ ਪ੍ਰਨਾਮ ਹੈਂ ॥ ਅੰਗਦ ਗੁਰੂ ਸ੍ਰੀ ਅੰਗ ਸੰਗ ਹੈਂ ਪਦਹਿ ਬੰਦਤ ਤਾਮ ਹੈਂ ॥ ਅਮਰ ਗੁਰ ਸ੍ਰੀ ਅਮਰ ਕਰ ਹੈਂ ਨਾਮ ਲੈ ਤਰ ਜਾਮ ਹੈਂ ॥ ਗੁਰੂ ਰਾਮ ਦਾਸ ਜੋ ਦਾਸ ਰੱਖਯਕ ਚਰਣ ਤਾਂਕੀ [6]ਸਾਮ ਹੈਂ ॥ ੨ ॥ ਅਰਜਨ ਗੁਰੂ ਜੀ [7]ਅਰਜ਼ [8]ਭ੍ਰਿਤ ਕੀ ਰਸਨ ਬਾਸਾ ਕੀਜੀਏ ॥ ਸ੍ਰੀ ਹਰਿ ਗੋਬਿੰਦ ਜੀ ਹਰੋ ਬਿਘਨਨ ਗ੍ਰੰਥ ਪੂਰ ਕਰੀਜੀਏ ॥ ਹਰਿ ਰਾਇ ਗੁਰ ਹਰ ਮਤੀ ਦੂਰ ਕੇ ਸ਼ੁਭ [9]ਮਨੀਖਾ ਦੀਜੀਏ ॥ ਹਰਿ ਕ੍ਰਿਸ਼ਨ ਗੁਰ ਤ੍ਰਿਸ਼ਨਾ ਹੈ ਜਨ ਕੀ ਜਸਹਿ [10]ਰਾਵਰ ਕੀਜੀਏ ॥ ੩ ॥ ਸ੍ਰੀ ਗੁਰ ਬਹਾਦਰ ਤੇਗ ਕੇ ਸਮ ਤੇਗ ਕੇ ਬਾਨੀ ਕਰੋ ॥ ਦਸਮੇਸ ਸ੍ਰੀ ਗੋਬਿੰਦ ਸਿੰਘ ਗੁਰ ਸੀਸ ਮਮ ਪਰ ਕਰ ਧਰੋ ॥ ਗੁਰ ਦਸੋਂ ਕੇਰ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰ

---

੧. ਦਯਾਲ । ੨. ਸਮੁੰਦਰ । ੩. ਸੁਖੈਨ । ੪. ਚਰਨ । ੫. ਕਮਲ । ੬. ਸਰਨ । ੭. ਬੇਨਤੀ । ੮. ਦਾਸ । ੯. ਬੁਧੀ । ੧੦. ਆਪ ।

ਵਰੋ ॥ [1]ਅਭਿਬੰਧ ਹੋ ਸੰਤ ਰੇਣ ਕੀ ਬਰ ਦੇਹੁ ਗੁਨ ਕੌ ਹੌਂ [2]ਰਰੋਂ ॥ ੪ ॥ ਦੋਹਿਰਾ ॥ ਸ਼ਬਦ ਗੁਰੂ ਜੋ ਦਯਾਲ ਹਰਿ ਬੰਦੌਂ ਬਾਰੰਬਾਰ ॥ ਬਰਨ ਸੁਧਾ ਕੇ ਗੁਰ ਕ੍ਰਿਪਾਲ ਹਰਿ ਹਰਿ ਪ੍ਰੇਮ ਜੁਹਾਰ ॥ ੫ ॥ ਸੋਰਠਾ ॥ ਸਿੱਖ ਸੰਤ ਹੈਂ ਜੋਇ ਸਭ ਗੁਰ ਅੰਸ ਸਥਾਨ ਗੁਰ ॥ ਤਿਨ ਕੋ ਬੰਦਨ ਹੋਇ ਕਵੀ ਗੁਣੀ ਐ ਪੰਥ ਬਰ ॥ ੬ ॥ ਦੋਹਿਰਾ ॥ ਕਵਿ ਗੁਰ ਦੁਤਯੇ ਬੰਸ ਮਹਿ ਸੰਤ ਰੇਣ ਹਰਿ ਪ੍ਰੇਮ ॥ ਗੁਰ ਗਾਥਾ ਪਰਕਾਸ਼ ਹਿਤ ਹੀਯੇ ਦਾਸ ਅਤਿ ਪ੍ਰੇਮ ॥ ੭ ॥ ਆਦਿ ਗੁਰੂ ਕੀ ਬੰਸ ਮਹੁ ਬਾਬਾ ਜੀ ਹਰਿ ਪ੍ਰੇਮ ॥ ਦਸ ਗੁਰ ਗਾਥਾ ਸ੍ਰਵਨ ਮਹਿ ਚਿਤਹਿ ਜਾਹਿ ਅਤਿ ਪ੍ਰੇਮ ॥ ੮ ॥ ਗੁਰ ਭਾਈ ਲਘੁ ਦਾਸ ਕੋ ਇਕ ਬਿਰ ਮਮ ਢਿਗ ਆਇ ॥ ਕਹਯੋ ਕਿ ਗੁਰ ਇਤਿਹਾਸ ਮਹੁ ਹਲ ਚਲ ਭਈ ਮਹਾਇ ॥ ੯ ॥ ਗੁਰ ਅੰਗਦ ਪ੍ਰਿਥਮਹੁ ਪ੍ਰਿਥਮ ਰਚਯੋ ਗੁਰ ਇਤਿਹਾਸ ॥ ਤਸ ਵਿਧ ਸੰਤਤ ਤਿਨਹੁ ਤੁਮ ਕਰੀਯੇ ਸੁਧ ਪ੍ਰਕਾਸ਼ ॥ ੧੦ ॥ ਜਿਹ ਪਠਬੇ ਐ ਸ੍ਰਵਨ ਤੇ ਹ੍ਵੈ ਗੁਰਮਤ ਪ੍ਰਚਾਰ ॥ ਪ੍ਰੀਤਮ ਤੇ ਬਚ ਪ੍ਰੇਭ ਕੇ ਸੁਨ ਭਾ ਹਰਖ ਅਪਾਰ ॥ ੧੧ ॥ ਕਹਯੋ ਜਨਮ ਹੈ ਧੰਨ ਤੁਹਿ ਐਸ ਭਈ ਮਨ ਚਾਹਿ ਪ੍ਰਥਮ ਭੀ ਗਨ ਸਿਖ ਸੰਤਹਨ ਭਨਯੋ ਮੋਹਿ ਅਸ ਭਾਹਿ ॥ ੧੨ ॥ ਅਬ ਪ੍ਰੇਰਹਿੰ ਜਸ ਸਤਿਗੁਰੂ ਤਸ ਵਿਧ ਕਰੋਂ ਉਚਾਰ ॥ ਗ੍ਰੰਥ ਸੁ ਗੁਰ ਪ੍ਰਕਾਸ਼ ਪੁਰ ਰਚਹੋਂ ਸਾਰੁ ਨਿਕਾਰੁ ॥ ੧੩ ॥ ਅਸ ਵਿਧ ਸੁਨ ਹਰਿ ਪ੍ਰੇਮ ਜੀ ਭਾਖਯੋ ਪੁਨ ਇਹ ਭਾਇ ॥ ਸ੍ਰੀ ਗੁਰ ਪੁਰ ਪਰਕਾਸ਼ ਕਾ ਕਹੋ ਅਰਥ ਸਮਝਾਇ ॥ ੧੪ ॥ ਭਨਯੋ ਦਾਸ ਤਬ ਗ੍ਰੰਥ ਕਾ ਸੁਨਹੁ ਅਰਥ ਮਨ ਲਾਇ ॥ ਗੁਰ ਪੁਰ ਜਾਨਹੁ ਗ੍ਰੰਥ ਇਹੁ ਮਹਿਲੇ ਦਸ ਇਸ ਥਾਇ ॥ ੧੫ ॥ ਜਥਾ ਮਹੱਲੇ ਏਕ ਮਹੁ ਹੋਵਹਿੰ ਮਹਿਲ ਅਨੇਕ ॥ ਤਥਾ ਏਕ ਗੁਰ ਗਾਥ ਮਹਿ ਮੰਦਰ ਲਖਹੁ ਬਬੇਕ ॥ ੧੬ ॥ ਸੁਨ ਭਾਖਯੋ ਹਰਿ ਪ੍ਰੇਮ ਜੀ ਅਰਥ ਨੀਕ

੧. ਹਿਰਦੇ ਨਾਲ ਬੰਦਨਾ। ੧੨. ਉਚਾਰਨ ਕਰਦਾ ਹਾਂ।

ਮਨ ਪਾਹਿ ॥ ਤੌ ਇਕ ਸ਼ੰਕਾ ਔਰ ਅਨਬੰਧ ਗ੍ਰੰਥ ਬਤਾਹਿ ॥ ੧੭ ॥ ਬਿਨ ਜਾਨੇ [1]ਅਨਬੰਧ ਕੇ ਸੁਘਰ ਪ੍ਰਬਿਰਹਿੰ ਨਾਇ। ਸੁਨਤ ਦਾਸ ਤਬ ਐਸ ਬਿਧ ਅਨਬੰਧ ਵੇਦ ਅਲਾਇ ॥ ੧੮ ॥ ਉਪਦੇਸ਼ੀ ਸਤਿਨਾਮੁ ਕੇ ਲਖੋ ਅਧਿਕ੍ਰਿਤੀ ਸੋਇ ॥ ਬਿਸ਼ੈ ਸੁ ਗੁਰ ਮਹਿਮਾ ਰਰੈ ਪਰਯੋਜਨ ਮਲ ਖੋਇ ॥ ੧੯ ॥ [2]ਪ੍ਰਤਪਾਦਕ [3]ਪ੍ਰਤਪਾਂਦਜਤਾ ਗ੍ਰੰਥ ਗੁਰਨ ਸਨਬੰਧ ॥ [4]ਪ੍ਰਾਪ [5]ਪ੍ਰਾਪਕਤਾ ਕਹਿਤ ਹੈਂ [6]ਫਲ [7]ਅਧ ਕ੍ਰਿਤ ਕੇ [8]ਫੰਧ ॥ ੨੦ ॥ ਅਨਬੰਧ ਸੁਨ ਪੁਨ ਕਹਿਤ ਭਾ ਅਬ ਸ਼ੁਭ ਕਥਾ ਸੁਨਾਇ ॥ ਕਿਹ ਕਾਰਨ ਅਵਤਾਰ ਭੇ ਗੁਰ ਨਾਨਕ ਸੁਖਦਾਇ ॥ ੨੧ ॥ ਸੁਨਤ ਦਾਸ ਗੁਰ ਧਿਆਨ ਧਰ ਮਨ ਅਤ ਮੋਦ ਬਢਾਇ ॥ ਕਹਯੋ ਕਿ ਪ੍ਰਿਯ ਇਤਹਾਸ ਅਬ ਸੁਨ ਸਤਿਗੁਰ ਗਤਿ ਦਾਇ ॥ ੨੨ ॥ ਮਹਿਮਾ ਸ੍ਰੀ ਨਿਰੰਕਾਰ ਕੀ ਬਰਨ ਸਕੈ ਨਹੀਂ ਕੋਇ ॥ [9]ਅਨਰ ਵਚਨੀ ਮਾਯਾ ਜਿਸੈ ਆਸ਼੍ਰਤ ਹ੍ਵੈ ਕੇ ਸੋਇ ॥ ੨੩ ॥ ਚੌਪਈ ॥ ਇੱਕ ਕਵਾਉ ਤੇ ਕੀਆ ਪਸਾਉ ॥ ਹੋਤ ਭਏ ਲਾਖੋਂ ਦਰਿਆਉ ॥ ਕੁਦਰਤ ਕਾ ਕਛ ਪਰੈ ਨ ਪਾਰਾ ॥ ਸ੍ਰਿਸ਼ਟ ਭਈ ਤਬ ਬਹੁ ਪਰਕਾਰਾ ॥ ੨੪ ॥ ਖਾਣੀ ਚਾਰ ਅੰਤ ਨਹਿ ਆਵਹਿ ॥ ਨੇਤ ਨੇਤ ਜਿਹ ਵੇਦ ਬਤਾਵਹਿ ॥ ਓੜਕ ਭਾਲ ਥਕੇ ਨਹਿ ਆਯੋ ॥ ਸ੍ਰੀ ਅਕਾਲ ਅਸ ਖੇਲ ਰਚਾਯੋ ॥ ੨੫ ॥ ਜੁਗ ਚਤੁਨ ਕੀ [10]ਠਟ ਮਰਯਾਦਾ ॥ ਕਲੁ ਦ੍ਵਾਪੁਰ ਤ੍ਰੇਤਾ ਸਤੁ ਆਦਾ ॥ ਸਤਿਜੁਗ ਮਾਹਿੰ ਧਰਮ ਪਗ ਚਾਰੇ ॥ ਸਤ ਕੇ ਰਥ ਪਰ ਸਭ ਅਸਵਾਰੇ ॥ ੨੬ ॥ ਧਰਮ ਹੁਤੋ ਤਹਿੰ ਕੋ ਰਥਵਾਹੀ ॥ ਸੱਤਿ ਬੋਲਬੇ ਤੇ ਗਤ ਪਾਈ। ਤ੍ਰੇਤੈ ਜੁਗ ਮੈਂ ਗੁਣ ਪਗ ਧਰਮਾਂ ॥ ਜਤ ਰਥ [11]ਚਢੈ ਯੱਗ ਕੋ ਕਰਮਾਂ ॥ ੨੭ ॥ ਜੋਰ ਹੁਤੋ ਤਹਿ ਕੋ ਰਥਵਾਹੀ ॥ ਜੱਤ ਯੱਗ ਮੈਂ ਮੁਕਤੀ ਪਾਈ। ਦ੍ਵਾਪੁਰ ਧਰਮ ਜੁਗਲ ਪਗ ਧਾਰਾ ॥ ਤਪ

੧. ਇਕ-ਰਸ ਜੋ ਜਗਿਆਸੂ ਨੂੰ ਗ੍ਰੰਥ ਵਿਚ ਜੋੜੇ। ੨. ਗੁਰੂ। ੩. ਕਥਨ ਕਰਨ ਯੋਗ ਬ੍ਰਹਮ। ੪. ਪ੍ਰਾਪਤ ਹੋਣੇ ਯੋਗ। ੫. ਪ੍ਰਾਪਤ ਕਰਨੇ ਵਾਲਾ ਜਗਯਾਸੂ। ੬. ਗਿਆਨ। ੭. ਅਧਿਕਾਰ। ੮. ਸੰਬਾਦ। ੯. ਕਥਨ ਨਾ ਹੋ ਸਕੇ। ੧੦. ਇਸਥਿਤ। ੧੧. ਚੜ੍ਹ ਕੇ।

ਕਾ ਰੱਥ ਸੱਤ ਅਸਵਾਰਾ ॥ ੨੮ ॥ ਕਲ ਮੈਂ ਧਰਮ ਏਕ ਪਰ ਖਰਯੋ[1] ॥ ਰਥ ਕੂਰੋ ਅਗਨੀ ਰਥ ਵਰਯੋ ॥ ਏਕ ਚਰਨ ਪਰ ਧਰਮ ਰਹਿਓ ਜਬ ॥ ਪਾਪ ਕਰਮ ਮੈਂ ਸ੍ਰਿਸ਼ਟ ਲਗੀ ਸਭ ॥ ੨੯ ॥ ਸੱਚ ਉਡਿਓ ਧਰ ਪੰਖ ਅਕਾਸ ॥ ਕੂਰ ਜਗਤ ਮੈਂ ਕੀਓ ਨਿਵਾਸ ॥ ਭਯੋ ਅੰਧੇਰਾ ਪਾਪ ਜਹਾਨੇ ॥ ਭੂਪ ਮਲੇਛ ਅਧਰਮਿ ਮਹਾਨੇ ॥ ੩੦ ॥ ਨਿਜ ਸੁਖ [2]ਭੁੰਚਨ ਮਹੁ [3]ਬਰਮਾਏ ॥ [4]ਵਿਟਲ ਪੰਥ ਬਹੁ ਜਗ ਪਰ ਛਾਏ ॥ ਪ੍ਰਭ ਸਿਮਰਣ ਤੇ ਬੇ ਮੁਖ ਥਾਏ ॥ ਧਰਮੀ ਪੁਰਸ਼ਨ ਕੋ ਦੁਖ ਦਾਏ ॥ ੩੧ ॥ ਚਲ ਹੈਂ ਨਿਜ ਇੱਛਾ ਅਨਹਾਰੇ ॥ ਸਾਧ ਸੰਤ ਭੇ ਬਹੁ ਦੁਖਿਆਰੇ। ਸੁਰ ਅਵਤਾਰ ਮਨਾਇ ਅਪਾਰਾ ॥ [5]ਪ੍ਰੰਚ ਨ ਦੀਨਸ ਕਿਸੂ ਸਹਾਰਾ ॥ ੩੨ ॥ ਬਰ ਹਰ ਬੇੜਾ ਧਰਮ ਡੁਲਾਯੋ ॥ ਧਰਨੀ ਧੀਰਜ ਤਬੈ ਛੁਡਾਯੋ ॥ ਪਾਪ ਭਾਰ ਤੇ ਅਤ ਦੁਖਿਆਰੀ ॥ ਧੇਨ ਰੂਪ ਧਰ ਕੈ ਤਿਹ ਬਾਰੀ ॥ ੩੩ ॥ ਬਿਸ਼ਨ ਰੁਦ੍ਰ ਬ੍ਰਹਮਾ ਪੈ ਆਈ ॥ ਨਿਜ ਸੰਤਨ ਦੁਖ ਬ੍ਰਿਥਾ ਸੁਨਾਈ ॥ ਸੁਨ ਕਰ ਸ੍ਰੀ ਬਿਸ਼ਨੂੰ ਤਿਹ ਕਾਲਾ ॥ ਸੁਰ ਸਭ ਢਿਗ ਬੁਲਾਇ ਤਤ ਕਾਲਾ ॥ ੩੪ ॥ ਮਦ੍ਰ ਦੇਸ ਜਹਿ ਨਾਮ ਬਖਾਨਾ ॥ ਸਭ ਧਰਨੀ ਕੋ ਮੱਧਜ ਸਥਾਨਾ ॥ ਤਹਾਂ ਆਇ ਸੁਭ ਥਲ ਕੋ ਹੇਰਾ ॥ ਹੁਤੋ ਅੰਭ ਤਹਿ ਕਛੁਕ ਚੰਗੇਰਾ ॥ ੩੫ ॥ ਤਿਹ ਕੇ ਚਾਰ ਓਰ ਸਭ ਬਿਰੇ ॥ ਸ੍ਰੀ ਅਕਾਲ ਜੂ ਸਿਮਰਣ ਕਰੇ ॥ ਹੇ ਪ੍ਰਭ ਰੱਖਯਾ ਕਰੋ ਹਮਾਰੀ ॥ [6]ਨਤ ਧਰਨੀ ਪ੍ਰਾਪਤ ਦੁਖ ਭਾਰੀ ॥ ੩੬ ॥ ਜੁਗ ਜੁਗ ਜਬਹਿ ਅਧਰਮੀ ਬਾਧੈਂ ॥ ਪਠ ਅਵਤਾਰ ਤਿਨਹੁ ਕੋ ਸਾਧੈਂ ॥ ਅਬ ਤੌ ਧਰਮ ਏਕ ਪਗ ਧਰ ਹੈ ॥ ਰਾਵ ਰਾਇ ਬਿਨ ਕਾਜ ਨ ਸਰ ਹੈ ॥ ੩੭ ॥ ਅਸ ਪ੍ਰਕਾਰ ਸੁਨ ਪੁਰਖ ਅਕਾਲ ॥ ਭੇ ਪ੍ਰਤੱਖ ਬਰ ਦੇਨ ਬਿਸਾਲ ॥ [7]ਪਿਖ ਸਭ ਸੁਰ ਮਨ ਹਰਖ ਬਢਾਇ ॥ ਸ੍ਰੀ ਅਕਾਲ ਪਗ ਬੰਦੇ ਆਇ ॥ ੩੮ ॥ ਅਨਿਕ ਪ੍ਰਕਾਰ ਉਸਤਤੀ ਕੀਨ ॥ ਤਿਸੀ [8]ਅੰਭ

੧. ਖੜਾ ਹੋਇਆ। ੨. ਲੈਣ ਲਈ। ੩. ਭੁਲੇ। ੪. ਟੇਢੇ। ੫. ਥੋੜਾ। ੬. ਮਤ। ੭. ਵੇਖ ਕੇ। ੮. ਜਲ।

ਮਹਿ ਪੱਗ ਧੁਇ ਲੀਨ ॥ [1]ਤਾਲ ਅਕਾਲ ਚਰਨਾਮ੍ਰਿਤ ਭਯੋ ॥ ਸਭਹਨ ਚਰਨਾਮ੍ਰਿਤ ਤਬ ਲਯੋ ॥ ੩੯ ॥ ਸ੍ਰੀ ਅਕਾਲ ਤਬ ਗਿਰਾ ਉਚਾਰੀ ॥ ਹੋਵਹੁ ਮੈਂ ਨਾਨਕ ਨਿਰੰਕਾਰੀ ॥ ਜਗ ਮਹਿੰ ਭਗਤ ਭਾਵ ਪ੍ਰਗਟਾਵੇਂ ॥ ਪਾਪ ਕਰਮ ਤੇ ਨਰਨ ਹਟਾਵੇਂ ॥ ੪੦ ॥ ਦਸ ਸਰੂਪ ਧਾਰੇਂ ਜਗ ਮਾਹਿ ॥ ਸਿੱਖੀ ਮਾਰਗ ਜਗ ਪ੍ਰਗਟਾਹਿ ॥ ਚਤੁਰਥ ਰੂਪ ਧਰੇਂ ਜਬ ਆਇ ॥ ਤਬ ਯੇਹ ਅੰਮ੍ਰਿਤਸਰ ਪ੍ਰਗਟਾਇ ॥ ੪੧ ॥ ਸਭ ਜਾਵੋ ਨਿਜ ਨਿਜ ਅਸਥਾਨਾ ॥ ਬਿਧ ਅਸ ਕਹਿ ਭੇ ਅੰਤਰ ਧਯਾਨਾ ॥ ਹਰਖ ਦੇਵ ਗੇ ਨਿਜ ਨਿਜ ਥਾਨਾ ॥ ਜਾਨਯੋਂ ਅਬ ਪ੍ਰਗਟਹਿ ਸੁਖ ਦਾਨਾ ॥ ੪੨ ॥ ਦੋਹਿਰਾ ॥ ਕਹਯੋ ਪ੍ਰੇਮ ਹਰਿ ਪ੍ਰਭੂ ਢਿਗ ਦੇਵਨ ਕਰੀ ਪੁਕਾਰ ॥ ਕੌਨ ਦਿਵਸ ਪਰਸੰਨ ਭੇ ਬਰ ਦੀਨਸ ਸੁਖ ਸਾਰ ॥ ੪੩ ॥ ਸੁਨਤ ਕਹਯੋ ਦਾਤਾਰ ਜਬ ਦੀਨਸ ਬਰ ਸੁਖ ਦਾਨ ॥ ਦਿਵਸ [2]ਬਸੋਹਾ ਪਾਵਨੰ ਪ੍ਰੇਮ ਹਰੀ ਪਹਿਚਾਨ ॥ ੪੪ ॥ ਜਨਮ ਮਰਨ ਮਹਿ ਨਾਹਿ ਗੁਰ ਕਾਰਨ ਇਹੁ ਲਖ ਲੇਹ ॥ ਕੇਵਲ ਪਰਉਪਕਾਰ ਹਿਤ ਧਾਰਤ ਹੈਂ ਗੁਰ ਦੇਹ ॥ ੪੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ ਗ੍ਰੰਥੇ ਪ੍ਰਿਥਮ ਮਹਿਲੇ ਮੰਗਲਾ ਚਰਨ ਪ੍ਰਸੰਗ ਬਰਨਨੰ ਨਾਮ ਪ੍ਰਿਥਮ ਮੰਦਰਹਿ ॥ ੧ ॥

ਦੋਹਿਰਾ ॥ ਭੈ ਭੰਜਨ ਦੁਖ ਹਰਨ ਪ੍ਰਭ ਚਰਨ [3]ਸਰੋਜ ਮਨਾਉਂ ॥ ਜਾਹਿ ਕ੍ਰਿਪਾ ਤੇ ਸਹਿਲ ਹੀ ਗੁਰ ਯਸ ਸਿੰਧ ਤਰਾਉਂ ॥ ੧ ॥ ਅਹੋ ਬੰਸ ਕੇ [4]ਭੂਖਨੰ ਬੇਦੀ ਸੁਭ ਮਤ ਵਾਨ ॥ ਸੁਨੋ ਕਥਾ ਅਬ ਜਨਮ ਕੀ ਔ ਜਸ ਬੰਸ ਮਹਾਨ ॥ ੨ ॥ ਓਅੰਕਾਰ ਆਕਾਰ ਕਰ ਕੀਨੋ ਬਹੁ ਬਿਸਥਾਰ ॥ ਅੰਤ ਨ ਕੋਊ ਲੈ ਸਕਿਓ ਜਾਨੈ ਸਿਰਜਨ ਹਾਰ ॥ ੩ ॥ ਚੌਪਈ ॥ ਜਬ ਖ੍ਹੇਲਿ ਪ੍ਰਭ ਸ੍ਰਿਸ਼ਟ ਬਨਾਈ ॥ ਦਾਨਵ ਦੇਵ ਰਚੇ ਸਮੁਦਾਈ ॥ ਤਾ ਮੈ ਨਰਪਤ ਏਕ ਬਨਾਯੋ ॥ ਕਾਲ

੧. ਸਰੋਵਰ । ੨. ਅੱਖਾਂ ਦਾ ਮੀਟਣਾ ਤੇ ਖੋਲਣਾ ਨੂੰ ਬਸੋਹਾ ਕਹਿੰਦੇ ਹਨ । ੩. ਕਮਲ । ੪. ਗਹਿਣਾ ।

ਸੈਨ ਤਹਿ ਨਾਮ ਕਹਾਯੋ ॥ ੪ ॥ ਸੂਰਜ ਭਯੋ ਬੰਸ ਤਿਸ ਮਾਹੀ ॥
[1]ਮਾਰ ਤੰਡ ਸੋ ਬੰਸ ਕਹਾਹੀ ॥ ਨਰਪਤ ਰੱਘ ਤਾਹਿ ਮਹਿ ਭਯੋ ॥ ਰੱਘ
ਬੰਸ ਇਸ ਹੀ ਕੋ ਕਯੋ ॥ ੫ ॥ ਦਸਰਥ ਰਾਇ ਏਕ ਤਬ ਭਯੋ ॥
ਵੇਦ ਆਤਮਜ ਤਿਨ ਤੇ ਥਯੋ ॥ ਰਾਮ ਚੰਦ੍ਰ ਤ੍ਰੇਤਾ ਔਤਾਰ ॥ ਲਖਨ
ਸੁ ਭਰਤ ਸੱਤ੍ਰਘਨ ਚਾਰ ॥ ੬ ॥ ਰਾਮ ਚੰਦ੍ਰ ਕੇ ਸੁਤ ਭਏ ਦੋਊ ॥
ਲਵੀ ਕੁਸੂ ਪਰਗਟ ਜਗ ਹੋਊ ॥ ਕੁਸ਼ੂ ਬੰਸ ਬੇਦੀ ਕੋ ਜਨੀਯੋ ॥ ਤ੍ਰੇਹਣ
ਬੰਸ ਲਖਨ ਕੋ ਮਨੀਯੋ ॥ ੭ ॥ ਭਰਥ ਬੰਸ ਭੱਲੇ ਜਗ ਹੋਹੇ ॥ ਸੋਢ
ਬੰਸ ਲਵ ਹੀ ਕੋ ਸੋਹੇ ॥ ਵੇਦ ਬੰਦ ਕੇ ਨ੍ਰਿਪ ਦਿਸ ਚਾਰੂ ॥ ਭੋਗੈਂ ਰਾਜ
ਸੁ ਬਹੁ ਪਰਕਾਰੂ ॥ ੮ ॥ ਕਰਮ ਕਾਲ ਐਸੇ ਤਬ ਭਯੋ ॥ ਰਾਜ ਬੰਸ
ਤੇ ਸਭ ਮਿਟ ਗਯੋ ॥ ਦੇਸ ਪੰਜਾਬ ਸਭਨ ਸਿਰਮੌਰ ॥ ਤਾਂ ਮੈਂ ਸ਼ੁਭ
ਤਲਵੰਡੀ ਠੌਰ ॥ ੯ ॥ ਛੱਤ੍ਰ ਪਤੀ ਤਹਿ ਰਾਇ ਬੁਲਾਰੁ ॥ ਤਾਂਹਿ
ਮੰਤਰੀ ਬਾਬਾ ਕਾਰੂ ॥ ਬੇਦੀ ਬੰਸ ਵਿਖੈ ਪੁਨ [2]ਧਾਮ ॥ ਮਹਿਲ ਤਿਨੋਂ
ਕੇ ਤ੍ਰਿਪਤਾ ਨਾਮ ॥ ੧੦ ॥ ਮਾਤਾ ਤ੍ਰਿਪਤਾ ਬਾਬਾ ਕਾਲੂ ॥ [3]ਪੂਰਬ
ਜਨਮ ਤਪ ਕੀਨ ਬਿਸਾਲੂ ॥ ਜਿਨ ਕੋ ਤਪ ਜਗਦੀਸਹਿ ਭਾਯੋ ॥
ਜਨਮ ਸਮੈਂ ਗੁਰੂ ਨਾਨਕ ਆਯੋ ॥ ੧੧ ॥ ਹੁਕਮ ਭਯੋ [4]ਪਵਨ
ਕੌ ਤਬਹੀ ॥ ਮਾਤਾ ਜਠਰ ਪ੍ਰਵੇਸਹੁ ਅਬ ਹੀ ॥ ਪਵਨ ਸੁ ਉਦਰਹਿ
ਕੀਨ ਨਿਵਾਸੂ ॥ ਬੰਸ ਬੇਦੀਅਨ ਬਢਿਓ [5]ਹੁਲਾਸੂ ॥ ੧੨ ॥ ਸਭ
ਜਗ ਮਹਿ ਭਾ ਅਨੰਦ ਬਿਸਾਲਾ ॥ ਧਰਮ ਕਰਮ ਨਰ ਲਗੇ ਸੁਢਾਲਾ ॥
ਸੀਤ ਸੁਗੰਧਤ [6]ਮੰਦ [7]ਸਮੀਰਾ ॥ ਚਲੈ ਜੁ ਹਰਹੀ ਸਬ ਬਿਧ ਪੀਰਾ ॥
੧੩ ॥ [8]ਬਾਦਰ ਆਵੈਂ ਭਰ ਭਰ [9]ਬਾਰੀ ॥ ਬਰਖਹਿੰ ਨਰ ਇੱਛ
ਅਨੁਸਾਰੀ ॥ ਫੂਲਹਿੰ ਫਲਹਿੰ ਬ੍ਰਿੱਖ ਸਮਦਾਈ ॥ ਜਨ ਅਨੰਦਤ
ਬਾਹਰ ਆਈ ॥ ੧੪ ॥ [10]ਛਿਤ ਸੋਹਤ ਧਰ ਨਵ ਸਬ ਜਾਈ ॥ ਜਹਿ

੧. ਸੂਰਜ ਬੰਸ। ੨. ਘਰ। ੩. ਪਿਛਲੇ। ੪. ਪਵਣ ਦੇਵਤਾ। ੫. ਉਤਸ਼ਾਹ
੬. ਮਠੀ ਮਠੀ। ੭. ਹਵਾ। ੮. ਬੱਦਲ। ੯. ਜਲ ਨਾਲ। ੧੦. ਖੇਤੀ।

ਉਰ ਸਭ ਤੇ ਅਧਕ ਬਧਾਈ ॥ ਅਸ ਜਬ ਬੀਤ ਗਏ ਕਛ [1]ਮਾਸਾ ॥
ਸਰਦ ਸੁੰਦਰੀ ਇੰਦ ਪ੍ਰਕਾਸਾ ॥ ੧੫ ॥ ਬਿਮਲ ਅਕਾਸ ਸੋਹੇ [2]ਗਨ
ਤਾਰਾ ॥ ਜਿਮ ਜਗਯਾਸੀ ਉਰ ਆਚਾਰਾ॥ [3]ਨਿਰਸ [4]ਮੇਘ ਹੋ ਗੇ ਨਿਜ
ਦੇਸੂ ॥ ਜਿਮ ਸਤਿ ਸੰਗਤ ਮਿਟਹਿੰ ਕਲੇਸੂ ॥ ੧੬ ॥ [5]ਉਰਜ ਮਾਸ
ਕੀ ਪੂਰਨਮਾ ੀ ॥ ਹਰਿ ਕੀਰਤ ਸੀ ਜੌਨ ਪ੍ਰਕਾਸ਼ੀ ॥ ਸੰਮਤ ਨੌ ਖਟ
ਸਹਿਸ ਛਬੀਸਾ ॥ ਭੇ ਔਤਾਰ ਪ੍ਰਗਟ ਜਗਦੀਸਾ ॥ ੧੭ ॥ ਭਯੋ
ਅਚਾਨਕ ਸਭਨ ਉਛਾਹਾ ॥ ਬਿਨ ਕਾਰਨ ਮਨ ਲਖ ਨ ਸਕਾਹਾ ॥
ਧਰਾ ਅਕਾਸ਼ ਬਿਖੈ ਜੇ ਬਾਸੀ ॥ ਮੰਗਲ ਕਰਹਿੰ ਸਿਮਰ ਅਬਨਾਸੀ ॥
੧੮ ॥ ਲੇ ਨਿਜ ਹਾਥਨ ਸੰਖ ਬਜਾਇ ॥ ਜੈ ਜੈ ਜੈ ਮੁਖ ਬਚਨ ਸੁਨਾਇ
॥ ਅਮਰਨ ਮਿਲ ਕਰ [6]ਮਲਜ ਘਸਾਈ ॥ [7]ਕੁੰਕਮ ਪੁਨ [8]ਸਨਸਾਰ
ਮਿਲਾਈ ।੧੯ ॥ ਕਾਲੂ ਕੇ ਮੰਦਰ ਪਰ ਚਰਚਹਿ ॥ ਕਲਪ ਬ੍ਰਿੱਛ
[9]ਕੁਸਮਾਂ ਜਲ [10]ਅਰਚਹਿ ॥ ਬਡ ਪਰਕਾਸ਼ ਅਚਾਨਕ ਥਾਯੋ ॥ ਧਾਇ
ਦੇਖ ਸੁ ਨੈਨ ਮੀਚਾਯੋ ॥ ੨੦ ॥ ਮਾਤਾ ਉਦਰ ਪੌਨ ਨਿਕਸਾਈ ॥
ਜਾਨਿਓ ਮੈ [11]ਪਰਸੂਤਾ ਥਾਈ ॥ ਸ੍ਰੀ ਮਾਤਾ ਜਬ ਖੋਲ੍ਹੇ ਨੈਨ ॥
ਸੁੰਦਰ ਰੂਪ ਦੇਖ ਮਨ ਚੈਨ ॥ ੨੧ ॥ ਦਿਪਤ ਤੇਜ ਜਹਿ ਕ੍ਰਾਂਤਿ
ਅਨੂਪਾ ॥ ਬਿਸਮਹਿ ਧਾਇ ਦੇਖ [12]ਸਿਸ ਰੂਪਾ ॥ ਅਨਤ ਬਾਲ
ਜਨਮਤ ਸਭ ਰੋਤੇ ॥ ਬਿਗਸਤ ਇਹੁ ਜਿਵ ਆਨੰਦ ਹੋਤੇ ॥ ੨੨ ॥
ਅਲਪ ਬੁੱਧ ਕਿਉ ਧਾਇ ਲਖਾਹੀ ॥ ਜਨਮ ਮਰਨ ਇਸ ਪੀਰਾ
ਨਾਹੀ ॥ ਦਾਸੀ ਦੌਰ ਦਈ ਸੁਧ ਕਾਲੂ ॥ ਲੇਹੁ ਬਧਾਈ ਅਨੰਦ
ਬਿਸਾਲੂ ॥੨੩ ॥ ਕ੍ਰਾਂਤ ਮਾਨ ਭਾ ਤਾਤ ਤੁਮਾਰੇ ॥ ਮੰਗਲ
ਕਰਹੁ ਸੁ ਬਿਬਧ ਪ੍ਰਕਾਰੇ ॥ ਸੁਤ ਉਪਜਨ ਕੇ ਸੁਨ ਕਰ ਬੈਨਾ ॥
ਮਨਹੁ ਜਗਤ ਸੁਖ ਪ੍ਰਾਪਤ ਐਨਾ ॥ ੨੪ ॥ ਉਰ ਪਰਮੇਸਰ ਕੈ

---

੧. ਮਹੀਨੇ । ੨. ਸਮੂਹ । ੩. ਇਕ ਰਸ । ੪. ਬਦਲੇ । ੫. ਕਤਕ ਮਹੀਨਾ ਪੂਰਨਮਾਸ਼ੀ
੬. ਕੇਸਰ । ੭. ਮੁਸਕ ਕਪੂਰ । ੮. ਚੰਦਨ । ੯. ਫੁਲ । ੧੦. ਛਿੜਕਦੇ ਹਨ । ੧੧.
ਜਨਮਿਆ । ੧੨. ਬਚਾ ।

ਕਰ ਧਿਆਨਾ ॥ ਬੰਦਨ ਕਰਹਿ ਬੰਧ ਜੁਗ ਪਾਨਾ ॥ ਭਈ ਭੋਰ
ਨਿਜ ਦਾਸ ਬੁਲਾਯਾ ॥ ਦ੍ਵਿਜਬਰ ਸਦਨ ਜਾਹੁ ਤੂੰ ਧਾਯਾ ॥ ੨੫ ॥
[੧]ਦੈਵਗ ਜੋ ਹਰਿ ਦਿਆਲ [੨]ਪ੍ਰਬੀਨਾ ॥ ਆਨਹੁ ਤਾਂਹਿ [੩]ਬਿਲੰਬ
ਬਿਹੀਨਾ ॥ ਸੁਨਤ ਦਾਸ ਦਿਜ ਸਦਨ ਸੁ ਜਾਈ ॥ [੪]ਦ੍ਵਿਜ ਜੂ ਕਾਲੂ
ਤੁਝਹਿ ਬੁਲਾਈ ॥ ੨੬ ॥ ਆਯੋ ਦ੍ਵਿਜ ਸ਼ੁਭ ਸਗਨ ਲਖਾਇਓ ॥
ਕਾਲੂ ਕੋ [੫]ਸ੍ਵਸਤੈਨ ਸੁਨਾਇਓ ॥ ਦੇਖ ਮੰਗਲਾ ਚਾਰ ਸੁਹਾਏ ॥
ਪੰਡਤ ਮਨ ਮੈਂ ਆਨੰਦ ਪਾਏ ॥ ੨੭ ॥ ਦੋਹਿਰਾ ॥ ਦ੍ਵਿਜਬਰ ਕੋ
ਲੇ [੬]ਅਜਰ ਮਹਿ ਸਾਦਰ ਆਸਨ [੭]ਡਾਸ ॥ ਬੈਸਾਯੋ ਬਹੁ [੮]ਭਾਉ ਕਰ
ਆਪ ਬੈਸ ਤਿਸ ਪਾਸ ॥ ੨੮ ॥ ਚੌਪਈ ॥ ਕਹਿ ਕਾਲੂ ਸੁਣ [੯]ਸ੍ਰੋਣ
[੧੦]ਦ੍ਵਿਜਿੰਦੂ ॥ ਦਯੋ ਸਦਨ ਮਮ ਤਾਤ ਗੋਬਿੰਦੂ ॥ ਮੁਝ ਪਰ ਨਿਜ
[੧੧]ਅਨੁਕੰਪਾ ਧਾਰਹੁ ॥ ਸੋਧ ਮਹੂਰਤ ਲਗਨ ਬੀਚਾਰਹੁ ॥ ੨੯ ॥
ਭੇਦ ਸੁਭਾ ਸੁਭ ਸਭ ਲਖ ਲੀਜੈ ॥ [੧੨]ਭਵ ਪਤ੍ਰੀ ਇਸ ਕੀ ਲਿਖ
ਦੀਜੇ ॥ ਬਾਲਕ ਸ਼ਬਦ ਲੇਯ ਜੋ ਜਨਮਾ ॥ ਸੋਊ ਸ਼ਬਦ ਸੁਨਾਵੇ
ਸ੍ਰਵਨਮਾਂ ॥ ੩੦ ॥ ਭਯੋ ਕਾਲ ਕਿਸ ਜਨਮ ਸੁਨਾਵੇ ॥ ਬੂਝਹੁ
ਧਾਇ ਹਜੂਰ ਬੁਲਾਵੇ ॥ ਸ੍ਰੀ ਨਾਨਕ ਕੀ ਦੌਲਤ ਦਾਈ ॥ ਸੋ ਕਾਲੂ
ਤਤਕਾਲ ਬੁਲਾਈ ॥ ੩੧ ॥ ਕਵਨ ਸ਼ਬਦ ਲੇ ਆਯੋ ਬਾਲਕ ॥
[੧੩]ਧਾਇ ਬਤਾਵਹੁ ਸੋ ਤਪ ਕਾਲਕ ॥ ਬੋਲੀ ਬਚਨ ਦੌਲਤਾਂ ਦਾਈ
॥ ਸੁਨਹੁ ਬ੍ਰਿਤਾਂਤ ਜੁ ਅਹਿ ਦਿਜਰਾਈ ॥ ੩੨ ॥ ਬਹੁ [੧੪]ਸਿਸ
ਜਨਮੇ ਮਮ ਕਰ ਮਾਹੀਂ ॥ ਯਹ ਅਚਰਜ ਕਬ ਦੇਖਯੋ ਨਾਹੀਂ ॥
[੧੫]ਦੀਰਘ ਨਰ ਜਿਉਂ ਬਿਗਸ ਮਿਲੇ ਹੈਂ ॥ ਤਿਉਂ ਇਨ [੧੬]ਚੀਨੇ
ਸ਼ਗਨ ਭਲੇ ਹੈਂ ॥ ੩੩ ॥ ਏਕ ਊਂਗਰੀ ਊਚ ਦਿਖਾਈ ॥ ਆਸ਼ਜ
ਨਹਿ ਲਖਯੋ ਦਿ ਰਾਈ ॥ ਆਨ ਨਰਨ ਜਿਮ ਨਰ ਇਹ ਨਾਹੀ ॥

੧. ਪੰਡਤ। ੨. ਚਤਰ। ੩. ਦੇਰੀ ਤੋਂ ਬਿਨਾਂ। ੪. ਪੰਡਤ। ੫. ਅਸ਼ੀਰਵਾਦ। ੬. ਵੇਹੜੇ। ੭. ਵਛਾਇਆ। ੮. ਪ੍ਰੇਮ ਨਾਲ। ੯. ਕੰਨ। ੧੦. ਸ੍ਰਿਸ਼ਟ ਪੰਡਤ। ੧੧. ਕਿਰਪਾ। ੧੨. ਜਨਮ ਪਤ੍ਰੀ ੧੩. ਦੌੜ ਕਰਕੇ। ੧੪. ਬਚੇ ੧੫. ਵਡੇ ੧੬. ਜਾਣਨਾ।

ਹਸ ਹਸ ਕੇ ਮਨ [1]ਮੋਦ ਬਢਾਹੀ ॥ ੩੪ ॥ ਦੋਹਿਰਾ ॥ ਸੁਨ ਦਿਜ-ਬਰ ਸਭ ਬਚਨ ਕੋ ਜੋਤਸ਼ ਕੀਨ ਬਿਚਾਰ ॥ ਸ਼ੁਭ ਨਿਛੱਤ੍ਰ ਸ਼ੁਭ ਕਾਲ ਮੈਂ ਸ਼ੁਭ ਥਿਤ ਪੁਨ ਸ਼ੁਭ ਵਾਰ ॥ ੩੫ ॥ ਚੌਪਈ ॥ ਭਲੇ ਲਗਨ ਮੈਂ ਬਾਲਕ ਜਨਮਾ ॥ ਬਿਦੁਖ ਬਿਚਾਰ ਕੀਨ ਤਬ ਮਨਮਾ ॥ ਲਗਨ ਸੁ ਸਿੰਘ ਨਿਛਤ੍ਰ ਸਤਾਈ ॥ ਆਧੀ ਰਾਤ ਘਟੀ ਜੁਗ ਥਾਈ ॥ ੩੬ ॥ ਬੁੱਧਵਾਰ ਦੇਨੇ ਬੁਧ ਆਯੋ ॥ ਇਸ ਸਮ ਨਾਹਿ ਕੋਊ ਜਗ ਥਾਯੋ ॥ ਨਹਿ ਸਮ ਇਸ ਅਵਤਾਰੂ ਕੋਊ ॥ ਬਡੇ ਭਾਗ ਕਾਲੂ ਕੇ ਹੋਊ ॥ ੩੭ ॥ ਕਹਿ ਦਿਜ ਗੋਬਿੰਦ ਨੇ ਭਵ ਲੀਨੋ ॥ ਜਗਤ ਉਧਾ-ਰਨ ਲੱਛਨ ਚੀਨੋ ॥ ਆਤ ਪਤ੍ਰ ਇਸ ਸੀਸ ਝੁਲਾਰੇ ॥ ਪੁਰਬੀ ਨਿਸਾ ਜਨਮ ਭਯੋ ਬਾਰੇ ॥ ੩੮ ॥ ਏਕ ਦਿਖਾਹੀ ਏਕ ਜਪਾਹੀ ॥ ਕਰਹਿ [2]ਦਿਗਵਿਜੈ ਸੰਸੈ ਨਾਹੀ ॥ ਦਰਸ਼ਨ ਕੀ ਉਰ ਲਾਲਸ ਕੀਨੀ ॥ ਦੇਹ ਸਫਲ ਅਪਨੀ ਦਿਜ ਚੀਨੀ ॥ ੩੯ ॥ ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਅਵਤਾਰ ਪ੍ਰਸੰਗ ਬਰਨਨੰ ਨਾਮ ਦੁਤੀਯੋ ਮੰਦਰਹ ॥ ੨ ॥

ਦੋਹਿਰਾ ॥ ਕਾਲੂ ਸੋਂ ਪੁਨ ਦਿਜ ਕਹੀ ਬਾਲਕ ਮੋਹਿ ਦਿਖਾਇ ॥ ਸੁਨ ਕਰ ਦਾਈ ਦੌਲਤਾਂ ਲੀਨੀ ਤਬਹਿ ਬੁਲਾਇ ॥੧॥ ਚੌਪਈ ॥ ਬਾਲਕ ਆਨਹੁ [3]ਬਿਪ੍ਰ ਸੁ ਪਾਸਾ ॥ ਦਾਈ ਗਈ ਸੁਨ [4]ਮੱਧ [5]ਅਵਾਸਾ ॥ [6]ਜਾਚਿਓ ਬਾਲਕ [7]ਜਨਨਿ ਨ ਦੇਈ ॥ ਜਿਉਂ [8]ਕਿਰਪਨ ਧਨ ਪ੍ਰੀਤ ਰਖੇਈ ॥ ੨ ॥ ਕਹੈ ਸਰਦ ਰੁਤ ਸਰਦੀ ਲਾਗਹਿ ॥ [9]ਮ੍ਰਿਦਲ ਬਾਲ ਬਾਹਿਰ ਕਸ ਮਾਗਹਿ ॥ ਬਹੁਰੋ ਪੰਡਤ ਬਾਰੰਬਾਰਾ ॥ ਜਾਚਿਓ ਦਯੋ [10]ਤਾਤ ਅਤ ਪਿਆਰਾ ॥ ੩ ॥ ਲੇਕਰ ਦੌਲਤ ਬਾਹਿਰ ਆਈ ॥ ਮੁਖ ਸੁੰਦਰ ਜਹਿ ਅਤੀ ਸੁਹਾਈ ॥ ਲਘੁ

੧. ਖੁਸ਼ੀ। ੨. ਜਗਤ ਤੋਂ ਫਤਹ। ੩. ਪੰਡਿਤ ਹਰਦਿਆਲ। ੪. ਵਿਚ। ੫. ਘਰ ੬. ਮੰਗਿਆ। ੭. ਮਾਤਾ। ੮. ਸ਼ੂਮ। ੯. ਕੋਮਲ। ੧੦. ਪੁਤਰ।

ਤਨ ਜੋਤ ਬਿਸਾਲ ਬਿਰਾਗਹਿ ॥ ਜਿਉਂ [1]ਬਟ ਅਖੈ ਰੂਪ ਲਘ ਛਾਜਹਿ ॥ ੪ ॥ ਦੋਹਰਾ ॥ ਦਿਜਬਰ ਅਤ ਮਤਵਾਨ ਮਨ ਸਰਬ ਚਿਹਨ ਪਹਿਚਾਨ ॥ ਹੇਰਤ ਉਰ ਹਰਖਤ [2]ਸਰਸ ਠਾਂਢਾ ਭਯੋ ਸੁਜਾਨ ॥ ੫ ॥ ਚੌਪਈ ॥ [3]ਪੁਲਕਿਓ ਪਰਮ ਪ੍ਰੇਮ ਮੇਂ ਮਨੂਆਂ ॥ ਬੰਦਨ ਕਰ ਜਾਨਿਓ ਨਿਜ ਧਨੂਆਂ ॥ ਜਿਉਂ ਜਨ ਇਸ਼ਟ ਦੇਵ ਕੋ ਦੇਖੀ ॥ ਤਿਉਂ ਉਰ ਮੇਂ ਭਾ [4]ਮੋਦ [5]ਬਸੇਖੀ ॥ ੬ ॥ ਸਭ [6]ਅੰਗਨ ਕੇ ਸੁੰਦਰ ਲੱਛਨ ॥ ਲਗਿਓ [7]ਬਿਲੋਕਨ ਬਿਪ੍ਰ [8]ਬਿਚੱਛਨ ॥ [9]ਅਰਨ ਚਰਨ ਬਰ ਮ੍ਰਿਦਲ ਸੁਹਾਵੈਂ ॥ ਭੁਜ [10]ਆਜਾਨ [11]ਕੰਧ ਉਚ ਭਾਵੈਂ ॥ ੭ ॥ [12]ਉਰ [13]ਆਯੁਤ ਮੁਖ ਚੰਦ [14]ਭਿਰਾਮਾ ॥ [15]ਦਹਿਨੇ [16]ਚਮਰ [17]ਛਤ੍ਰ ਕਰ ਬਾਮਾ ॥ ਸੁਨ ਕਾਲੂ ਸੁਤ ਤੋਹਿ ਬਚੱਛਨ ॥ ਇਸ ਮੇਂ ਲਖੀਅਤ ਬੱਤੀ ਸੁ ਲੱਛਨ ॥ ੮ ॥ ਦੋਹਰਾ ॥ ਸੰਤ ਰੇਨ ਨਿਜ ਕ੍ਰਿਪਾ ਸੋਂ ਬੱਤੀ ਸੁ ਲੱਛਨ ਜੌਨ ॥ ਲਾਲਸ ਮੋਹਿ ਮਨ ਭੀ ਦਿਖਰਾਵੋ ਸੁਖ ਭੌਨ ॥ ੯ ॥ ਕਬਿੱਤ ॥ ਸੁੰਦਰ ਸੁਲੱਜ ਸੁਧੀ ਸਾਹਸੀ ਸੁਹਿਰਦ ਸਾਚੋ, ਸੂਰੋ ਸੁਚ ਸਾਵਧਾਨ ਸ਼ਾਸਤ੍ਰਗਯ ਜਾਨੀਯੇ ॥ ਉੱਦਮੀ ਉਦਾਰ ਗੁਨ ਗ੍ਰਾਹੀ ਔ ਗੰਭੀਰ ਲਾਲ, ਸੁੱਧ ਮਨ ਧਰਮੀ ਛਿਮੀ ਸੁ ਤੱਤ੍ਰ ਗਿਆਨੀਯੇ ॥ ਇੰਦ੍ਰੀ ਜਿਤ ਸੱਤਜਬ੍ਰਤੀ ਸੁਕ੍ਰਿਤੀ ਧ੍ਰਿਤੀ ਬਿਨੀਤ, ਤੇਜੱਸੀ ਦਯਾਲ ਪ੍ਰੀਤ ਹਰਿ ਸੋਂ ਪ੍ਰਮਾਨੀਯੇ ॥ ਲੋਭ ਛੋਭ ਹਿੰਸਾ ਕਾਮ ਕਪਟ ਗਰੂਰਤਾ ਨ, ਲੱਛਨ ਬਤੀਸ ਹਰੀ ਪ੍ਰੇਮ

੧. ਬੋਹੜ। ੨. ਅਧਕ। ੩. ਪ੍ਰਸੰਨ। ੪. ਖੁਸ਼ੀ। ੫. ਬਹੁਤ। ੬. ਅੰਗ ਸ੍ਰੀ ਗੁਰੂ ਜੀ ਦੇ। ੭. ਦੇਖਣ ਲਗਾ। ੮. ਚਤਰ। ੯. ਕਮਲ ਵਰਗਾ ਲਾਲ। ੧੦ ਲੰਬੀਆਂ ੧੧. ਮੋਢੇ। ੧੨. ਛਾਤੀ। ੧੩. ਚੌੜੀ। ੧੪. ਸੁੰਦਰ। ੧੫. ਸਜੇ। ੧੬. ਚੌਰ। ੧੭. ਖਬੇ ਹਥ ਵਿਚ। ੧੮. ੧-ਸੁੰਦਰ, ੨-ਸੁਹਿਰਦ, ੩-ਸਚਾ, ੪-ਸੂਰਮਾ, ੫-ਸਾਵਧਾਨ, ੬-ਸ਼ਾਸਤਰ ਦਾ ਗਯਾਤਾ, ੭-ਉਦਮੀ, ੮-ਉਦਾਰ, ੯-ਗੁਨ ਗ੍ਰਾਹੀ, ੧੦-ਗੰਭੀਰ, ੧੧-ਸ਼ੁਧ ਮਨ, ੧੨-ਧਰਮ, ੧੩-ਖਿਮਾਵਾਨ, ੧੪-ਇੰਦਰੇ ਜਿਤ, ੧੫-ਪਵਿਤਰ, ੧੬-ਨਿਮ੍ਰਤਾਵਾਨ, ੧੭-ਤੇਜਸ੍ਵੀ, ੧੮-ਦਯਾਲੂ, ੧੯-ਵਾਹਿਗੁਰੂ ਦਾ ਪ੍ਰੇਮੀ, ੨੦-ਸੀਲਵਾਨ, ੨੧-ਸੰਤੋਖੀ, ੨੨-ਉਪਕਾਰੀ, ੨੩-ਚਤਰ, ੨੪-ਸ਼੍ਰੇਸ਼ਟ ਮਤੀ, ੨੫-ਜਪੀ, ੨੬-ਤਪੀ, ੨੭-ਨਿੰਦਾ ਜਿਤ, ੨੮-ਸਾਹਸੀ, ੨੯-ਸ਼ਾਹਸੀ, ੩੦-ਮਾਤ ਪਿਤਾ ਦਾ ਭਗਤ, ੩੧-ਜਤੀ ਤੇ ੩੨-ਗਿਆਨੀ।

ਪਹਿਚਾਨੀਯੇ ॥ ੧੦ ॥ ਚੌਪਈ ॥ ਪਢਿਓ ਸਮੁੰਦ੍ਰਕ ਮੈ ਦਿਜ ਸੋਧਾ ॥ ਸੁਭ ਗੁਨ ਸਭ ਇਸ ਮਹਿ ਕਹਿ ਪ੍ਰੋਧਾ ॥ ਮਹਿੰਮਾ ਅਮਿਤ ਮਨੇ ਮਹਿ ਮਾਨੀ ॥ ਬਡ ਔਤਾਰ ਚਿੱਤ ਸਤ ਜਾਨੀ ॥ ੧੧ ॥ ਦਿਜ ਦਰਸਾਇ ਧਾਇ ਢਿਗ ਮਾਤਾ ॥ ਦੀਨੋ ਦਾਇ ਜੁ ਸੁੰਦਰ ਤਾਤਾ ॥ ਕਾਲੂ ਕਹੇ ਨਾਮ ਸਿਸ ਰਾਖਹੁ ॥ ਬਰਨ ਸੋਧ ਸੁਧ ਮੁਖ ਸੋਂ ਭਾਖਹੁ ॥ ੧੨ ॥ ਸੁਨ ਕਾਲੂ ਇਸ ਨਾਮ ਅਪਾਰਾ ॥ ਹੈ ਰਾਖੋਂ ਕਰ ਸੋਧ ਵਿਚਾਰਾ ॥ ਅਬ ਨਿਜ ਕੁਲ ਕੀ ਕੀਜਹਿ ਚਾਲੀ ॥ ਜੋ ਜਾਚੈ ਤਿਸ ਭੇਜ ਨਾ ਖਾਲੀ ॥ ੧੩ ॥ ਦੋਹਿਰਾ ॥ ਇਹ ਬਿਧ ਕਹਿ ਦਿਜ ਘਰ ਗਯੋ ਜੋਤਸ਼ ਕਰਤ ਬਿਚਾਰ ॥ ਦਰ ਮਾਲਾ ਫੁਲ ਸੁੰਦਰੰ ਬਾਂਧਤ ਹਰਖ ਅਪਾਰ ॥ ੧੪ ॥ ਚੌਪਈ ॥ ਕਾਲੂ [1]ਆਲਜ ਮੰਗਲ ਸਾਜੇ ॥ [2]ਦਰ ਪਰ ਬਹੁ ਬਿਧ ਬਾਜੇ ਬਾਜੇ ॥ ਢਾਢੀ ਭਾਟ ਜੁ ਮੰਗਨ ਹਾਰੇ ॥ ਪਾਇ ਦਰਬ ਕੋ ਗੁਨਨ ਉਚਾਰੇ ॥ ੧੫ ॥ ਸਭੈ ਸ਼ਰੀਕਨ ਮਿਲ ਕਰ ਆਈ ॥ [3]ਭੂਖਣ [4]ਬਸਨ ਧਰੇ [5]ਛਬ [6]ਛਾਈ ॥ [7]ਕਪਟ ਬੇਸ ਪਰ [8]ਦੇਵ ਬਧੂਟੀ ॥ ਗਾਵਹਿ ਮਨਹੁ ਜਗਤ ਸੁਖ ਲੂਟੀ ॥ ੧੬ ॥ ਨਰ ਨਾਰੀ ਬਹੁ ਦੇਤ ਬਧਾਈ ॥ ਦਰ ਪਰ ਭੀਰ ਭਈ ਅਧਕਾਈ ॥ ਦੇਨੇ ਉਚਤ ਲਖਯੋ ਜੋ ਜੈਸਾ ॥ ਦੇਤ ਭਯੋ ਕਾਲੂ ਤਿਨ ਤੈਸਾ ॥ ੧੭ ॥ [10]ਤ੍ਰੋਦਸ ਦਿਵਸਹਿ ਸੰਖਯਾ ਕੀਨੀ ॥ ਆਯੋ ਦਿਜ ਕਾਲੂ ਸੁਧ ਦੀਨੀ ॥ ਸਿਸ ਕੋ ਨਾਨਕ ਨਾਮ ਥਰੀਜੇ ॥ ਇਸ ਕੇ ਸਰਬਰ ਕੋ ਨ ਜਨੀਜੈ ॥ ੧੮ ॥ ਪੰਡਤ ਕਹੈ ਸੁ ਪਾਵੈ ਚੋਲਾ ॥ ਤਬ ਕਾਲੂ ਮੁਖ ਤੇ ਬਚ ਬੋਲਾ ॥ ਰਲ ਮਿਲ ਨਾਮ ਸੁ ਤੁਰਕਨ ਹਿੰਦੂ ॥ ਨਹਿ ਰਾਖਹੁ ਇਹੁ ਨਾਮ ਦਿਜਿੰਦੂ ॥ ੧੯ ॥ ਦੋਹਰਾ ॥ ਪੂਰਬ ਰਾਖੈਂ ਨਾਮ ਜਸ ਛਤ੍ਰੀ ਬੰਸਹਿ ਜੋਇ ॥ ਸੋ ਤੁਮ ਰਿਦੇ ਬਿਚਾਰ ਕੈ ਕਹੁ ਨ

---

੧. ਘਰ । ੨. ਦਰਵਾਜੇ ਪਰ ਫੁਲਾਂ ਦੀ ਮਾਲਾ । ੩. ਗਹਿਣੇ । ੪. ਕਪੜੇ ੫. ਸੁੰਦਰ । ੬. ਛਾ ਰਹੇ ਹਨ । ੭. ਬਣਾਉਟੀ ਰੂਪ ਵਿਚ । ੮. ਦੇਵਤਿਆਂ ਦੀਆਂ ਵਹੁਟੀਆਂ ਅਪਛਰਾਂ । ੯ ਸੋਭਾ । ੧੦ ਤੇਰਾਂ ਦਿਨ ਗਿਣਤੀ ਕੀਤੀ । ੧੧ ਗਿਣਤ ।

ਤਰਕੈ ਕੋਇ ॥ ੨੦ ॥ ਚੌਪਈ ॥ ਸੁਨਿਓ ਸ੍ਰਵਨ ਦਿਜ ਬਚਨ ਉਚਾਰਾ ॥ ਯਹ ਤੁਮਰੋ ਸੁਤ ਬਡ ਔਤਾਰਾ ॥ ਰਾਮ ਕ੍ਰਿਸ਼ਨ ਔਤਾਰ ਜੋ ਹਰਿ ਕਾ ॥ ਪੂਜਤ ਹਿੰਦ ਨ ਮਾਨੈ ਤੁਰਕਾ ॥ ੨੧ ॥ ਇਹੁ ਸਿਸ ਕੌ ਮਾਨੇਂਗੇ ਦੋਊ ॥ ਹਿੰਦੂ ਤੁਰਕ ਸਿੱਖ ਸਭ ਹੋਊ ॥ ਇਸ ਕੇ ਚਰਨ [1]ਪੋਤ ਕੀ ਨਿਆਈਂ ॥ ਪਾਰ ਪਰੈ ਪਰਮਾਰਬ ਮਾਹੀਂ ॥ ੨੨ ॥ ਸੰਗਤ ਕਰਹਿ ਤਰਹਿ [2]ਭਵ ਸਾਗਰ ॥ ਸਕਲ ਜਗਤ ਮੈਂ ਹੋਇ ਉਜਾਗਰ ॥ ਬਹੁਤ ਨਰਨ ਕੋ ਕਰਰਿ ਉਧਾਰਾ ॥ ਨਾਮ ਭਗਤ ਦੇ ਦਾਨ ਉਦਾਰਾ ॥ ੨੩ ॥ ਦੋਹਰਾ ॥ ਵਣ ਤ੍ਰਿਣ ਭੂਮ ਅਕਾਸ ਮਹਿ ਹੋਇ ਅਧਕ ਪਰਤਾਪ ॥ ਪਰਮ ਪੁਰਾਤਨ ਪੁਰਖ ਯਹ ਮਾਨਵ ਕਰ ਹੈ ਜਾਪ ॥ ੨੪ ॥ ਚੌਪਈ ॥ [3]ਗੋ [4]ਗਿਰ [5]ਸਾਗਰ [6]ਮਾਰਗ ਦੇਈ ॥ [7]ਨਿਸ ਬਾਸਰ ਆਇਸ ਮੈ ਸੇਈ ॥ ਕਰ ਬਿਚਾਰ ਉਰ ਨਾਨਕ ਨਾਮੂ ॥ ਯਾਂਤੇ ਮੈਂ ਰਾਖਿਓ [8]ਅਭਿਰਾਮੂ ॥ ੨੫ ॥ ਨਾਨਕ ਨਾਮ ਅਰਥ ਤਹਿ ਸੁਨੀਏ ॥ ਪਰਮ ਬਰਨ ਬਰ ਉਰ ਮਹਿ ਗੁਨੀਏ ॥ ਅਨਕਤ ਨਹਿ ਹੋਵੈ ਜਿਹ ਮਾਹੀ ॥ ਸੋਈਯੋ ਨਾਨਕ ਨਾਮ ਕਹਾ ਹੀ ॥ ੨੬ ॥ ਦੋਹਰਾ ॥ ਪਰਮ ਹਰਖ ਕਾਲੂ ਕਰਤ ਸੁਨ ਦਿਜ-ਬਰ ਕੇ ਬੈਨ ॥ ਸਾਦਰ ਦੀਨ [9]ਉਪਾਇਨੰ ਗਯੋ ਬਹੁਰ ਨਿਜ [10]ਐਨ ॥ ੨੭ ॥ ਚੌਪਈ ॥ ਜਾਵਤ ਦਿਜਬਰ ਰਿਦੈ ਬਿਚਾਰਤ ॥ ਗਟੀ ਗਿਨਤ ਹੋਵਤ ਅਤ ਆਰਤ ॥ ਦੇਹਿ ਬ੍ਰਿੱਧ ਭੀ ਬੈਸ ਬਿਹਾਵਾ ॥ ਯਾਂਤੇ ਭਯੋ ਮੁਝੈ ਪਛਤਾਵਾ ॥ ੨੮ ॥ ਨਹਿ ਦੇਖੋਂ ਮੈਂ ਇਨ ਪਰਤਾਪੂ ॥ [11]ਭੂਰ [12]ਬਿਸੂਰਤ ਪੰਡਤ ਆਪੂ ॥ ਪੁਨ ਕਹਿ ਗੁਰ ਮਨ ਕੀ ਗਤ ਜਾਨੈ ॥ ਰਖ ਸਰੀਰ ਮੁਝ ਦੇਹਿੰ ਗਿਆਨੈ ॥ ੨੯ ॥ ਸਨੈ ਸਨੈ ਤਨ ਬਢਤ ਬਿਸਾਲਾ ॥ [13]ਸੁਕਲ ਪੱਖਜ ਚੰਦ ਜਿਮ

---

੧ ਜਹਾਜ਼ । ੨. ਜਨਮ ਮਰਮ ਦਾ ਸੰਸਾਰ ਸਾਗਰ । ੩. ਪ੍ਰਿਥਵੀ । ੪. ਪਹਾੜ । ੫. ਸਮੁੰਦਰ । ੬. ਰਸਤਾ । ੭. ਰਾਤ ਦਿਨ । ੮. ਸੁੰਦਰ । ੯. ਭੇਟਾ । ੧੦. ਘਰ । ੧੧. ਬਹੁਤ । ੧੨. ਝੂਰਦਾ ਹੈ । ੧੩. ਚਾਨਣਾ ਪੱਖ ।

ਬਚਨ ..ਾ ॥ ਕਬ ਪਲਨਾ ਮੈਂ ਦੇਹ ਝੁਟਾਈ ॥ ਕਬ ਮਾਤਾ ਕੇ ਅੰਕ
..ਤਾਰ ..ਈ ॥ ੩੦॥ ਦੁਤੀਯ ਬਰਸ ਕੇ ਜਬ ਗੁਰ ਥਾਏ ॥ ਸੁੰਦਰ
..ਸਿਸ ..ਲੰਕਾਰ ਘਰ ਵਾਏ॥ [2]ਬਨੀ ਬਾਜਨੀ [3]ਕਿੰਕਨ ਚਾਰੀ ॥ [4]ਕਟ
..ਰਨ ..ਹ ਪਾਈ ਅਤ ਛਬ ਵਾਰੀ ॥ ੩੧ ॥ [5]ਕਰ ਮਹਿ ਕਟ [6]ਪਦ
..੨ ॥ ਪਰ ਸੋਹੈਂ ॥ ਜੋ ਦੇਖੈ ਤਹਿ ਕੋ ਮਨ ਮੋਹੈਂ ॥ ਤ੍ਰਿਤੀ ਬਰਖ ਜਬ ਭਾ
..ਇ ..ਰ ਕੇਰਾ ॥ ਚਵੈ ਸੂਰ ਜਸ ਅੰਧੇਰਾ ॥ ੩੨ ॥ ਬੋਲੈਂ ਬਚਨ ਤੋਤਰੇ
..ਮੀਠੇ ॥ ਸੁਨਹਿ ਨਾਰ ਨਰ ਲਾਗਹਿੰ [7]ਈਠੇ ॥ ਚਤਰ ਬਰਖ ਜਬ
..ਚਰਿਓ ਆਈ ॥ ਪਿਤ ਮਾਤਾ ਦੇਖੈ ਬਲ ਜਾਈ ॥ ੩੩ ॥ ਲੇ ਕਰ
..ਵ ਕਾਲੂ ਅੰਗ ਦੁਲਾਰੈ ॥ ਪਾਵਤ ਸੁਖ ਕੋ [8]ਬਦਨ ਨਿਹਾਰੈ ॥ ਤਜ ਕਰ
..ਗ [9]ਜਨਕ ਅੰਕ ਕੋ ਜਾਵੈਂ ॥ ਰਲ ਬਾਲਨ ਸੋਂ ਖੇਲ ਮਚਾਵੈਂ ॥ ੩੪ ॥
..ਰ ਕਹੈਂ ਪਰਸਪਰ ਲੋਗ ਲੁਗਾਈ ॥ ਕਾਲੂ ਭਾਗ ਅਹੈਂ ਅਧਕਾਈ ॥
.. ਜਿਸ ਅਵਾਸ਼ ਸੁਤ ਅਸ ਉਪਜੱਯੋ ॥ ਸਭ ਬਿਧ ਸੋ ਨਿਹਾਲ ਭਵ
..ਜੋ ॥ ੩੫ ॥ ਦੋਹਰਾ ॥ ਸਭਹਿ ਸੁਭਾਵਕ ਪ੍ਰੇਮ ਮਨ ਕਰਹੈਂ
ਬਦਨ ਨਿਹਾਰ ॥ ਜੈਸੇ ਜਾਤ ਸਮੁੰਦ੍ਰ ਮੈਂ ਸਭ ਸਰਤਾ ਕੋ ਬਾਰ ॥
੩੬ ॥ ਚੌਪਈ ॥ ਪਾਂਚ ਬਰਖ ਕੀ ਹੋਈ ਬੈਸਾ ॥ ਕਰਨ ਲਗੇ
ਕਾਰਜ ਪੁਨ ਐਸਾ ॥ ਲੇ ਵਸਤੂ ਘਰ ਬਾਹਿਰ ਧਾਵੈਂ ॥ ਦੇ ਕੈ
[10]ਰੰਕਨ ਬਹੁ ਸੁਖ ਪਾਵੈਂ ॥ ੩੭ ॥ ਕਰਤ ਨਿਤਾਪ੍ਰਤ ਇਹ ਬਿਧ
ਕਾਰਾ ॥ ਦਯਾ ਕਰਨ ਕੋ ਜਹਿ ਬਿਵਹਾਰਾ ॥ [11]ਆਸਿਖ ਦੇਵਹਿੰ
ਨਰ ਔ ਨਾਰੀ ॥ ਅਸ ਸਤਿਗੁਰ ਪੈ ਕਵਿ ਸਦ ਵਾਰੀ ॥ ੩੮ ॥
..ਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਬਾਲ ਲੀਲ੍ਹਾ
..ਸੰਗ ਬਰਨਨੰ ਨਾਮ ਤ੍ਰਿਤੀਯੋ ਮੰਦਰਹ ॥ ੩ ॥

---

੧. ਗਹਿਣੇ । ੨. ਵਜਣ ਵਾਲੇ । ੩. ਸੁੰਦਰ ਤੜਾਗੀ । ੪. ਲਕ ਵਿਚ । ੫. ..ਹਥ ਵਿਚ ਕੜੇ । ੬. ਚਰਨਾਂ ਵਿਚ ਝਾਂਜਰਾਂ । ੭. ਪਿਆਰੇ । ੮. ਮੁਖ । ੯. ਪਿਤਾ ਦੀ ਗੋਦ ਛਡ ਕੇ ਜਾਂਦਾ ਹੈ । ੧੦. ਗਰੀਬਾਂ । ੧੧. ਅਸ਼ੀਰਬਾਦ ।

ਦੋਹਰਾ ॥ ਸ੍ਰੀ ਨਾਨਕ ਜਗ [੧]ਤਾਰਬੇ ਲੀਨਸ ਜਗ ਅਵ-
ਤਾਰ ॥ ਸ਼ਰਨ ਪਰਹਿੰ ਜੋ ਤਿਨਹੁੰ ਕੀ ਹੋਤ [੨]ਸਹਿਲ [੩]ਭਵ ਪਾਰ ॥
੧ ॥ ਚੌਪਈ ॥ ਨਿਤਪ੍ਰਤ ਕਰਹੈਂ ਖੇਲ ਅਪਾਰਾ ॥ ਜਿਨ ਕੇ
ਚਰਤਨ ਕੋ ਨਹਿ ਪਾਰਾ ॥ ਖੇਲਤ ਸੂਰਜ ਨਿਜ ਘਰ ਗਯੋ ॥ ਭਈ
ਸਾਂਝ ਤਬ ਗੁਰ ਘਰ ਅਯੋ ॥ ੨ ॥ ਹੇਰਤ ਮਾਤ ਰੂਪ ਬਲ ਜਾਵੈ ॥
ਪਾਨ ਆਪਨੈ ਭੋਜਨ ਖ੍ਵਾਵੈ ॥ ਸਵਾ [੪]ਜਾਮ ਜਬ ਰਹੀ ਤ੍ਰਿਜਾਮਾ ॥
ਜਨਨੀ ਦੇਖੈ ਚਲਤ ਭਿਰਾਮਾ ॥ ੩ ॥ ਸੁੰਦਰ [੫]ਦੁਤਿ ਦੇਵਤ
[੬]ਬਿੰਦਾ ॥ ਮਿਲ ਕਰ ਆਏ ਕਰਤ ਅਨੰਦਾ ॥ [੭]ਮੰਜਲ [੮]ਕੁਸਮਾਂਜਲ
[੯]ਮਲਜਾਗਰ ॥ [੧੦]ਕਰ ਕਪੂਰ ਬਰ [੧੧]ਗੰਧ ਉਜਾਗਰ ॥ ੪ ॥
ਏਕ ਸਿੰਘਾਸਨ ਸੁੰਦਰ ॥ ਸੂਚੇ ਮਾਣਕ ਗਚ [੧੨]ਰੁਚਰੰਦਰ ॥ ਤ
ਪਰ ਹੇਰੈ ਨਿਜ ਸੁਤ ਬੈਸਾ ॥ ਸੋਭਾ ਕੋਟ [੧੩]ਸੂਰ ਨਹੀ ਤੈਸਾ ॥ ੫ ॥
ਸੁਰ ਸਭ ਸਨਮੁਖ ਹਾਥਨ ਜੋਰੀ ॥ ਭਨਤ ਬਿਨੈ ਮਨ ਪ੍ਰੀਤ ਨ
ਥੋਰੀ ॥ ਉਸਤਤ ਅਨਕ ਪ੍ਰਕਾਰ ਉਚਾਰੈ ॥ ਪਾਵਨ ਰੂਪ ਨ
ਵਾਰੈ ॥੬ ॥ ਧਰ [੧੪]ਅਲੰਭ ਕੇ ਦੇਵਨ ਹੇਤੂ ॥ ਪ੍ਰਗਟੇ ਹੋ ਬੇਦੀ ਕੁਲ
ਕੇਤੂ ॥ ਭਗਤ ਜਗਤ ਮਧ [੧੫]ਬਿਦਿਤ ਕਰਨ ਕੋ ॥ ਕਲਮਲ ਦੁਸ਼
ਟਨ [੧੬]ਦੰਭ ਹਰਨ ਕੋ ॥ ੭ ॥ ਕਲਿ ਮੈਂ ਪਾਵਨ ਪੰਥ ਨਰਨ ਕੋ ॥
ਦੇ ਸਤਸੰਗਤ ਜਗਤ ਤਰਨ ਕੋ ॥ ਨਾਮ ਜਪਾਵਨ ਧਯਾਨ ਚਰ
ਕੋ ॥ ਭਗਤਨ ਦੁਖ ਕਟ ਜਨਮ ਮਰਨ ਕੋ ॥ ੮ ॥ ਦੇਨ ਆਸ
ਏਕ ਸਰਨ ਕੋ ॥ ਕੁਮਤ ਕੁਚਾਲ ਕੁਕਰਮ ਹਰਨ ਕੋ ॥ ਪੀਰ ਮੀ
ਸਿਰ ਨੀਵ ਕਰਨ ਕੋ ॥ ਸੱਚ ਨਾਮ ਦੈ ਜਾਪ [੧੮]ਰਰਨ ਕੋ ॥
ਦੋਹਿਰਾ ॥ ਅਸ ਉਸਤਤਿ ਪੁਨ ਬਿਨੈ ਕਰ ਕਛ ਸੇਵਾ ਫੁਰਮਾਇ

---

੧. ਤਾਰਨ ਲਈ। ੨. ਸੁਖੇਨ। ੩. ਸੰਸਾਰ। ੪. ਪਹਿਰ। ੫. ਸੋ
੬. ਸਮੂਹ। ੭. ਉਜਲ। ੮. ਫਲਾਂ ਦੇ ਬ੍ਰਿਕ। ੯. ਚੰਦਨ। ੧੦. ਹਥ ਵਿਚ
ਕਪੂਰ। ੧੧. ਚੰਗੀ ਖੁਸ਼ਬੋ। ੧੨. ਸੁਚੇ ਤੇ ਸੋਹਣੇ ਮਾਣਿਕ ਅੰਦਰ ਜੜੇ ਹਨ। ੧੩. ਕਰੋੜਾਂ ਸੂ
੧੪. ਪ੍ਰਗਟ। ੧੫. ਆਸਰਾ ਨੂੰ ਧਾਰਕੇ। ੧੬. ਪ੍ਰਗਟ। ੧੭. ਪਾਖੰਡ। ੧੮. ਉਚਾ

ਸਤਿਗੁਰ ਤਿਨ ਸੋਂ ਭਾਖਯੋ ਸੱਚਖੰਡ ਹਮ ਜਾਇ॥ ੧੦॥ ਚੌਪਈ॥ ਸੁਨ ਆਗਯਾ ਵਿਸ਼ਨੂ ਅਰ ਇੰਦਾ॥ ਬ੍ਰਹਮਾ ਸ਼ਿਵ ਜੁ ਦੇਵਤਾ ਬ੍ਰਿੰਦਾ॥ ਲਿਯੋ ਸਿੰਘਾਸਨ ਕੰਧ ਉਠਾਇ॥ ਜਿਹ ਲਗ ਸਕਤ ਤਹਾਂ ਲਗ ਜਾਇ॥੧੧॥ ਆਗੇ ਸਤਿਗੁਰ ਪਹੁੰਚੇ ਤਹਾਂ॥ ਸਚ ਖੰਡ ਬਸੈ ਨਿਰੰਜਨ ਜਹਾਂ॥ ਤਹਿ ਪ੍ਰਕਾਸ਼ ਤੇ ਬਾਨੀ ਭਈ॥ ਸ੍ਰਗੁਣ ਰੂਪ ਹਮਰੋ ਤੁਮ ਸਈ॥੧੨॥ ਕਹਿ ਸਤਿਗੁਰ ਹਮ ਨਰ ਤਨ ਧਾਰਾ॥ ਗੁਰ ਸਿੱਖੀ ਕਰ ਹੈਂ ਪਰਚਾਰਾ॥ ਜਸ ਮਰਯਾਦਾ ਜਗਤ ਚਲਾਵੈਂ॥ ਪ੍ਰਿਥਮੈ ਆਪ ਕਰੈਂ ਸੁਖ ਪਾਵੈਂ ੧੩॥ ਅਬ ਗੁਰ ਮੰਤਰ ਦੀਜੈ ਸੋਇ॥ ਜਿਸਕੋ ਪਠ ਨਰ ਮੁਕਤੀ ਹੋਇ॥ ਸੁਨ ਨਿਜ ਸਗੁਨ ਰੂਪ ਕੀ [1]ਗਿਰਾ॥ ਸ੍ਰੀ ਅਕਾਲ ਮਹਾਂ ਵਾਕ ਉਚਰਾ ॥੧੪॥

੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ ਜਪੁ॥ ਦੋਹਰਾ॥ ਅਧਿਕਾਰੀ ਲਖਕੈ ਪੁਨਹਿ ਵਾਹਿਗੁਰੂ ਸੋਹੰ॥ ਕਲ ਮਹਿ ਮਹਿਮਾ ਨਾਮ ਕੀ ਦੇਹੁ ਜਗਤ ਕੋ ਰੰਗ॥੧੫॥ ਨਿਰੰਕਾਰ ਤੇ ਸਬਦ ਸੁਣ ਭੇ ਗੁਰ ਮਨ [2]ਅਹਿਲਾਦ॥ ਅਸ ਵਿਧ ਉਸਤਤਿ ਕਹਤ ਭੇ [3]ਪੁਰਸ਼ੋਤਮ ਮਰਯਾਦ॥੧੬॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥ ਦੋਹਿਰਾ॥ ਨਿਰੰਕਾਰ ਗੁਰ ਧਾਰ ਕੈ ਪੁਨ ਤਲਵੰਡੀ ਆਇ॥ ਆਗਿਆ ਲੇ ਸਭ ਹੀ ਗਏ ਜਹਿੰ ਜਹਿੰ ਤੇ ਸੁਰ ਆਇ॥੧੭॥ ਚੌਪਈ॥ ਸੁਤ ਕੀ ਮਹਿਮਾ ਮਨ ਮੈਂ ਮਾਨੀ॥ ਇਹੁ ਔਤਾਰ ਸੱਤ ਚਿਤ ਜਾਨੀ॥ ਚਿਤਹਿ ਵਿਚਾਰਤ ਭਯੋ ਪਰਭਾਤੁ॥ ਚਢਿਓ ਸੁ [4]ਮਾਰਤੰਡ [5]ਬਖਜਾਤੂ॥ ੧੮॥ ਜਾਨੀ ਨਾਨਕ ਜੀ ਮਨ ਮਾਤਾ॥ ਤਾਨ ਦਈ ਤਬ ਮੋਹਿ [6]ਕਨਾਤਾ॥ ਜਾਗੇ

੧. ਬਾਣੀ। ੨. ਅਨੰਦ। ੩. ਉਤਮ ਪੁਰਸ਼। ੪. ਸੂਰਜ। ੫. ਪ੍ਰਗਟ।
੬. ਮੋਹ ਦੀ ਕਨਾਤ ਤਾਣ ਦਿਤੀ।

ਪੁਨ ਕਰਕੈ ਮੁਖ ਰੂਖਾ ॥ ਕਹੈਂ ਮਾਤ ਦੇ ਭੂਜਨ ਭੂਖਾ ॥ ੧੯ ॥
ਨਿਸ ਕੀ ਭੂਲੀ ਸਕਲ ਵਿਚਾਰਾ ॥ ਲਖੀ ਰਿਦੈ ਸੁਤ ਮੋ [1]ਭੁਖਿ-
ਆਰਾ ॥ [2]ਦਧਿ ਨਵ ਨੀਤ ਦਯੋ ਹਿਤ ਖਾਨੈ ॥ ਜਿਉ ਆਗੈ ਜਾਨੈ
ਤਿਵ ਜਾਨੈ ॥ ੨੦ ॥ ਬਿਚਰਹਿਂ ਖੇਲਨ ਮਹਿ [3]ਅਨਰਾਗੇ ॥ ਦੌਰ
ਦੌਰ ਮਿਲ ਬਾਲ ਸਭਾਗੇ ॥ ਥਿਰ ਹੋਵਤ ਥਿਰ ਹੋਵੈਂ ਸਾਰੇ ॥
ਬੈਸਹਿ ਬੈਸ ਜਾਏਂ ਇਕ ਬਾਰੇ ॥ ੨੧ ॥ ਨਾਨਕ [4]ਆਨਨ ਭਨਹਿ
ਕਹਾਨੀ ॥ ਭਗਤ ਬਿਰਾਗ ਬਿਖੇ ਜੋ [5]ਸਾਨੀ ॥ ਸਰਵਨ ਮਨਨ
ਕਰਹਿਂ ਨਿਧਯਾਸਾ ॥ ਪੁਨ ਸੁਨਨੈ ਕੀ ਵਧਹਿ ਪਿਆਸਾ ॥ ੨੨ ॥
[6]ਗਿਰਾ ਸੁਗੰਧ [7]ਬਦਨ ਅਰ ਬਿੰਦਾ ॥ ਜੁਗਤ ਯੁਕਤ ਸੁੰਦਰ
[8]ਮਕਰੰਦਾ ॥ ਬਾਲ ਬ੍ਰਿੱਧ ਮਮ ਭਏ ਮਲਿੰਦਾ ॥ ਸ੍ਰਵਨ ਕਰਹਿ ਨ
ਅਘਾਤ ਅਨੰਦਾ ॥ ੨੩ ॥ ਦੋਹਿਰਾ ॥ ਆਵਤ ਜਾਵਤ ਮਨੁਜ
ਜੋ ਸੁਨਤ ਠਾਂਢ ਹੋਇ ਜਾਇ ॥ ਪੰਡਤ ਸੇ ਮਧੁਰੇ ਲਗਹਿਂ ਕੀਰਤ
ਬਦਨ ਅਲਾਇ ॥ ੨੪ ॥ ਚੌਪਈ ॥ ਇਹ ਬਾਲਕ ਕੈਸੇ ਬੱਚ
ਬੋਲਹਿ ॥ ਬਾਲ ਬੈਸ ਹੈ ਬੋਲ ਅਮੋਲਹਿ ॥ ਚੰਦ [9]ਬਦਨ ਤੈ
[10]ਸੁਧਾ ਸਮਾਨੀ ॥ ਸ੍ਰੁਤੀ ਵੇਦ ਸਮ ਬੋਲਤ ਬਾਨੀ ॥ ੨੫ ॥ ਲਗੀ
[11]ਸਿਸਨ ਕੀ ਪ੍ਰੀਤ ਘਨੇਰੀ ॥ ਸੰਗ ਨ ਤਜਹਿਂ ਰਹੈਂ ਮੁਖ ਹੇਰੀ ॥
ਸਦਨ ਆਇਂ ਜਬ [12]ਵੀਨਾ ਨਾਥੂ ॥ ਸਿਸ ਨਹਿ ਤਜਹਿਂ ਰਹੈਂ
ਤਹਿ ਸਾਥੂ ॥ ੨੬ ॥ ਬਾਹਿਰ ਚਲਤਹੁ ਸੰਗ ਸਿਧਾਰਹਿਂ ॥ ਇਸ
ਬਿਧਿ ਨਿਤ ਪ੍ਰਭੁ ਸੁਖਦ ਬਿਹਾਰਹਿਂ ॥ [13]ਸੰਬਤ ਖਟ ਮਹਿ ਗੁਰ ਕੀ
ਲੀਲ੍ਹਾ ॥ ਕਵਿ ਵਾਰੀ ਸਤਿਗੁਰੂ ਰੰਗੀਲਾ ॥ ੨੭ ॥ ਮਰਹਟੇ
ਛੰਦ ॥ ਹੇਰਤ ਸੁਤ ਕਾਲੂ ਹਰਖ ਬਿਸਾਲੂ ਪੜ੍ਹਨ ਉਚਿਤ ਮਨ
ਜਾਨ ॥ ਹਮ ਕਾਜ ਵਿਸੇਖਾ ਸੀਖਹਿ ਲੇਖਾ ਸਾਤ ਬਰਖ ਬੇ ਮਾਨ ॥

੧. ਭੁਖਾ ਹੈ। ੨. ਦਹੀ। ੩. ਪ੍ਰੇਮ ਨਾਲ। ੪. ਮੁਖ ਤੋਂ। ੫. ਮਿਲੀ ਹੋਈ। ੬. ਬਾਣੀ। ੭. ਮੁਖ ਕਮਲ ਦੇ ਨਿਆਈਂ। ੮. ਸੁਹਣਾ ਰਸ। ੯. ਚੰਦ ਮੁਖ ਤੋਂ। ੧੦. ਅੰਮ੍ਰਿਤ। ੧੧. ਬਾਲਕਾਂ ਦੀ। ੧੨. ਗੁਰੂ ਮਾਲਕ। ੧੩. ਛੇ ਸਾਲ।

॥ ੩੦ ॥ ਕਰ ਤੇ ਧਨ ਧਰ ਅਗਰ ਮਹੰਤਾ ॥ ਅਸਨ ਬਸਨ ਲੇਵੋ
ਸੁਖਵੰਤਾ ॥ ਹਮ ਨੇ ਤੁਮਰੀ ਸਭ ਬਿਧ ਜਾਨੀ ॥ ਕਰਤ ਨ ਜਾਚਨ
ਜੋ ਗੁਨ ਹਾਨੀ ॥ ੩੧ ॥ ਬਿਨ ਜਾਚੇ ਸਾਦਰ ਸੋਂ ਦੇਈ ॥ ਤਾਂਕੋ ਰੁਚ
ਸੋਂ ਅਚਨ ਕਰੇਈ ॥ ਅਬਹਿ ਪਠਾਏ ਸ੍ਰੀ ਕਰਤਾਰਾ ॥ ਲੇ ਕਰ ਸੁਖ
ਸੋਂ ਕਰਹੁ ਅਹਾਰਾ ॥ ੩੨ ॥ ਕਹਿ ਮਹੰਤ [1]ਲਘੁ ਬੈਸ [2]ਕੁਲੀਨੰ ॥
ਤੁਮ ਬਿਵਹਾਰ ਸੁ ਜਨਕ ਅਧੀਨੰ ॥ ਪਠਿਉ ਕਾਜ ਕਿਹ ਤੋਹਿ
ਵਿਚਾਰੀ ॥ ਜਾਹਿ [3]ਛੂਛ ਤੌ [4]ਰਿਸ ਨਹਿ ਧਾਰੀ ॥ ੩੩ ॥ ਸੁਨਹੁ
ਸੰਤ ਮੈਂ ਪਿਤਾ ਨਿਦੇਸਾ ॥ ਸੋ ਕੀਨੋ ਜਿਸ ਲਾਭ ਵਸੇਸਾ ॥ ਮੁਝ ਸੋਂ
ਕਹਿਓ ਬਨਜ ਸੁਭ ਕਰੀਏ ॥ ਯਾਂਤੇ ਅਨਤ ਨ ਭਲੋ ਬਿਚਰੀਏ ॥
੩੪ ॥ ਬਾਨੀ ਸੁਨੀ ਸਧੀਰ ਮਹੰਤਾ ॥ ਕਹਿ ਜਿ ਤਵ ਉਰ ਇਹੁ
ਵਿਢ ਮੰਤਾ ॥ ਲੇ ਜਾਵੋ ਧਨ ਨਿਜ ਕਹਿ ਨਗਰੀ ॥ ਬਸਨ ਰਸਤ
ਆਨ ਦਿਹੁ ਸਗਰੀ ॥ ੩੫ ॥ ਸੁਨ ਕਰ ਸੰਤਨ ਕੀ ਗੁਰ ਬਾਨੀ ॥
ਚੂੜ੍ਹ ਕਾਣ ਮਹਿੰ ਗੇ ਖੁਨ ਖਾਨੀ ॥ ਅਸਨ ਬਸਨ ਲੇ ਚਰਨ ਚਵਾਏ
॥ ਸੰਤ ਰੇਣ ਕੇ ਪਾਸ ਲਿਆਏ ॥ ੩੬ ॥ ਸਭੀ ਸਮਾਜ ਮਹੰਤ
ਅਗਾਰੀ ॥ ਧਰ ਬੈਸੇ ਸੇਵਕ ਸੁਖ ਕਾਰੀ ॥ ਦੀਜ਼ੈ ਆਇਸ ਹੋਇ
ਰਸੋਈ ॥ [5]ਅਚੈਂ ਸੰਤ ਪੁਨ [6]ਓਢੈਂ ਲੋਈ ॥ ੩੭ ॥ ਸੋਰਠਾ ॥
ਸੁਨ ਮਹੰਤ ਮਤਵੰਤ ਕਹੀ ਗਿਰਾ ਜਗ ਕੰਤ ਸੋਂ ॥ ਕਰ ਅਚਵਹਿੰਗੇ
ਸੰਤ ਤੁਮ ਗਮਨਹੁ ਘਰ ਆਪਨੇ ॥ ੩੮ ॥ ਚੌਪਈ ॥ ਸ੍ਰੀ ਗੁਰ
ਗਮਨੇ ਤਿਨ ਕੋ ਤਿਆਗੀ ॥ ਬੋਲੇ ਸੰਤ ਗਿਰਾ ਅਨਰਾਗੀ ॥ ਆਰ-
ਲਘ ਬਾਲ ਸੁਚਾਲੀ ॥ [7]ਗਿਰਾ ਵਰਾਗ ਭਗਤ [8]ਭਲ [9]ਸਾਲੀ ॥
੩੯ ॥ ਤੁਮ ਸੋਂ ਆਨ ਕੀਨ ਬਹੁ [10]ਭਾਊ ॥ ਮ੍ਰਿਦਲ ਕ੍ਰਿਪਾਲ
ਬਿਸਾਲ ਸੁਭਾਊ ॥ ਭੋਜਨ ਬਸਨ ਆਨ ਜਬ ਬੈਸੇ ॥ ਰਲਨ ਰਜਾਇ

੧. ਉਮਰ ਛੋਟੀ। ੨. ਵੱਡੀ ਕੁਲ ਵਾਲਾ। ੩. ਖ਼ਾਲੀ। ੪. ਗੁਸਾ
੫. ਪ੍ਰਸਾਦ ਛਕਣਾ ਕੀਤਾ। ੬. ਲੋਈ ਨੂੰ ਲੈਣਾ ਕੀਤਾ। ੭. ਬਾਣੀ ਵੈਰਾਗ ਵਾਲੀ।
੮. ਚੰਗਾ। ੯. ਮਿਲੀ ਹੋਈ। ੧੦. ਪ੍ਰੇਮ।

ਦੀਨ ਤੁਮ ਕੈਸੇ ॥ ੪੦ ॥ ਸੁਨ ਮਹੰਤ ਬੋਲਿਓ [1]ਬਰ ਬਾਨੀ ॥ ਇ
ਤੋ ਪਰਮ ਪੁਰਖ ਸੁਖ ਦਾਨੀ ॥ ਕਲਾਵਾਨ ਗਯਾਨੀ ਗੁਨ ਖਾਨੀ ॥
[2]ਦੁਰਿਓ ਰਹਿਤ [3]ਗਤ ਪਰਿਓ ਨ ਜਾਣੀ ॥ ੪੧ ॥ ਭਯੋ [4]ਅਸ
ਮੁਝ ਤੇਜ ਪ੍ਰਭਾਉ ॥ ਯਾਂਤੇ ਦੀਨੀ ਜਾਨ [5]ਰਜਾਊ ॥ ਇਨਕੇ ਦਰਸ
ਮੁਕਤੀ ਪਾਈ ॥ ਸੁਫਲ ਜਨਮ ਹਮ ਤੁਮਰਾ ਥਾਈ ॥ ੪੨ ॥
ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸਾਚੇ ਵਨਜ
ਪ੍ਰਸੰਗ ਬਰਨਨੰ ਨਾਮ ਦਸਮੋ ਮੰਦਰਹਿ ॥ ੧੦ ॥

ਦੋਹਿਰਾ ॥ ਸੰਤਨ ਕੋ ਪ੍ਰਸੰਨ ਕਰ ਗੁਰ ਨਾਨਕ ਜਬ ਆਇ
॥ ਸਹਿਜੇ ਸਹਿਜੇ ਉਲਘ ਮਗ ਤਿਲਵੰਡੀ ਦਰਸਾਇ ॥ ੧ ॥
ਚੌਪਈ ॥ ਸ੍ਰੀ ਨਾਨਕ ਜੀ ਪੀਲੋ ਹੇਠ ॥ ਬੈਠ ਗਏ ਧਰ ਕੇ ਸੁਭ
ਠੇਠ ॥ ਸਾਹਿਬ ਨਾਮ ਤੰਬੂ ਜਿਸ ਕੇਰਾ ॥ ਬਾਲਾ ਤਬ ਘਰ ਗ
ਤਿਸ ਵੇਰਾ ॥ ੨ ॥ ਕਾਲੂ ਪੂਛੇ ਭਾਖ ਸੁਨਾਯੋ ॥ ਸੁਨ ਕਰ ਕਾਲੂ
ਚਕ੍ਰਤ ਥਾਯੋ ॥ ਤਾਤ ਕਾਲ ਆਵਤ ਭਾ ਤਹਾਂ ॥ ਸ੍ਰੀ ਗੁਰ ਨਾਨਕ
ਬੈਠੇ ਜਹਾਂ ॥ ੩ ॥ ਕਹਿ ਬੇਟਾ ਸੌਦਾ ਕਸ ਕੀਨਾ ॥ ਮੈਂ ਏਤੋ ਧਨ
ਤੁਮ ਕੋ ਦੀਨਾ ॥ ਸੁਨ ਕਰ ਸ੍ਰੀ ਨਾਨਕ ਕਹੇ ਤਾਤਾ ॥ ਤੁਮਰੀ
ਆਇਸ ਮਾਨੀ [6]ਸਾਤਾ ॥ ੪ ॥ ਕਹਿਓ ਆਪ ਲਾਭ ਬਡ ਵਾਰੋ ॥
ਕਰਹੋ ਸੌਦਾ ਭਲੀ ਪ੍ਰਕਾਰੋ ॥ ਮੈਂ ਸੌਦੇ ਸਾਚੇ ਕਰ ਆਯੋ ॥ ਏਕ
ਅਨੇਕ ਹੋਵੈ ਮਨ ਭਾਯੋ ॥ ਸੁਨ ਕਰ ਬਚਨ ਸ੍ਰੀ ਗੁਰ [7]ਕੇਰੇ ॥
[8]ਹਰਖਤ ਭੇ ਕਾਲੂ ਤਿਸ ਬੇਰੇ ॥ ਹੇ ਬੇਟਾ ਜੋ ਕੀਨ ਭਲੇਰਾ ॥ ਅਬ
ਘਰ ਕੋ ਚਾਲੋ [9]ਬਿਨ ਦੇਰਾ ॥ ੬ ॥ ਅਸ ਕਹਿ ਸ੍ਰੀ ਨਾਨਕ ਕੋ
ਲਿਆਏ ॥ ਮਾਤਾ ਦੇਖ ਬਹੁਤ ਸੁਖ ਪਾਏ ॥ ਕਛੁ ਦਿਨ ਮੈਂ ਭਾਈ

੧. ਸ੍ਰਿਸ਼ਟ । ਬਾਣੀ । ੨. ਛੁਪਣ ਤੋਂ ਬਿਨਾਂ ਹੈ । ੩. ਮਰਯਾਦਾ । ੪. ਬਹੁਤ
੫. ਆਗਿਆ । ੬. ਸਰੀ । ੭. ਦੇ । ੮. ਪ੍ਰਸੰਨ । ੯. ਦੇਰ ਤੋਂ ਬਿਨਾਂ ਚਲੋ ।

ਜੈਰਾਮ ॥ ਆਤ ਭਯੋ [1]ਸਸੁਰਾਰਹਿ ਧਾਮ ॥ ੭ ॥ ਘਰ ਸੁਲਤਾਨ ਪੁਰੇ ਜਿਸ ਕੇਰਾ ॥ ਦੌਲਤ ਖਾਨ ਨਵਾਬ ਵਡੇਰਾ ॥ ਤਹਿ ਕੋ ਏਹ ਦੀਵਾਨ ਰਹਾਈ ॥ ਸੋ ਸ੍ਰੀ ਕਾਲੂ ਕੇਰ ਜਮਾਈ ॥ ੮ ॥ ਸ੍ਰੀ ਨਾਨਕ ਕੀ ਭੈਣ ਨਾਨਕੀ ॥ ਸੁਭ ਸੁਭਾਵ ਬਹੁ ਮਤ ਸਿਆਨ ਕੀ ॥ ਬੈਸ ਮਾਂਹਿ ਤੱਤ ਬਰਖ ਬਡੇਰੀ ॥ ਅਤਿ ਪ੍ਰੀਤਮ ਸ੍ਰੀ ਨਾਨਕ ਕੇਰੀ ॥ ੯ ॥ ਸੋ ਜਰਾਮ ਕੇ ਸੰਗ ਵਿਆਹੀ ॥ ਲੈਨ ਆਯੋ ਜੈਰਾਮ ਤਿਸਾਹੀ ॥ ਬੀਬੀ ਜੀ ਕਹਿ ਮਾਤਾ ਤਾਈ ॥ ਹੇ ਮਾਤਾ ਸੁਨੀਐ ਮਨ ਲਾਈ ॥ ੧੦ ॥ ਮੋਰ ਪ੍ਰੇਮ ਸ੍ਰੀ ਨਾਨਕ ਮਾਹੀ ॥ ਇਨ ਦੇਖੇ ਬਿਨ ਹੌਂ ਮਰ ਜਾਹੀਂ ॥ ਮੋਰੋ ਤੇ ਕਛੁ ਦਾਵਾ ਨਾਹੀਂ ॥ ਪਰ ਇਤਨੀ ਮੈਂ ਬਿਨੌ ਕਰਾਹੀਂ ॥ ੧੧ ॥ ਸ੍ਰੀ ਨਾਨਕ ਮੇਰੇ ਸੰਗ ਜਾਵੈਂ ॥ ਕਛੁ ਦਿਨ ਰਹੈਂ ਬਹੁਰ ਚਲ ਆਵੈਂ ਸੁਨ ਕਰ ਮਾਤਾ ਨਾਨਕ ਪਿਤ ਕੋ ॥ ਕਹਿਤ ਭਈ ਬੀਬੀ ਕੇ ਹਿਤ ਕੇ ॥ ੨੨ ॥ ਸੁਨ ਕਰ ਕਹਿਤ ਭਯੋ ਸੁਤ ਏਕਾ ॥ ਇਨ ਬਿਨ ਕੌਨ ਹਮਾਰੀ [2]ਟੇਕਾ ॥ ਇਸ ਦੇਖੇ ਬਿਨ ਚੈਨ ਨ ਆਵੇ ॥ ਬੀਬੀ ਜੀ ਕੈਸੇ ਲੈ ਜਾਵੇ ॥ ੧੩ ॥ ਕਹਿ ਮਾਤਾ ਜੀ ਬਾਤ ਤੇ ਐਸੇ ॥ ਦੇਖੇ ਬਿਨ ਜੀਵੋਂ ਮੈਂ ਕੈਸੇ ॥ ਪਰ ਬੀਬੀ ਕੋ ਬਚਨ ਹਟਾਵਨ ॥ ਕੈਸ ਕਰੈਂ ਹੇ ਸੁਭ ਮਤ ਪਾਵਨ ॥ ੧੪ ॥ ਅਸ ਕਹਿ ਸ੍ਰੀ ਨਾਨਕ ਕੀ ਤਿਆਰੀ ॥ ਬੀਬੀ ਜੀ ਕੇ ਸੰਗ ਸਵਾਰੀ ॥ ਸੁਨ ਜੈਰਾਮ ਭਾਈ ਸੁਖ ਪਾਯੋ ॥ ਧੰਨ ਧੰਨ ਅਪਨੇ ਭਾਗ ਗਨਾਯੋ ॥ ੧੫ ॥ ਰਾਇ ਬੁਲਾਰ ਸੁਨੀ ਇਹੁ ਬਾਤਾ ॥ ਸੁਲਤਾਨ ਪੁਰੇ ਸ੍ਰੀ ਨਾਨਕ ਜਾਤਾ ॥ ਮਿਲਨੇ ਗੁਰ ਨਾਨਕ ਕੋ ਆਯੋ ॥ ਸ੍ਰੀ ਜਰਾਮ ਕੋ ਭਾਖ ਸੁਨਾਯੋ ॥ ੧੬ ॥ ਦੌਲਤ ਖਾਨ ਨਵਾਬ ਜੋ ਥਾਰਾ ॥ [3]ਸੋ ਮਮ ਲਖੋ ਮਿਤ੍ਰ ਅਤ ਪਿਆਰਾ ॥ ਤਿਸ ਕੇ ਤੁਮ ਦੀਵਾਨ ਬਡੇਰੇ ॥ ਪੁਨ [4]ਦਮਾਦ ਕਾਲੂ ਕੇ ਹੇਰੇ ॥੧੭॥ ਐ ਹੌ ਮਿਤ੍ਰ ਹਮਾਰੇ ਪਿਆਰੇ ॥ ਤਿਆਰ ਭਏ ਨਾਨਕ ਸੰਗ ਥਾਰੇ ॥

---

੧. ਸਹੁਰੇ। ੨. ਆਸਰਾ। ੩. ਸੀ। ੪. ਜਵਾਈ।

ਮੈਂ ਤੋ ਸਦ ਇਨ ਕੇ ਅਨੁਸਾਰੀ ॥ ਤੁਮ ਭੀ ਸਦ ਰਹੀਓ ਹਿਤਕਾਰੀ ॥ ੧੮ ॥ ਇਨ ਕੋ ਸਨਬੰਧੀ ਨਹਿ ਜਾਨੋ ॥ ਖੁਦ ਖ਼ੁਦਾਇ ਕਾ ਰੂਪ ਪਛਾਨੋ ॥ ਹਮਰੇ ਤੁਮਰੇ ਭਾਗ ਬਡੇਰੇ ॥ ਨਿਸ ਦਿਨ ਦਰਸ ਕਰੈਂ ਇਨ ਕੇਰੇ ॥ ੧੯ ॥ ਭੁਜੰਗ ਛੰਦ ॥ ਬਡੋ ਪ੍ਰੇਮ [1]ਰਾਯੋ ਚਰਨ ਲੀਨ ਚੂਮੰ ॥ [2]ਮੁਚਿਓ ਨੈਨ ਨੀਰੰ ਗਿਰੀ ਬੂੰਦ ਭੂਮੰ ॥ ਗਏ ਨਿਕਟ ਮਾਤਾ [3]ਅਸ਼ਰ ਡਾਰੀ ॥ ਭਰੇ [4]ਅੰਕ ਮੈਂ ਬਹੁਤ ਪ੍ਰੇਮੰ ਸੰਭਾਰੀ ॥ ੨੦ ॥ ਕਰੀ ਬੰਦਨਾ [5]ਮਾਤ ਕੌ ਰੋਤ ਛੋਰੀ ॥ ਪਿਤਾ ਕੋ ਨਮੋ ਕੀਨ ਦੋ ਹਾਥ ਜੋਰੀ ॥ [6]ਸਖਾ ਕੋ ਮਿਲੇ ਜੋ ਹੁਤੇ ਬਾਲ ਪਿਆਰੇ ॥ ਸੁ ਬਾਲਾ ਲੀਏ ਸੰਗ ਤੌ ਪੰਥ ਚਾਲੇ ॥ ੨੧ ॥ ਭੱਯਾ ਜੈਰਾਮੰ ਬੀਬੀ ਸੰਗ ਚਾਲੀ ॥ ਉਲੰਘੇ ਸੁ ਪੰਥੰ [7]ਪ੍ਰਮੋਦੰ ਬਿਸਾਲੀ ॥ ਪੁਰੀ ਸੁਲਤਾਨੰ ਨਿਜੰ ਧਾਮ ਜਾਈ ॥ ਜਰਾਮੰ ਕਹੰ ਗ੍ਰਹਿ ਪੁਨੀਤੰ ਸੁਬਾਈ ॥ ੨੨ ॥ ਯਾ ਬਿਧ ਸੋਂ ਸੁਭ ਬੈਨ ਕਹੇ ਉਰ ਸਾਦਰ ਸੇਵ ਭਲੇ ਕਰਹੀ ॥ ਕਾਲ ਬਿਤਾਵਹਿ ਦਿਆਲ ਮਹਾਂ ਸੁਲਤਾਨ ਪੁਰੇ ਸੁਖ ਸੋਂ ਫਿਰਹੀ ॥ ਤਾਰਨ ਜਾ ਅਵਤਾਰ ਧਰਿਓ [8]ਕਲ ਕੇ [9]ਨਰ ਮੰਦ ਮਹਾਂ ਜਰਹੀ ॥ ਬਾਸਰ ਏਕ [10]ਸੁਸਾ [11]ਪਤ ਸੋਂ ਭਗਨੀ ਮਿਲ ਬੈਸਤ ਭੇ ਘਰ ਹੀ ॥ ੨੩ ॥ ਪੰਕਜ ਨੈਨ ਪ੍ਰਭੂ [12]ਗੁਨ ਐਨ ਭਨੇ ਮੁਖ ਬੈਨ ਸੁਨੋ ਮਮ ਬਾਨੀ ॥ ਕਾਰ ਬਿਹੀਨ ਭਲੇ ਨਹਿੰ ਚੀਨ ਕਰੈਂ ਪਰਬੀਨ ਸਭੈ ਜਗ ਜਾਨੀ ॥ ਹੈ ਜਗ ਰੀਤ ਕਰੈਂ ਸਭ ਪ੍ਰੀਤ ਸੁ ਕਜੋਂ [13]ਵਿਪ੍ਰੀਤ ਕਰੋਂ ਮਨ ਮਾਨੀ॥ ਦੇਹੁ ਬਤਾਇ ਜੋਊ ਮਨ ਭਾਏ ਬਿਤਾਏ ਸਮਾਂ ਪਰਚਾਨ ਜੁ ਪ੍ਰਾਨੀ ॥ ੨੪ ॥ ਸੁਨ ਕੈ [14]ਭਗਨੀ ਪੁਨ ਬੈਨ ਭਨੇ ਮਨ ਗਯਾਨ ਸੁਨੋ ਗੁਨ ਤੋ

੧. ਰਾਇ ਬੁਲਾਰ। ੨. ਅੱਖਾਂ ਬੰਦ ਕਰਕੇ ਜਲ ਦੀਆਂ ਬੂੰਦਾਂ ਧਰਤੀ ਤੇ ਡਿਗੀਆਂ। ੩. ਅਸੀਸ ਦਿਤੀ। ੪. ਗੋਦ ਵਿਚ। ੫. ਮਾਤਾ ਨੂੰ ਰੋਂਦਿਆ ਛਡਿਆ। ੬. ਮਿਤ੍ਰਾਂ ਨੂੰ। ੭. ਪ੍ਰਸੰਨ। ੮. ਕਲਜੁਗ ਦੇ ਜੀਵਾਂ ਦੇ ਤਾਰਨ ਲਈ ਅਵਤਾਰ ਲਇਆ ਹੈ। ੯. ਮਨੁਖਾਂ ਦੀ ਭੈੜੀ ਮਤ ਨੂੰ ਦੂਰ ਕੀਤਾ। ੧੦. ਭੈਣ। ੧੧. ਨਾਲ। ੧੨. ਗੁਣਾਂ ਦੇ ਘਰ। ੧੩. ਉਲਟੀ। ੧੪. ਭੈਣ ਜੀ।

ਪਰਚਾ ॥ ਜਗ ਕੰਤ ਮਤੋ ਚਿਤ ਸੰਤ ਬਿਅੰਤ ਕਰੋ ਮਿਲ ਸੰਤਨ ਸੋ ਚਰਚਾ ॥ ਨਰ ਨਾਰ [1]ਚਰਾ ਚਰ ਦੇਨ ਦਤਾਰ ਸੁਰਾ ਸੁਰ [2]ਬ੍ਰਿੰਦ ਕਰੈਂ [3]ਅਰਚਾ ॥ ਧਨ ਧਾਮ ਪਦਾਰਥ ਜੇ ਘਰ ਮੈਂ ਕਰਨਾ ਤਵ ਲੇਹੁ ਕਰੋ ਖਰਚਾ ॥ ੨੫ ॥ ਵਾਕ ਜਰਾਮ ਭਨੇ ਅਭਰਾਮ ਜੋ ਕਾਮਨਾ ਹੋਇ ਸੁ ਧਾਮ ਤੇ ਲੀਜੈ ॥ ਜੇ ਜਗ ਕਾਜ ਸੁ [4]ਪਾਜ ਸਮਾਜ ਤੁਮੈ ਨਹਿੰ ਛਾਜਤ ਕਿਉਂ ਉਰਝੀਜੈ ॥ [5]ਬੱਲਭ ਜੀ ਸੁਨੀਏਂ ਮਮ ਬਾਤ ਸੁ ਕਾਰ ਵਿਹਾਰ ਮਹਿੰ ਮੋ ਸੇ ਲਖੀਜੈ ॥ ਬੈਠ ਰਹੋ ਜਸ ਨਾਮ ਕਹੋ ਹਰਿ ਪ੍ਰੇਮ ਲਹੋ ਸੁਖ ਯੋਂ ਮੁਝ ਦੀਜੈ ॥ ੨੬ ॥ ਪੁਨ ਪੰਕਜ ਨੈਨ ਭਨੇ ਮੁਖ ਬੈਨ ਸੁ ਉਤਮ ਪੁਰਖ ਬਖਾਨਤ ਜੈਸੇ ॥ ਕਰ ਸੌਂ ਕਰ ਕਾਰ ਅਹਾਰ ਕਰੈਂ ਕ੍ਰਿਤਾਰਥ ਦੇਹਿ ਕਰੈਂ ਨਰ ਐਸੇ ॥ ਧਨ ਆਪ ਕਮਾਇਕੈ ਖਾਵੈਂ ਭੋਜਨ [6]ਛਾਦਨ ਸਾਧਨ ਦੈਸੇ ॥ ਕਰਨਾ ਕਰ ਸੰਤ ਉਧਾਰ ਕਰੈਂ ਭਵ ਭੀਤਰ ਫੇਰ ਨ ਆਵਤ ਕੈਸੇ ॥ ੨੭ ॥ ਫੇਰ ਜਰਾਮ ਗਿਰਾ ਉਚਰੀ ਤੁਮ ਆਇਸ ਮੋ ਮਨ ਹੈ ਅਨੁਸਾਰੀ ॥ ਮੋਰ ਸਕੌਂ ਨ ਕਹਿਓ ਤੁਮਰੋ ਜਿਨ ਕੀਰਤ ਰਾਇ ਬੁਲਾਰ ਉਚਾਰੀ ॥ ਲੇਖਾ ਪਢੇ ਤੁ ਕਹੋ ਮੁਝ ਸੋਂ ਕਛੁ ਲੈ ਦੇਊਂ ਜੋ ਹੋਇ ਲੇਖੇ ਕੀ ਕਾਰੀ ॥ ਹੌਂ ਸਭ ਜਾਨਤ ਭਾਂਤ ਹਿਸਾਬ ਕੀ ਲੇਨ ਜੁ ਦੇਨ ਭਲੇ ਹੈ ਵਿਚਾਰੀ ॥ ੨੮ ॥ ਦੋਹਰਾ ॥ ਦੌਲਤ ਖਾਂ ਨਬਾਬ ਕੋ ਮੋਦੀਖਾਨਾ ਲੇਹੁ ॥ ਤੁਮ ਤੇ ਹੋਇ ਨਿਬਾਹੁ ਜੇ ਕਰਹੁ ਕਾਜ ਸੁਭ ਏਹੁ ॥ ੨੯ ॥ ਕਬਿੱਤ॥ ਭਾਖੀ ਜੋ ਜੈਰਾਮ ਸੋਈ ਨਾਨਕ ਜੀ ਮਾਨ ਮਨ ਕਹੈਂ ਕਰਤਾਰ ਨਿਰਬਾਹੈ ਮੁਹਿ ਕਾਜ ਕੋ ॥ ਦੀਨ ਬੰਧ ਦਯਾ ਨਿਧ ਸਦਾ ਈ ਪ੍ਰਸਿਧ ਸਾਰੈ ਸੰਤਨ ਸਹਾਈ ਰਾਖੈ ਨਿਜ ਨਾਮ ਲਾਜ ਕੋ ॥ ਭਾਖਤ ਜੈਰਾਮ ਤੁਮ ਪਾਸ ਹੋਏ ਆਵੈ ਕਾਮ ਰਿਦੇ ਮੈਂ ਵਿਚਾਰੋ ਜਾਨੇ ਬਹੁਤ ਸਮਾਜ

੧. ਜੜ੍ਹ ਚੇਤਨ। ੨. ਸਮੂਹ। ੩. ਬੰਧਨਾ। ੪. ਪਖੰਡ, ਦਿਖਲਾਵਾ। ੫. ਪਿਆਰੇ। ੬. ਕਪੜਾ।

ਕੇ ॥ ਚੱਲੀਏ ਨਵਾਬ ਪਾਸ ਮਿਲੀਏ ਅਵਾਸ ਤਿਹ ਕੀਜੈ ਨ ਬਿਲੰਬ
ਅਬ ਭਲੋ ਦਿਨ ਆਜ ਕੋ ॥ ੩੦ ॥ ਸਵੱਯਾ ॥ ਦੌਲਤ ਖਾਨ ਕੇ
[੧]ਭੌਨ ਗਏ ਪ੍ਰਭੁ ਜਾਇ ਮਿਲੇ ਸਭ ਬਾਤ [੨]ਜਨਾਏ ॥ ਨਾਨਕ ਰੂਪ
ਨਿਹਾਰ ਨਬਾਬ ਕਹੈ ਇਹੁ ਮੋਦੀ ਕੀ ਕਾਰ ਚਲਾਏ ॥ ਹੈ ਮਤਵਾਨ
ਸੁਜਾਨ ਸਾ ਦੀਸਤ [੩]ਪੋਸਸ ਭੇਟ ਦਯੋ ਹਰਖਾਏ ॥ ਰੋਰਿਪੱਯੇ ਪੁਨ
ਤੀਨ ਹਜ਼ਾਰ ਜੈਰਾਮ ਸਮੇਤ ਲਏ ਘਰ ਆਏ ॥ ੩੧ ॥ ਸੋਰਠਾ ॥
ਅਗਲੇ ਦਿਨ ਜੈਰਾਮ ਸਭ ਬਿਧ ਸੌਜ ਲਿਆ ਭਲੇ ॥ ਗਾਦੀ ਬੈਠ
ਭਿਰਾਮ ਬਾਲਾ ਤੋਲਤ ਦੇਵਈ ॥ ੩੨ ॥ ਸੰਬਤ ਸਤਰਹਿ ਮਾਹਿ
ਮੋਦੀ ਖਾਨ ਚਲਾਇਓ ॥ ਸ੍ਰੀ ਸਤਿਗੁਰ ਜ਼ਗ ਰਾਹਿ ਖੇਲ ਕਵਨ
ਕਵੀ ਕਹਿ ਸਕੈ ॥ ੩੩ ॥ ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ
ਪ੍ਰਿਥਮ ਮਹਿਲੇ ਸੁਲਤਾਨ ਪੁਰ ਆ ਗਵਨ ਮੋਦੀ ਖਾਨੇ ਪ੍ਰਸੰਗ
ਬਰਨਨੰ ਨਾਮ ਇਕਾਦਸਮੋ ਮੰਦਰਹਿ ॥੧੧॥

ਦੋਹਿਰਾ ॥ ਸੰਮਤ ਦਸ ਅਰ ਆਠ ਮੈਂ ਲੰਗਰ ਗੁਰੂ
ਲਗਾਇ ॥ ਭੂਖੋ ਕੋ ਨਹਿੰ ਜਾਵਈ [੪]ਬਿੰਜਨ ਬਹੁ ਬਿਧ ਖਾਇ ॥
੧ ॥ ਕਬਿੱਤ ॥ ਆਵਤ [੫]ਹਜਾਰ ਮੋਦੀ ਖਾਨੇ ਕੀ ਚਲਾਏ ਕਾਰ
ਲੇਨ ਜੋਊ ਆਏ ਸੋਊ ਜਾਏ [੬]ਹੁਲਸਾਇਕੈ ॥ ਬਜਾਜੀ ਔ ਜਿਨਸ
[੭]ਬਸਾਤੀ ਰੰਗ ਰੰਗ ਬਹੁ ਗੁਰੂ ਬਤਲਾਏ ਬਾਲਾ ਦੇਵੈ [੮]ਧਾਇ
ਧਾਇਕੈ॥ ਮਾਂਗਤ ਜੋ ਆਵੈ ਕੋਊ [੯]ਛੂਛੋ ਹੂੰ ਨ ਜਾਵੈ ਬਹੁ [੧੦]ਆਸਿਖ
ਅਲਾਵੈ ਜੋਊ ਮਾਂਗੈ ਸੋਊ ਪਾਇਕੈ॥ਹੋਤ ਭੀਰ ਭਾਰੀ ਲੇਨ ਹਾਰ ਨਹਿੰ
ਪਾਏਂ ਵਾਰੀ ਦੇਤ [੧੧]ਭੁਨ ਸਾਰੀ ਤੇ [੧੨]ਪ੍ਰਦੋਖ ਲੌ ਗਿਨਾਇਕੈ ॥੨॥
ਸਵੱਯਾ ॥ ਯਾ ਬਿਧ ਦੇਖ ਬਿਸੇਖ ਅਨੰਦਤ ਦੰਪਤ ਸੰਪਤ ਭੂਰ ਭਏ
ਤੇ ॥ ਨਾਨਕੀ ਬੈਨ ਕਹੇ ਪਤ ਸੋਂ ਅਬ ਭ੍ਰਾਤ ਰਖੈ ਧਨ ਬਿਆਹਿ ਕੈ

੧. ਘਰ। ੨. ਦਸੀ। ੩. ਪੋਸ਼ਾਕ। ੪. ਸਲੂਣੇ। ੫. ਹਜਾਰ ਰੁਪੈ ਨਾਲ। ੬. ਪ੍ਰਸੰਨ ਹੋ ਕੇ। ੭. ਬਿਸਾਤੀ ਵਾ ਸਟਾਕ ੮. ਦੌੜ ਦੌੜ ਕੇ। ੯. ਖਾਲੀ। ੧੦. ਅਸੀਸਾਂ ਦੇਂਦੇ ਹਨ। ੧੧. ਸਵੇਰ। ੧੨. ਰਾਤ।

ਹੇਤੇ ॥ ਟੋਰਹੁ ਕੋ ਘਰ ਚਾਹਿ ਰਖੋ ਉਰ ਹੋਇ ਬਰੋਬਰ ਜੋ ਮਿਲਏ ਤੇ ॥ ਕਾਲੂ ਪਿਤਾ ਹਰਖੈ ਸਭ ਭਾਂਤਨ ਹੋਇ ਸਗਾਈ ਜੋ ਈਹਾਂ ਅਏ ਤੇ ॥ ੩ ॥ ਦੋਹਰਾ ॥ ਸੁਨ ਬੋਲਿਓ ਜੈਰਾਮ ਤਬ ਕਰਨ ਲਗੇ ਹੈਂ ਕਾਰ ॥ ਕੋ ਖੱਤ੍ਰੀ ਅਬ ਦੇਖ ਕੈ ਕਰੈ ਸਗਾਈ ਬੀਚਾਰ ॥ ੪ ॥ ਕਬਿੱਤ ॥ ਕਹੇ ਸੰਤ ਰੇਨ ਕਥਾ ਸੁਨੋ ਹਰਿ ਪ੍ਰੇਮ ਤਬ ਬਾਲਾ ਕਹੈ ਬੈਨ ਗੁਰੂ ਬਿਦਾ ਮੁਹਿ ਦੀਜੀਏ ॥ [1]ਧਾਮ ਹਮ ਜਾਇਕੈ [2]ਕ੍ਰਿਸਾਨੀ ਕੋ ਕਮਾਇ ਖਾਏਂ ਕਰੈਂ ਕ੍ਰਿਤ ਆਪਨੀ ਕੋ ਜਾਹੀ ਤੇ ਸੁਹੀਜੀਏ॥ ਕਰੋ ਕਾਰ ਆਪ ਕੋਈ ਮਾਨਸ ਕੋ ਰਾਖ ਪਾਸ ਭਯੋ ਪਰਚਾਵਾ ਸਿਰੀ ਗੁਰੂ ਜੀ ਜਨੀਜੀਏ॥ ਬਾਲੇ ਗੁਜਰਾਨ ਕਰ ਰਿਦੈ ਕਰਤਾਰ ਧਰ ਕੈਸੇ ਤੂੰ ਉਦਾਸ ਉਰ ਭੇਦ ਸੋ ਭਨੀਜੀਏ ॥ ੫ ॥ ਸਵੱਯਾ ॥ ਐਸੇ ਨ ਜਾਨ ਸੁਜਾਨ ਰਿਦੇ ਕ੍ਰਿਤ ਮੋਦੀ ਲਈ ਧਨ ਧਾਮ [3]ਸੰਚਾਰੇ ॥ ਕੇਤਕ ਬਾਸਰ ਕਾਲ ਬਿਤਾਵਤ ਹੈਂ ਕਿਹ ਕਾਮ ਜੋ ਕਾਰ ਹਮਾਰੇ ॥ ਜੋ ਕਰਨੀ ਕ੍ਰਿਤ ਸੋ ਕਰ ਹੈਂ ਜਬ ਆਨ ਚਲੈਂ ਤੁਝ ਲੇਯ ਸੰਗਾਰੇ ॥ ਹ੍ਵੈ ਗੁਜਰਾਨ ਹਮਾਰਿ ਤੁਮਾਰਿ ਮਿਲੇ ਕਰੀਯੇ ਇਹੁ ਕਾਰ ਪਿਆਰੇ ॥ ੬ ॥ ਦੋਹਿਰਾ ॥ ਅਸ ਕਹਿ ਤਬ [4]ਕਰਖ ਲਿਯ ਨਿਕਟ ਰਖਨ ਕੇ ਹੇਤ ॥ ਤਜ ਨ ਸਕਯੋ ਦਰਸ਼ਨ ਸਫਲ ਸ੍ਰੀ ਬੇਦੀ ਕੁਲ ਕੇਤ ॥ ੭ ॥ ਸੋਰਠਾ ॥ ਬੋਲਿਓ ਤਬ ਕਰ ਬੰਦ ਤੁਮ ਰਜਾਇ ਮਾਨੋਂ ਸਦਾ ॥ ਇਹੁ ਬਰ ਦੇਹੁ [5]ਮੁਕੰਦ ਭੂਲ ਨ [6]ਪ੍ਰਤਕੂਲੋਂ ਕਦਾ ॥ ੮ ॥ ਬਾਲੇ ਤੂ ਮਮ [7]ਮਿੱਤ [8]ਸੱਤ ਬਿਖੈ ਨਿਤ ਮਤ ਦ੍ਰਿੜ੍ਹੈ ॥ ਇਹ ਬਚ ਰਾਖੋ ਚਿੱਤ ਜਨਮ ਮਰਨ ਤੇ ਮੁਕਤ ਹ੍ਵੈ ॥ ੯ ॥ ਅਸ ਸੁਨ ਪਦ ਅਰ ਬਿੰਦ ਤਬ ਬੰਦੇ ਕਰ ਬੰਦ ਦੋ ॥ ਕਹੈ ਜੋ ਕ੍ਰਿਤ ਬਖਸ਼ਿੰਦ ਕਰਨ ਲਗਯੋ ਪੁਨ ਕਾਰ ਸੋ ॥ ੧੦ ॥ ਅਪਰ ਥਾਨ ਤੇ ਆਨ ਸੌਦਾ ਲਿਆ ਬਾਲਾ

---

੧. ਘਰ। ੨. ਖੇਤੀ। ੩. ਅਕੱਠਾ। ੪. ਖਿਚ ਲਿਆ। ੫. ਮੁਕਤੀ ਦੇ ਦਾਤੇ ਸਤਿਗੁਰੂ। ੬. ਉਲਟ। ੭. ਮਿਤਰ। ੮. ਸਚਾ।

ਧਰੇ ॥ ਆਪਨ ਕਿਧੌ ਨਿਧਾਨ ਹੋਤ [੧]ਅਤੋਟਹਿ ਵਸਤ ਸਭ ॥ ੧੧ ॥ ਦੋਹਰਾ ॥ ਜਾਚਕ ਕਰਹਿੰ ਜੁ ਜਾਚਨਾ ਪਾਵਹਿੰ ਪਰਮ ਪ੍ਰਸਾਦਿ ॥ ਸੁਨ ਸੁਨ ਆਵਹਿੰ ਅਨਕ ਪੁਨ ਦੇਵਹਿੰ ਸਭਨ ਅਨਾਦ ॥ ੨੨ ॥ [੨]ਅਸਨ ਹੀਨ [੩]ਬਸਨੰ ਨਗਨ ਕਰਤ ਅਰਥਨਾ ਜੌਨ ॥ [੪]ਛੂਛਾ ਬਹੁਰ ਨ ਜਾਵਈ ਕਰਨਾ [੫]ਕਰਨਾ ਭੌਨ ॥ ੧੩ ॥ ਦੋਹਿਰਾ ॥ ਕੀਰਤ ਪਸਰੀ ਪੁਰ ਸਰਬ ਘਰ ਘਰ ਭੀ ਭਰਪੂਰ ॥ ਕਿਧੌ ਚੰਦ ਕੀ ਚਾਂਦਨੀ ਜਨ ਚਕੋਰ ਪ੍ਰਿਅ ਰੂਰ ॥ ੧੪ ॥ ਮਾਸ ਮਾਸ ਲੇਖਾ ਹੁਵੈ ਜਾਇੰ ਵਹੀ ਲੈ ਹਾਥ ॥ [੭]ਸੰਖਜਾ ਕਰ ਸਭ ਦਿਵਸ ਕੀ ਬੈਸਹਿੰ ਲੇਖਕ ਸਾਥ ॥ ੧੫ ॥ ਸੋਰਠਾ ॥ ਜਬ ਜਬ ਲੇਖਾ ਹੋਏ ਤਬ ਤਬ ਬਾਧਾ ਨਿਕਸਈ ॥ ਬਿਸਮੈਂ ਮਨ ਸੁਨ ਲੋਏ ਕੋ ਕੋ ਕਰਈ ਈਰਖਾ॥੧੬॥ ਨਹਿ ਜਾਨੈ ਮਤ ਮੰਦ ਇਹੁ ਕਰਤਾਰ ਸਰੂਪ ਹੈ ॥ ਆਨੰਦ ਕੰਦ ਮੁਕੰਦ ਯਾਂਕੇ ਕੱਛ ਅਚਰਜ ਨਹੀਂ ॥ ੧੭ ॥ ਸਵੈਯਾ ॥ ਕੇਤਕ ਕਾਲ ਬਿਤੀਤ ਭਯੋ ਭਲੀ ਰੀਤ ਸੋਂ ਮੋਦੀ ਕੀ ਕਾਰ ਚਲਾਈ ॥ ਤੋਲ ਤੁਲਾਵਤ ਹੈਂ ਨਿਜ [੮]ਸਾਮੁਹਿ ਲੇਤ ਹੈਂ ਪੂਰੋ ਔ ਦੇਤ ਸਵਾਈ ॥ [੯]ਜਾਚਕ ਆਵਤ ਕੀਰਤ ਕੋ ਸੁਨ ਜੋ ਮਨ ਭਾਵਤ ਪਾਵਤ [੧੦]ਸਾਈ ॥ ਹੋਇ ਰਹੇ [੧੧]ਬਿਸਮਾਦ ਸਭੈ ਨਰ ਕੀਨ [੧੨]ਰਸਾਇਨ ਕੇ ਧਨ ਪਾਈ ॥ ੧੮ ॥ ਜਾਨੈਂ ਨ ਭੇਦ ਅਛੇਦ ਇਹੀ ਕਰਤਾਰ ਸਰੂਪ ਧਰਾ ਅਵਤਾਰਾ ॥ [੧੩]ਦੰਭ ਨਿਕੰਦਨ ਆਨੰਦ ਕੰਦ ਸੁ ਨਾਮ ਜਪਾਵਨ ਕੋ ਤਨ ਧਾਰਾ ॥ ਨਵ ਨਿੱਧ ਸਿੱਧ ਅਠਾਰਹਿ ਜੇ ਕਰ ਬੰਦ ਕੈ ਠਾਂਢੀ ਰਹੈਂ ਦਰਬਾਰਾ ॥ ਕੌਨ ਕਮੀ ਹੋਇ ਤਾਂ ਇਸ ਥਾਨ [੧੪]ਨਿਰੰਜਨ [੧੫]ਅੰਜਨ ਮੈਂ ਵਰਤਾਰਾ ॥ ੧੯ ॥ ਕਬਿੱਤ ॥ ਪੱਖੋਕੇ ਰੰਧਾਵੇ ਗ੍ਰਾਮ

---

੧. ਨਾ ਮੁਕਣ ਵਾਲੀ ਵਸਤੂ । ੨. ਭੋਜਨ । ੩. ਕਪੜਾ । ੪. ਖਾਲੀ । ੫. ਕਿਰਪਾ ਦੇ ਘਰ ਗੁਰੂ ਜੀ ਕਿਰਪਾ ਕਰਦੇ ਹਨ । ੬. ਜਸ ਫੈਲ ਗਿਆ ਸਾਰੇ ਨਗਰ ਵਿਚ । ੭. ਗਿਣਤੀ । ੮. ਸਾਹਮਣੇ । ੯. ਮੰਗਤੇ । ੧੦. ਉਹੋ ਜਹੀ । ੧੧. ਅਸਚਰਜ । ੧੨ ਸੋਨਾ ਬਨਾਣ ਵਾਲੇ ਵਾਂਗ । ੧੩. ਪਾਖੰਡੀ । ੧੪. ਮਾਇਆ ਮਲ ਤੋਂ ਰਹਿਤ ਗੁਰੂ ਨਾਨਕ । ੧੫. ਮਾਇਆ ।

ਬਸੈ ਇਕ ਮੂਲਾ ਚੋਣਾ ਸੁਣਕੇ ਤੇ ਜੱਸ ਸਿਰੀ ਨਾਨਕ ਕੋ ਭਾਯੋ ਹੈ ॥ ਆਏ ਸੁਲਤਾਨ ਪੁਰ ਬੂਝਤ ਜੈਰਾਮ ਘਰ ਮਿਲਕੇ ਸਗਾਈ ਬਾਤ ਸਭ ਸਮਝਾਯੋ ਹੈ ॥ ਨਾਨਕੀ ਸੁਨੰਤ ਹਰਖੰਤ ਨਹਿੰ [1]ਮੇਵ ਅੰਗ ਕਹਿ ਨਿਜ ਪਤੀ ਪਿਤਾ ਮਾਤ ਕੋ ਮੰਗਾਯੋ ਹੈ ॥ ਦੂਤ ਜੈਰਾਮ ਭੇਜ ਪਹੁੰਚਿਓ ਤਿਲਵੰਡੀ ਆਇ ਸੁਨ ਗੁਰੂ ਪਿਤਾ ਮਾਤ ਸੁਖ ਪਾਯੋ ਹੈ ॥ ੨੦ ॥ ਦੋਹਰਾ ॥ ਸ੍ਰੀ ਨਾਨਕ ਕੇ ਨਾਨਕੇ ਬੋਲ ਪਠੇ ਸੁਧ ਦੇਯ॥ ਚਲ ਆਏ ਤਤ ਕਾਲ ਸੋ ਲਾਗ ਆਪਨੀ ਲੇਯ ॥ ੨੧ ॥ ਚੌਪਈ॥ ਸ੍ਰੀ ਨਾਨਕ ਜਨਨੀ ਪਿਤ ਰਾਮਾ ॥ ਮਾਤੁਲ [2]ਸ੍ਰਿਸ਼ਟ ਸੁ ਕਿਸ਼ਨਾ ਨਾਮਾ ॥ ਨਾਨਕ ਜਨਨੀ ਮਾਤ ਭਿਰਾਈ ॥ ਸੁਨ ਕਰ ਸਗਨ ਭਲੇ ਤਹਿ ਆਈ ॥ ੨੨ ॥ ਮਿਲ ਸਭ ਕੀਨੋ ਉਤਸ਼ਵ [3]ਭੂਰੀ ॥ ਹਰਖਤ ਕਰਹਿੰ ਰੀਤ ਕੁਲ [4]ਰੂਰੀ॥ ਮਿਲ ਸਭਹੂੰ ਸੋਂ ਬੋਲਿਓ ਕਾਲੂ ॥ ਤਜਹੁ [5]ਬਿਲੰਬਹਿ ਹੋਵਹੁ [6]ਤਾਲੂ ॥ ੨੩ ॥ ਚਲ ਕਰ [7]ਚੌਕੜ ਖਰਚਨ ਕਰੀਯੇ ॥ ਤੂਰਨ ਪੰਥ ਬਿਖੈ ਪਗ ਧਰੀਯੇ॥ ਅਸ ਕਹਿ ਸਭ ਹੀ [8]ਸੌਂਜ ਸੰਭਾਰੀ ॥ [9]ਬ੍ਰਿਖਭ ਰਥਨ ਸੋਂ ਜੋਰੇ ਭਾਰੀ ॥ ੨੪ ॥ ਕਾਲੂ ਲਾਲੂ ਕੀਨੀ ਤਿਆਰੀ ॥ ਸ੍ਰੀ ਨਾਨਕ ਗੁਨ ਭਨਤ ਉਚਾਰੀ ॥ ਕਰਨ ਦਰਸ ਲਾਲਸ ਉਰ ਜਾਗੀ ॥ ਜਿਉਂ [10]ਮਧਕਰ [11]ਪੁਸ਼ਕਰ [12]ਅਨਰਾਗੀ ॥ ੨੫ ॥ ਰਾਇ ਸਦਨ ਕਾਲੂ ਤਬ ਗਯੋ ॥ ਨਿਕਟ ਜਾਇ ਉਚਰਤ ਬਚ ਭਯੋ ॥ ਸ੍ਰੀ ਨਾਨਕ ਮਮ ਤਾਤ ਪਿਆਰਾ ॥ ਭਈ ਸਗਾਈ ਮੁਝਹਿ [13]ਹਕਾਰਾ ॥ ੨੬ ॥ ਰਾਇ ਕਹੇ ਕਰ ਕਾਰਜ ਜਾਏ ॥ ਕਰਹੈ ਤੁਮਰੋ ਭਲੋ ਖੁਦਾਇ ॥ ਮੁਝ ਉਰ ਤੇ ਕਰ ਅਧਕ ਸਨੇਹਾ ॥ ਪਰਸਹੁ ਪਦ [14]ਅਨਕੰਪਾ ਗ੍ਰਿਹਾ ॥ ੨੭ ॥ ਰਥ ਊਪਰ [15]ਆਰੂਢਤ ਹੋਏ ॥ ਚਲਤ ਭਏ ਸਬ ਸਭ ਸ਼ੋਕ ਬਿਗੋਏ ॥ ਸੁਤ ਕੀ ਪ੍ਰੀਤ ਬੰਧੇ

---

੧. ਸਮਾਂਵਦੀ ਨਹੀਂ ਹੈ। ੨. ੩. ਬਹੁਤ। ੪. ਸੁੰਦਰ। ੫. ਦੇਰੀ ਦਾ ਤਿਆਗ। ੬. ਛੇਤੀ। ੭. ਥੈਲੀ ਰੁਪਏ ਦੀ। ੮. ਸਮਗਰੀ। ੯. ਬੈਲ। ੧੦. ਭੌਰਾ ੧੧. ਫੁਲਾਂ ਤੇ। ੧੨. ਪ੍ਰੇਮੀ। ੧੩. ਬੁਲਾਵਣਾ ਕੀਤਾ। ੧੪. ਕਿਰਪਾ। ੧੫. ਚੜ੍ਹਕੇ।

ਸੰਗ ਡੋਰੀ ॥ ਮਨੋ ਮੀਨ ਕਰਖੇ ਕਰ ਜੋਰੀ ॥ ੨੯ ॥ ਖਰਚ ਸਮਾਜ ਲੀਨ ਬਿਧ ਨਾਨਾ ॥ ਦਿਨ ਪ੍ਰਤਿ ਅਧਕਹਿ ਕੀਨ ਪਯਾਨਾ ॥ ਘਰ ਕੋ ਡੂਮ ਸੰਗ ਮਰਦਾਨਾ ॥ ਜਿਸਕੇ ਜਾਗੇ ਭਾਗ ਮਹਾਨਾ ॥ ੨੯ ॥ ਪੁਰ ਸੁਲਤਾਨ ਵਿਖੇ ਚਲ ਆਏ ॥ ਨਰ ਨਾਰੀ ਮਿਲ ਦੇਤ ਵਧਾਏ ॥ ਉਤਰ ਰਥਨ ਪਰ ਤੇ ਤੈ ਸਭ ਹੀ ॥ ਧਾਮ ਜਰਾਮ ਪਰਵਿਸੇ ਤਬ ਹੀ ॥ ਮਿਲੀ ਨਾਨਕੀ ਨੇਹੁ ਘਨੇਰਾ ॥ ਮਾਤ ਅੰਗ ਲੇ ਸਿਰ ਕਰ ਫੇਰਾ ॥ ਕਾਲੂ ਕੀ ਪਤਿਬ੍ਰਤਾ [1]ਕੁਮਾਰੀ ॥ ਰੂਪ ਸੀਲ ਗੁਨ ਪੂਰਨ [2]ਚਾਰੀ ॥ ੩੧ ॥ ਮਿਲ ਸਭਹਿਨ ਸੋਂ ਆਨੰਦ ਦੀਨਾ ॥ ਜਥਾ ਉਚਿਤ ਤਿਉਂ ਆਦਰ ਕੀਨਾ ॥ ਆਇ ਵਹਿਰ ਤੇ ਤਬਹਿ ਜਰਾਮਾ ਸਭਹਿਨ ਸੋਂ ਮਿਲ ਕੀਨ ਪ੍ਰਨਾਮਾ ॥ ੩੨ ॥ ਸ੍ਰੀ ਨਾਨਕ ਸੁਨ ਆਵਨ ਕਾਲੂ ॥ ਉਠ ਕਰ [3]ਗਮਨੇ ਸਦਨ ਉਤਾਲੂ ॥ ਧਰਿਓ ਪਾਦ ਪੰਕਜ ਪਰ ਸੀਸਾ ॥ ਦੀਨੀ ਕਾਲੂ ਅਧਕ ਅਸੀਸਾ ॥ ੩੩ ॥ [4]ਸੂੰਘਤ ਮਸਤਕ ਭਰ ਕਰ [5]ਕੌਰੀ ॥ ਪੇਖਹਿਂ ਮੁਖ ਕੋ ਸਭ ਸੁਖ ਠਉਰੀ ॥ ਪਰਮ ਪ੍ਰੇਮ [6]ਪੁਲਕਾਵਲ ਅੰਗਾ ॥ ਕਰਤ ਪਿਆਰ ਉਰ ਸੰਗ ਉਮੰਗਾ ॥ ੩੪ ॥ ਦੋਹਿਰਾ ॥ ਗਤ ਦਾਨੀ ਬੂਝਤ ਭਏ ਭਨੋ ਜਨਕ ਸਮਝਾਇ ॥ ਤਨ [7]ਅਨਾਮ ਮਨ ਅਨਦ ਹੈ ਤਲਵੰਡੀ ਮੈਂ ਰਾਇ ॥ ੩੫ ॥ ਚੌਪਈ ॥ ਕਾਲੂ ਕਹਿਤ ਭਯੋ ਸੁਨ ਤਾਤਾ ॥ ਵਿਸਰ ਗਈ ਥੀ ਉਰ ਤੇ ਬਾਤਾ ॥ ਤੁਮ ਕਰਵਾਇ ਦਈ ਮੁਝ ਯਾਦੂ ॥ ਸਭਹਿ ਕੁਸਲ ਤਹਿ ਪ੍ਰਭੂ [8]ਪ੍ਰਸਾਦੂ ॥ ੩੬ ॥ ਪਰਮ ਪ੍ਰੇਮ ਸ਼ੋਂ ਤਹਿ ਮਤ ਪੂਰੀ ॥ ਕਹੀ ਬੰਦਗੀ ਤੁਮ ਸੋਂ ਭੂਰੀ ॥ ਕਰਿਉ ਪ੍ਰੀਤ ਸੋਂ ਤੌ ਪਦ ਪਰਸਨ ॥ ਜਿਸ ਕੌ ਲਾਲਸ ਨਿਸ ਦਿਨ ਦਰਸਨ ॥੩੭॥ ਸੁਨ ਸੰਦੇਸ ਪ੍ਰਿਅ ਉਠੇ[9]ਬਹੋਰੀ॥ ਗਏ ਮਾਤ ਢਿਗ [10]ਦ੍ਵੈ ਕਰ ਜੋਰੀ॥

੧. ਲੜਕੀ। ੨. ਪੂਰਨ ਗੁਣਾਂ ਵਿਚ ਵਿਚਰ ਰਹੀ ਹੈ। ੩. ਛੇਤੀ ਨਾਲ ਘਰ ਚਲੇ। ੪. ਮਥਾ ਚੁੰਮਦੀ ਹੈ। ੫. ਜਫੀ ਵਿਚ। ੬. ਸ਼ਰੀਰ ਦੇ ਰੋਮ ਪ੍ਰੇਮ ਵਿਚ ਖੜੇ ਹੋ ਗਏ। ੭. ਸਰੀਰ ਰੋਗ ਰਹਿਤ। ੮. ਕਿਰਪਾ। ੯. ਮੁੜ ਕੇ। ੧੦. ਦੋ ਹਥ ਜੋੜੇ।

ਧਰਯੋ ਯੁਗਲ ਚਰਨਨ ਪਰ ਮਾਥਾ ॥ ਕੰਠ ਲਗਾਇ ਚੂਮਿਓਂ ਮਾਥਾ
॥ ੩੮ ॥ ਸਭ ਸੋਂ ਮਿਲੇ ਬਹੁਤ ਹਿਤ ਸਾਥਾ ॥ ਕਾਰਨ ਕਰਨ
ਜਗਤ ਕੇ ਨਾਥਾ ॥ ਮਾਮੇ ਨਾਨੇ ਨਾਨੀ ਫੇਰ ॥ ਦੁਹਤੇ ਸੀਸ ਵਾਰ
ਧਨ ਫੇਰ ॥ ੩੯ ॥ ਪਰਮਾਨੰਦ [1]ਨੰਦਨ ਜੈਰਾਮ ॥ ਕੀਨ ਤਿਆਰੀ
ਸਗਨਹਿ ਕਾਮ ॥ ਭੇਜਿਓ ਮਾਨਸ ਮੂਲੇ ਪਾਸ ॥ ਆਵੋ ਬੇਦੀ ਆਏ
[2]ਅਵਾਸ ॥ ੪੦ ॥ ਸੁਨ ਕਰ ਮੂਲਾ ਤਤ ਛਿਨ ਆਯੋ ॥ ਮਿਲ
ਬੇਦਿਨ ਸੋਂ ਅਨਦ ਬਢਾਯੋ ॥ ਦਿਜ ਭੇਜੇ ਪੁਨ [3]ਪੈਂਚ ਬੁਲਾਏ ॥
ਆਏ ਸਭ ਮਨ ਹਰਖ ਬਢਾਏ ॥ ੪੧ ॥ ਸ੍ਰੀ ਨਾਨਕ ਕੋ ਲੀਆ
ਬੁਲਾਏ ॥ ਚੰਦਨ ਚੌਕੀ ਪਰ ਬੈਠਾਏ ॥ ਤਿਲਕ ਸਗਾਈ [4]ਕੁੰਕਮ
ਕੇਰਾ ॥ ਦੇ ਹਰਿਦਿਆਲ ਆਨੰਦ ਵਧੇਰਾ ॥ ੪੨ ॥ ਚੌਕੜ ਖਰਚਨ
ਜੋ ਬਿਧ ਕੀਨੀ ॥ ਪਰਮਾਨੰਦ ਸਭਹਿ ਤਬ ਕੀਨੀ ॥ ਰਾਹੁ ਲਾਗ
ਜੁਗ ਦਿਸ ਤੇ ਹੋਯੋ ॥ ਭਈ ਵਧਾਈ [5]ਸ਼ੋਕ ਬਿਗੋਯੋ ॥ ੪੩ ॥ ਕਰ
ਇਕੰਤ ਕਾਲੂ ਕਹਿ ਬਾਨੀ ॥ ਪਰਮਾਨੰਦ ਸੁਨੋ ਸੁਖ ਦਾਨੀ ॥ ਮੂਲੇ
ਤੇ ਮਾਂਗਹੁ ਤੁਮ [6]ਸਾਹਾ ॥ ਭਲੀ ਭਾਂਤ ਜੋ ਹੋਹਿ ਬਿਵਾਹਾ ॥ ੪੪ ॥
ਕੀਨ [7]ਪ੍ਰਿਥਕ ਮੂਲੇ ਕੋ ਤਬਹੀ ॥ ਪਰਮਾਨੰਦ ਕਹੀ ਬਿਧ ਸਭ
ਹੀ ॥ ਕੰਨਿਆ [8]ਬਰ ਕੀ [9]ਬੈ ਹੈ [10]ਤਰਨਾ ॥ ਸਾਹਾ ਲਿਖ ਦੇਹੁ
[11]ਆਚਰਨਾ ॥ ੪੫ ॥ ਸੁਣ ਮੂਲਾ ਦੀਵਾਨ ਉਚਾਰੇ ॥ ਨਹਿ ਮਾਨੋ
ਮਨ ਬੈਨ ਤੁਮਾਰੇ ॥ ਏਕ ਬਰਖ ਬੀਤੇ ਤਹਿ ਪਾਛੇ ॥ ਲਿਖ ਭੇਜੋਂ
ਸਾਹਾ ਮੈਂ ਆਛੇ ॥ ੪੬ ॥ ਕਰਤ ਨਾਨਕੀ ਉਤਸ਼ਵ ਭਾਰੀ ॥
ਸਦਨ ਬੁਲਾਈ [12]ਨਾਗਰ [13]ਨਾਰੀ ॥ ਨਾਮ ਗੁਰੂ ਲੇ ਗੀਤਨ ਗਾਏ
॥ ਅਨਕ ਬਿਧਨ ਬਾਜੇ ਬਜਵਾਏ ॥ ੪੭ ॥ ਦੋਹਿਰਾ ॥ ਦਿਸ

੧. ਪਰਮਾਨੰਦ ਦਾ ਨੰਦਨ ਪੁਤਰ ਜੈਰਾਮ ਜੀ। ੨. ਘਰ। ੩. ਸਰਪੰਚ। ੪. ਕੇਸਰ ਦਾ ੫. ਚਿੰਤਾ ਦੂਰ ਹੋ ਗਈ,ਖੁਸ਼ੀ ਨੂੰ ਕਥਨ ਕਰਦੇ ਹਨ। ੬. ਮੁਕਰਰ ਕੀਤਾ ਦਿਨ। ੭. ਵਖਰਾ ੮. ਵਰ ਦੇ ਲਾਇਕ। ੯. ਉਮਰਾ। ੧੦. ਜਵਾਨ। ੧੧. ਦੇਰ ਤੋਂ ਬਿਨਾਂ। ੧੨. ਪੁਰਸ਼। ੧੩. ਇਸਤਰੀ।

ਗ੍ਰਹਿ ਸੰਮਤ ਹਾੜ ਦਸ ਕੁੜਮਾਈ ਗੁਰ ਕੇਰ ॥ ਉਤਸ਼ਵ ਕੋ ਕਵ ਕਹਿ ਸਕੈ ਜਿਸ ਬਿਧ ਭਯੋ ਬਡੇਰ ॥ ੪੯ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਕੁੜਮਾਈ ਪ੍ਰਸੰਗ ਬਰਨਨੰ ਨਾਮ ਦ੍ਵਾਦਸਮੋਂ ਮੰਦਰਹਿ ॥ ੧੨ ॥

ਦੋਹਿਰਾ ॥ ਸ੍ਰੀ ਨਾਨਕ ਗੁਰਦੇਵ ਜੀ ਮੋਦੀ ਕਾਰ ਚਲਾਇ ॥ ਦੇਵੈਂ ਦਾਨ ਅਪਾਰ ਨਰ ਸਾਵਨ ਜਿਉਂ ਬਰਖਾਇ ॥ ੧ ॥ ਚੌਪਈ ॥ ਕਈ ਨਰ ਐਸੇ ਬਚਨ ਅਲਾਵੈਂ ॥ ਆਜ ਕਾਲ ਮੋਦੀ ਭਜ ਜਾਵੈਂ॥ [1]ਦੂਤੀ ਭਈ ਜਰਾਮ ਸੌਂ ਕੀਨੀ॥ ਭਾ ਤਬ [2]ਸ਼ੋਕ ਨਦੀ ਮੈਂ ਲੀਨੀ ॥ ੨ ॥ ਸ੍ਰੀ ਨਾਨਕ ਤਿਸ ਮਨ ਕੀ ਜਾਨ ॥ ਜੀਜਾ ਜੀ ਸੁਨੀਏਂ ਮਮ ਬਾਨੀ ॥ ਅਬ ਲੇਖਾ ਕਰੀਏ ਚਲ ਜਾਈ ॥ ਸੁਨ ਜਰਾਮ ਮਨ ਆਨੰਦ ਪਾਈ ॥ ੩ ॥ ਦੋਹਿਰਾ ॥ ਲੇਖਾ ਗਿਨਨੇ ਕੋ ਚਲੇ ਜਾਦੋ ਰਾਇ [3]ਨਵੀਸ॥ [4]ਆਮਦ ਖਰਚ ਲਿਖਾਵਤੇ ਸ੍ਰੀ ਜਗ ਕੇ ਜੋ [5]ਈਸ ॥ ੪ ॥ ਪਾਚ ਦਿਵਸ ਲੇਖਾ ਭਯੋ ਬਹੁ [6]ਅੜਾਵਨੀ ਪਾਇ ॥ [7]ਤਿਨ ਸੈ ਇੱਕੀ ਪੁਨਾ ਭੀ ਬਾਕੀ ਨਿਕਸੀ ਆਇ ॥ ੫ ॥ ਸਵੈਯਾ ॥ ਐਸੇ ਹੀ ਕਾਲ ਬਤੀਤ ਕਰਾ ਇਕ ਸਾਲ ਭਯੋ [8]ਪਸਚਾਤ ਸਗਾਈ ॥ ਮੂਲੇ ਨੇ ਕੀਨ ਬਿਚਾਰ ਤਬੈ ਅਬ ਬਿਆਹ ਕਰੈਂ ਪੁਤਰੀ [9]ਤਰਨਾਈ ॥ ਕਾਗਦ ਕੇਸਰ ਕੋ ਮੰਗਵਾਇ ਕੈ ਸਾਹਾ ਲਿਖਯੋ ਮਨ ਆਨੰਦ ਪਾਈ ॥ ਮਾਸ ਅਸਾੜ ਸੁਦੀ ਸਪਤੈ ਤਿਲਵੰਡੀ ਪੁਰੈ ਨਰ ਕੀਨ ਹੈ ਧਾਈ ॥ ੬ ॥ ਆਨ ਕੋ ਕਾਲੂ ਕੈ [10]ਭੌਨ ਦਈ ਸੁਨ ਕੈ ਮਨ ਮਾਹਿ [11]ਖਿਰੀ ਸੁਖ ਬਾਰੀ ॥ ਨਾਨਕ ਪਾਨ ਗ੍ਰਹੰਨ ਹੁਵੈ ਅਬ ਬਾਸਰ ਆਜ ਜਯੋ ਬਲਿਹਾਰੀ॥ [12]ਪਾਤੀ ਲਿਖੀ ਸੁਲਤਾਨ ਪੁਰੇ ਸਭ

---

੧. ਚੁਗਲੀ ਕੀਤੀ। ੨. ਚਿੰਤਾ ਦੀ ਨਦੀ ਵਿਚ। ੩ ਮੁਨਸ਼ੀ ਲਿਖਣ ਵਾਲਾ। ੪. ਆਮਦਨ। ੫. ਈਸਰ ਰੂਪ ਗੁਰੂ ਨਾਨਕ। ੬. ਅੜਾਉਣੀਆਂ ਪਾ ਪਾ ਕੇ। ੭. ਤਿੰਨ ਸੌ ਇਕੀ ਰੁਪੈ ਬਾਕੀ ਨਿਕਲੀ। ੮. ਪਿਛੋਂ। ੯. ਜਵਾਨ। ੧੦. ਘਰ। ੧੧. ਖਿੜੀ। ੧੨. ਚਿਠੀ ਵਿਆਹ ਦੇ ਦਿਨ ਦੀ।

ਆਵਹੁ ਬਿਆਹਿ ਰਚੋਂ ਅਬ ਭਾਰੀ ॥ ਦੂਸਰ ਨਿਜ ਸਸੁਰਾਰਹਿ ਭੇਜ
ਸੁਨੀ ਜਬ ਆਏ ਸਮਾਜ ਲੇ ਸਾਰੀ ॥ ੭ ॥ ਸੁਨ ਲੀ ਪਤੀਆ
ਜੈਰਾਮ ਜਬੈ ਪੁਨ ਨਾਨਕੀ ਜੀ ਕੋ ਸੁਨਾਈ ਸਬੀ ॥ [1]ਹਰਖੰਤ ਰਿਦੇ
ਗੁਰ ਨਾਨਕ ਜੀ ਕੀ ਤਿਆਰੀ ਕਰੀ ਮਨ [2]ਮੋਦ ਸਬੀ ॥ ਨ੍ਰਿਪ
ਦੌਲਤ ਖਾਨ ਕੀ [3]ਆਇਸ ਲੇ ਭਾਈ ਬਾਲਾ ਜੀ ਸਾਥ ਚਲਾਯੋ
ਅਬੀ ॥ ਚਲਕੈ ਤਿਲਵੰਡੀ ਮੈਂ ਆਏ ਬਰੇ ਮਾਨੋਂ [4]ਸ਼ੇਸ਼ ਮਨੀ ਗਹੀ
ਆਇ ਲਬੀ ॥ ੮ ॥ ਮਿਲੇ ਪਿਤ ਮਾਤ ਔ ਚਾਚਾ ਕੇ ਸਾਥ ਬੇਦੀ ਜੋ
ਬੰਸ ਸਭੀ ਤਹਿ ਆਯੋ ॥ ਰਾਇ ਸੁਨਿਓ ਜਬ [5]ਧਾਇ ਅਯੋ
[6]ਚਰਨਾਨ ਗੁਰੂ ਪਰ ਸੀਸ ਨਿਵਾਯੋ ॥ ਮਿਲਕੈ ਸਭ ਬਾਲ ਸਖਾਈ
ਕੇ ਮਿਤ੍ਰਨ ਨਾਨੇ ਔ ਨਾਨੀ ਔ ਨਾਮੇ ਮਿਲਾਯੋ ॥ ਕੌਨ ਕਹਿ ਤਹਿ
ਕਾਲ ਕੋ ਆਨੰਦ ਜੋ ਤਿਲਵੰਡੀ ਕਾਲੂ ਗ੍ਰਿਹਿ ਛਾਯੋ ॥ ੯ ॥
ਦੋਹਿਰਾ ॥ ਹਰਖਤ ਉਰ ਮਹਿ ਸਰਬ ਜਬ ਕਾਲੂ ਬਹੁ ਸੁਖ ਪਾਇ॥
[7]ਤੂਰਨ ਤਿਆਰੀ ਕੋ ਕਰਤ ਖਹਚਤ ਧਨ ਕਰ [8]ਚਾਇ ॥ ੧੦ ॥
ਸੋਰਠਾ ॥ ਸ੍ਰੀ ਨਾਨਕ ਮਾਤ ਕਰੀ ਰੀਤ ਜੇ ਬਿਆਹ ਕੀ ॥ ਮੰਗਲ
ਸਦਨ ਸੁਹਾਤ [9]ਤੋਰਣ ਦਰ ਪਰ [10]ਰਾਜ ਹੀ ॥ ੧੧ ॥ ਕਬਿੱਤ ॥
ਨਗਰ ਕੀ ਨਾਰੀ ਸਭ ਲੀਨ ਹੈ [11]ਹਕਾਰ ਭਲੇ ਸੁਨ [12]ਹੁਲਸਾਇਕੈ
ਅਨੰਦ ਧਰ ਆਵਤੀ ॥ ਬੇਦਨ [13]ਬਧੂਟੀ [14]ਛਬ ਸਭਨ ਕੀ ਲੂਟੀ
ਮਨੋ ਬਾਂਧ ਬਾਂਧ ਟੋਲੀ ਮੁਖ [15]ਮੰਦ ਮੰਦ ਗਾਵਤੀ ॥ [16]ਬਸਨ ਔ
[17]ਭੂਖਨ ਸਭ ਧਰੇ ਹੈਂ ਨਵੀਨ ਸੁਭ ਨਾਨਕ ਕੇ ਬਿਆਹ ਹਿਤ [18]ਹੀਏ
ਹੁਲਸਾਵਤੀ ॥ ਬਰੀ ਦਰ ਨਾਰੀ ਗੁਰੂ ਮਾਤ ਸਤਕਾਰੀ ਸਭ ਭਈ
ਭੀਰ ਭਾਰੀ ਘਰ ਬਾਵਹੂ ਨ ਪਾਵਤੀ ॥ ੧੨ ॥ ਦੇਤ ਹੈਂ ਵਧਾਈ

---

੧. ਪ੍ਰਸੰਨ ਹਿਰਦੇ ਵਿਚ। ੨. ਖੁਸ਼ੀ। ੩. ਆਗਿਆ। ੪. ਸ਼ੇਸ਼ਨਾਗ ਦੇ ਸਿਰ ਦੀ ਮਣੀ ਲਭੀ ਹੈ। ੫. ਦੌੜ ਕੇ। ੬. ਚਰਨਾਂ ਪਰ। ੭. ਛੇਤੀ। ੮. ਉਤਸ਼ਾਹ ਨਾਲ। ੯. ਲੜੀਆਂ। ੧੦. ਇਸਥਿਤ। ੧੧. ਬੁਲਾ ਕੇ। ੧੨. ਪ੍ਰਸੰਨ। ੧੩. ਬੇਦੀ ਘਰ ਦੀਆ ਇਸਤ੍ਰੀਆਂ। ੧੪. ਸ਼ੋਭਾ। ੧੫. ਸਹਿਜੇ ਸਹਿਜੇ। ੧੬. ਕਪੜੇ। ੧੭. ਗਹਿਣੇ। ੧੮. ਹਿਰਦੇ ਵਿਚ ਪ੍ਰਸੰਨ ਹੁੰਦੀਆਂ ਹਨ।

ਲੇਤ ਸੌ ਗੁਨੀ ਚਢਾਇ ਸੀਸ ਪੂਜ [1]ਜਗਦੀਸ ਕੋ ਅਬਿਘਨ ਮਨਾ-
ਵਈ ॥ ਸੁਨੈ ਪੁਰ ਸਾਰੇ ਆਏ [2]ਜਾਚਕ ਦੁਵਾਰੇ ਮਿਲ ਮਾਂਗਤ ਜੋ
ਦੇਤ ਸੋਊ [3]ਛੂਛ ਨ ਹਟਾਵਈ ॥ ਕੀਨੇ ਪਕਵਾਨ ਬਾਂਟ ਦੀਨੇ
ਸਨਮਾਨ ਸਨ ਅਧਕ ਉਮੰਗ ਸੰਗ ਅੰਗ ਮੈਂ ਨ ਮਾਵਈ ॥
[4]ਦੁੰਦਭੀ ਔ [5]ਭੇਰੀ ਪੌਰ ਪਰ ਬਿਧ ਖਰੀ ਬਾਜੈ ਨਾਰ ਨਰ
ਭੀਰ ਕੋਊ ਛਕੇ ਕੋ ਛਕਾਵਈ ॥ ੧੩ ॥ ਦੋਹਿਰਾ ॥
ਦਿਵਸ ਬਿਤੀਤੇ ਕਿਤਕ ਇਵ ਸਾਹਾ ਅਯੋ ਸਮੀਪ ॥
ਲਗੇ ਕਰਨ ਤਿਆਰੀ ਚਲਨ ਬਿਆਹਨ ਕੁਲ ਕੋ ਦੀਪ ॥ ੧੪ ॥
ਸਵੱਯਾ ॥ ਭੂਪਤ ਪਾਸ ਤੇ ਕਾਲੂ ਗਯੋ ਸਭ ਜਾਨ ਬਰਾਤ ਕੀ
[6]ਗਾਥ ਸੁਨਾਈ ॥ ਸੁਨ ਰਾਇ ਰਿਦੈ ਹਰਖਾਇ ਮਹਾਂ ਗੁਰੁ ਜਾਨਕੈ
ਬਾਤ ਸੁਨਾਈ ॥ ਸਭੈ ਕਛੁ ਸ੍ਰੀ ਕਰਤਾਰ ਦਯੋ ਤੁਹਿ ਨਾਹਿ ਕਮੀ
ਕਿਸ ਭਾਤ ਲਖਾਹੀ ॥ [7]ਤੱਦਪਿ ਭੀ ਜਸ ਪੂਤ ਹੈ ਤੋਹਿ ਕੋ ਤੈਸੇ
ਗੁਰੂ ਮਮ ਲੇਹੁ ਲਖਾਈ ॥ ੧੫ ॥ ਅੜਿੱਲ ॥ ਇਸ ਹਿਤ ਕਾਲੂ
ਚੰਦ ਬੇਨਤੀ [8]ਗਾਇ ਹੈਂ ॥ ਜੋ ਆਵਹਿ ਸਤਿਗੁਰ ਕਾਜ ਸਫਲ ਸੋ
ਪਾਇ ਹੋਂ ॥ ਅਸ ਕਹਿ ਅਧਿਕ ਸਮਾਜ ਦੀਓ ਨ੍ਰਿਪ [9]ਹਰਖ ਯੁਤ
॥ ਹੋ ਕਹੈ ਕਰੋ ਯਸ [10]ਭੂਰ ਉਦਾਰੇ ਅਹੋ ਚਿਤ ॥ ੧੬ ॥ ਸਵੱਯਾ ॥
ਆਨ ਸੁ ਕਾਲੂ ਨੇ ਧਾਮ ਵਿਖੇ ਤਤਕਾਲ ਕਰੀ ਚਢਨੇ ਕੀ ਤਿਆਰੀ
ਆਪਨੇ ਆਪਨੇ [11]ਵਾਹਿਨ ਸਾਜ [12]ਅਰੂਢ ਭਏ ਤਨ [13]ਪੋਸਸ
ਧਾਰੀ ॥ ਲੋਕਕ [14]ਬੰਸਕ ਗੀਤ ਕਰੀ ਸਭ ਬ੍ਰਿੱਧ ਮਿਲੀ ਤਹ ਨਾਗਰ
ਨਾਰੀ ॥ ਮਾਨਹੁ [15]ਕੋਕਿਲਕਾ ਕੁਹਕਾਵਤ ਗਾਵਤ ਗੀਤਨ ਆਨੰਦ
ਭਾਰੀ ॥ ੧੭ ॥ [16]ਸਾਰਸ ਲੋਚਨ [17]ਬੰਧ ਬਿਮੋਚਨ ਰੂਪ ਬਿਲੋਕ

੧. ਵਾਹਿਗੁਰੂ। ੨. ਮੰਗਤੇ। ੩. ਖਾਲੀ। ੪. ਨਗਾਰਾ। ੫. ਭੇਰੀਆਂ ਦਰਵਾਜ਼ੇ ਅਗੇ। ੬. ਕਥਾ। ੭. ਫਿਰ ਵੀ। ੮. ਕਥਨ ਕਰਦਾ ਹਾਂ। ੯. ਪ੍ਰਸੰਨ ੧੦. ਬਹੁਤ ਜਸ। ੧੧. ਸਵਾਰੀ। ੧੨. ਚੜ੍ਹ ਕੇ। ੧੩. ਪੁਸ਼ਾਕ। ੧੪. ਸੋਹਿ
੧੫. ਕੋਇਲਾਂ ਦੀ ਤਰ੍ਹਾਂ ਇਸਤ੍ਰੀਆਂ ਮਿਠੇ ਮਿਠੇ ਗੀਤ ਗਾਉਂਦੀਆਂ ਹਨ। ੧੬. ਕੰਵਲ ਨੈਣ। ੧੭. ਬੰਧਨ ਤੋਂ ਛੁਡਾਉਣ ਵਾਲੇ ਗੁਰੂ ਜੀ ਦਾ ਰੂਪ।

ਹੈ ਮਨ ਹਾਰੀ ॥ ਸੇਹਰੇ ਸੋਂਹੈ [੧]ਲਿਲਾਰ ਉਦਾਰ ਕੇ ਸੀਸ ਪੈ [੨]ਹੇਮ [੩]ਕਰੀਟ ਹੈ ਧਾਰੀ ॥ ਸੋਭਾ ਕੋ [੪]ਮੌਰ ਫਿਰੈ ਚਿਤ ਚੋਰ ਪਿਸੈਂ ਨਰ ਦੌਰ ਸੁ ਭੀਰ ਭੀ ਭਾਰੀ ॥ ਹੋਇ ਅਰੂਢ ਚਲੇ [੫]ਬੜਵਾ ਪਰ ਜੀਨ ਜਟੇ ਝਮਕੈ ਨਗ ਚਾਰੀ ॥ ੧੮ ॥ ਕਬਿੱਤ ॥ ਸੁੰਦਰ [੬]ਮਤੰਗ ਸਜਿਓ [੭]ਆਰਨ ਅੰਬਾਰੀ ਸੰਗ ਤਾ ਪੈ ਚਢ ਕਾਲੂ ਅੰਗ ਆਨੰਦ ਨ [੮]ਮਾਵਈ ॥ ਲਾਲੂ [੯]ਗਜਾ ਰੂਢ ਭਯੋ ਰਾਮ ਚੰਦ ਕਾਨ੍ਹਾ ਪੁਨ ਚਢਿਓ ਜਗਜੀਤ ਮੱਲ ਲਾਲਾ ਨੰਦ ਭਾਵਈ ॥ ਜੱਟ ਮੱਲ ਇੰਦ ਸੈਨ [੧੦]ਨੰਦ ਲਾਲ [੧੧]ਮੈਨ ਸਸ ਸੋਭਾ ਐਨ ਰਥ ਪਰ ਚਢੇ ਛਬ ਪਾਵਈ ॥ ਚੰਦ੍ਰਭਾਨ ਕੌਲ ਨੈਨ ਸ਼ਿਵਲਾਲ ਕਾਮ ਸੈਨ ਮਾਨ ਚੰਦ ਮਾਨ ਸੰਗਚਢਿਓ ਹਰਖਾਵਈ ॥ ੧੯ ॥ ਛਪੈ ॥ ਪਰਮਾ ਨੰਦ ਜੈਰਾਮ ਬਹੁਰ ਚਢ ਚਲਿਓ ਫਿਰੰਦਾ ॥ ਤਖਤ ਰਾਮ ਜਗ ਰਾਇ ਬਨਿਓ ਸੁਭ ਅਰਜਨ ਚੰਦਾ ॥ ਔਰ ਦਿਵਾਨੀ ਮੱਲ ਮੋਹਨ ਮਨ ਭਲੋ ਸਹਾਈ ॥ ਲਖਪਤ ਰਾਇ ਕੁਲੀਨ ਚਢਿਓ ਸਭ ਔਰੇ ਭਾਈ ॥ ਬੇਦੀ ਪੁਨ ਛਤ੍ਰੀ ਅਪਰ ਕੇਤਕ ਗਿਨੀਏਂ ਨਾਮ ਤਿਨ ॥ ਸਭ ਬਾਨੇ ਨੀਕ ਬਨਾਇ ਕੈ ਚਲੈ ਜੰਞ ਲੈ ਮੋਦ ਜਿਨ ॥ ੨੦ ॥ ਸਵੱਯਾ ॥ ਦਿਸ ਏਕ [੧੨]ਤੁਰੰਗਨ ਚੰਚਲ ਸੁੰਦਰ ਜਾਤ [੧੩]ਕੁਦਾਵਤ ਭੂਖਨ ਧਾਰੀ ॥ ਦਿਸ ਏਕ ਮਤੰਗ ਅੰਬਾਰਨ ਸੰਗ ਕਰੈਂ ਜਿਨ ਗੰਢਹਿੰ [੧੪]ਭ੍ਰਿੰਗ ਗੁੰਜਾਰੀ ॥ ਦਿਸ ਏਕ ਚਲੇ [੧੫]ਸਿਵਕਾ ਰਥ ਪੰਗਤ ਬੀਚ ਬਿਰਾਜਹਿੰ ਬਾਹਿਜ ਚਾਰੀ ॥ ਦਿਸ ਏਕ [੧੬]ਤੁਖਾਰ ਚਲੇਂ [੧੭]ਸਕਟੇ ਗਮਨੇ ਮਗ ਹੋਤ [੧੮]ਕੁਲਾਹਲ ਭਾਰੀ ॥ ੨੧ ॥ ਬਾਜਤ ਢੋਲ [੧੯]ਦਮਾਮੇ ਵਡੇ [੨੦]ਤੁਰਹੀ

---

੫. ਦਾਵਾ
੧. ਮਥੇ ਤੇ। ੨. ਸੋਨੇ ਦੀ। ੩. ਜਿਗ੍ਹਾ ਕਲਗੀ। ੪. ਸੋਮਣੀ। ੯. ਹਾਥੀ ਪਰ
ਵਾ ਅਗਨ। ੬. ਹਾਥੀ। ੭. ਲਾਲ। ੮. ਸਮਾਉਂਦਾ ਨਹੀਂ ਹੈ।
ਚੜ੍ਹਿਆ। ੧੦. ਨਾਮ ਹੈ। ੧੧ ਕਾਮ ਵਰਗਾ, ਸ਼ੋਭਾ ਦੇ ਘਰ। ੧੨ ਘੋੜਾ ਚੰਚਲ।
੧੩ ਟਪਦਾ ਹੈ। ੧੪ ਭੌਰਾ ਜਿਸਤਰਾਂ ਫੁਲਾਂ ਤੇ ਗੁੰਜਾਰ ਕਰਦਾ ਹੈ। ੧੫ ਪਾਲਕੀਆਂ। ੧੬ ਊਠ
੧੭ ਗਡੇ। ੧੮ ਰੌਲਾ। ੧੯ ਨਗਾਰੇ। ੨੦ ਤੁਰੀਆਂ।

ਡਫ ਸੋਂ ਮੁਰਲੀ [1]ਕਰਨਾਈ ॥ ਝਾਂਜਰ [2]ਭੂਰ [3]ਨਫੀਰ ਬਜੈ ਮੁਖ ਬਾਤ ਕਰੀ ਨਹਿੰ ਦੇਤ ਸੁਨਾਈ ॥ ਰੰਗ ਅਨੇਕਨ ਕੇਰ [4]ਪਤਾਕ ਲੀਏ ਕਰ ਮਾਹਿੰ ਸੁ ਆਗੇ ਹੀ ਧਾਈ ॥ ਮੰਗਲ [5]ਭੌਨ ਭਏ ਸੁਭ [6]ਸੌਨ ਸਮੈਂ ਸਭ [7]ਗੌਨ ਕੇ ਦੀਨੋ ਦਿਖਾਈ ॥ ੨੨ ॥ ਦੋਹਿਰਾ ॥ ਬਾਲਾ ਰਾਖਯੋ ਸੰਗ ਨਿਜ ਖਰਚ [8]ਪ੍ਰਿਥਕ ਕਛੁ ਦੇਯ ॥ ਸੁਨੀਯੇ ਸ੍ਰੀ ਹਰਿ ਪ੍ਰੇਮ ਜੀ ਕਥਾ ਸਾਰ ਰਸ ਲੇਯ ॥ ੨੩ ॥ ਸਵੱਯਾ ॥ ਹੋਤ ਕੁਲਾਹਲ ਬਾਦਤ ਬਾਜਤ ਆਇ ਗਏ ਸਭ [9]ਤੀਰ ਬਿਪਾਸਾ ॥ ਕੇਵਟ ਆਇ ਮਿਲਿਯੋ ਤਬ ਬਹੁ ਦੂਲਹਿ ਕੋ ਦਰਸਿਓ ਸੁਖ ਰਾਸਾ ॥ ਤਰਨੀ ਬਹੁ ਸੁੰਦਰ ਲਿਆਵਤ ਭੇ ਨਰ ਚਾਢ ਸਮਾਜ ਸੁ ਦੀਨ ਚਢਾਸਾ ॥ ਹੀਨ ਬਿਲੰਭਹਿ ਅੰਭ ਤੇ ਪਾਰ ਕਰੇ ਸਭ ਹੀ ਨਿਜ ਲਾਇ ਕੇ ਦਾਸਾ ॥ ੨੪ ॥ ਦੋਹਿਰਾ ॥ ਸਭ ਜਨੇਤ ਉਲਘੀ ਜਬੈ ਕਾਲੂ ਦੇਹਿ ਇਨਾਮ ॥ ਕਹਿ [10]ਕੇਵਟ ਗੁਰ ਜਾਤ ਮਮ ਇਨ ਸੇ ਲੇਹਿੰ ਨ [11]ਦਾਮ ॥ ੨੫ ॥ ਆਏ ਹਮਰੇ ਘਾਟ ਗੁਰ ਕਰ ਦੀਨੇ ਹਮ ਪਾਰ ॥ ਜਬ ਜਾਵੈਂ ਹਮ ਘਾਟ ਇਨ ਕਰੈਂ ਭਵੋ ਨਿਧ ਪਾਰ ॥ ੨੬ ॥ ਲੇਵੈ ਨਹਿੰ ਕਾਲੂ ਦਯੋ ਧਨ ਬਹੁ ਹਰਖ ਮਨਾਇ ॥ ਕੌਤਕ ਕਰਤ ਅਨੇਕ ਬਿਧ ਬਾਟਾਲੇ ਨਿਕਟਾਇ ॥ ੨੭ ॥ ਰੰਧਾਵੇ ਕੌ ਤਿਆਗ ਕੇ ਮੂਲਾ ਸੁਮਤ ਦਿਵਾਨ ॥ ਬਸਯੋ ਬਟਾਲੇ ਆਇ ਕੈ ਜਹਿੰ ਅਬ ਗੁਰ ਅਸਥਾਨ ॥ ੨੮ ॥ ਕਬਿੱਤ ॥ ਪਰਮਾ ਨੰਦ ਨੰਦਨ ਜੈਰਾਮ ਦਿਜ ਬੋਲ ਲੀਨੋ ਦੀਨੇ ਸੋ ਪਠਾਇ ਸੁਧ ਦੀਜੀਏ ਬਰਾਤ ਕੀ ॥ ਮਿਲਿਓ ਮੂਲੇ ਜਾਇ ਮੁਖ [12]ਆਸਿਖਾ ਅਲਾਏ ਭਲੇ ਸੁਨੋ ਜਜਮਾਨ ਕਲਿਆਨ ਤੇਰੋ ਗਾਤ ਕੀ ॥ ਕਾਲੂ ਚੰਦ ਮੰਤਰੀ ਕੀ ਉਤਰੀ ਬਰਾਤ ਆਨ ਆਯੋ ਸੁਧ ਦੇਨ ਜਹਿ ਸੋਭਾ ਬਹੁ ਭਾਂਤ ਕੀ ॥

੧. ਇਕ ਪ੍ਰਕਾਰ ਦਾ ਨਰਸਿੰਗਾ । ੨ ਬਹੁਤ । ੩ ਤੂਤੀ । ੪ ਝੰਡੀਆਂ । ੫ ਘਰ । ੬ ਸ਼ਗਨ । ੭ ਚਲਣ ਵੇਲੇ । ੮ ਵੱਖਰੇ । ੯ ਬਿਆਸ ਦੇ ਕਿਨਾਰੇ । ੧੦ ਮਲਾਹ । ੧੧ ਰੁਪੈ । ੧੨ ਅਸੀਸ ।

ਮਹਲਾ ੧

ਮੂਲੇ ਕੀਨੀ ਬੰਦਨਾ ਅਨੰਦ ਰਿਦੈ ਮਾਨ ਕਹਯੋ ਭਲੀ ਬਾਤ ਭਈ ਸੁਧ ਲੇਵੋਂ ਸਭੈ ਆਤਕੀ ॥ ੨੯ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਬਿਆਹ ਪ੍ਰਸੰਗ ਬਰਨਨੰ ਨਾਮ ਤ੍ਰੋਦਸਮੋਂ ਮੰਦਰਹਿ ॥ ੧੩ ॥

ਦੋਹਿਰਾ ॥ ਲੇ ਮੂਲਾ ਨਰ ਪੈਂਚ ਬਹੁ ਆਇ ਮਿਲਿਓ ਅਗ-ਵਾਏ ॥ ਹੋਤ ਭਯੇ ਉਤਸ਼ਾਹ ਬਹੁ ਕੋ ਕਵਿ ਭਾਖ ਸੁਨਾਏ ॥ ੧ ॥ ਮਿਲ ਕਰ ਦੁਹ ਦਿਸ ਪਰਸਪਰ [1]ਸਰਸਤ [2]ਹਰਖਤ ਹੋਏ ॥ ਗਮਨੇ ਨਗਰੀ ਕੋ ਬਹੁਰ ਚਹਿਤ ਕਰਯੋ ਅਬ ਢੋਏ ॥ ੨ ॥ ਸਵੱਯਾ ॥ [3]ਗਜ ਗਾਜਤ ਸਾਜ ਸਜੇ ਸਭ ਹੀ ਧੁਨ ਘੰਟਨ ਕੀ ਉਠਹੀ ਬਡ ਘੋਰਾ ॥ ਅਸ [4]ਹਿੰਮਤ [5]ਜੀਨ ਜਰਾਵ ਜਰੇ [6]ਅਵਨੀ ਖੁਰ ਬਾਜ [7]ਰਹੇ ਚਹੁ [8]ਓਰਾ ॥ ਰਥ ਜਾਤ ਚਲੇ ਛਨਕੇਂ ਘੁੰਗਰੂ ਪੁਨ ਚਕ੍ਰਨ [9]ਕੋ ਖਰਕੋ ਨਹਿ [10]ਥੋਰਾ ॥ ਡਫ ਢੋਲ ਦਮਾਮਨ ਡੰਕ ਲਗੈ ਪਰ ਆਪਨ ਕੋ ਨ ਸੁਨੈ ਵਡ [11]ਸ਼ੋਰਾ ॥ ੩ ॥ ਏਕ [12]ਮੰਤਗੀ ਪੈ ਕਾਲੂ [13]ਅਰੂਢ ਕਰੈ ਬਰਖਾ ਧਨ ਕੀ ਮਨ ਭਾਈ॥ ਦੂਸਰ ਪੈ ਚਢ [14]ਤਾਤ ਜੈਰਾਮ ਕੋ ਹੀਨ [15]ਬਿਲੰਬ ਭਲੇ ਬਰਖਾਈ ॥ ਮੇਘ ਕੀ ਰੀਤ ਸੁਹਾਤ ਦੋਊ ਤਬ ਨੀਚ ਔ ਊਚ ਬਿਚਾਰ ਨ ਕਾਈ ॥ ਕੀਰਤ ਯੌਂ ਬਿਸ-ਤੀਰਤ ਹੈਂ ਜਨ [16]ਪੂਰਨ ਚੰਦ ਨੇ [17]ਜੌਨ ਸੀ ਛਾਈ ॥ ੪ ॥ ਦੂਲੋ [18]ਰਾਜਹਿ ਸਮੇਤ ਬਰਾਤ ਬਹੋਰ ਕੀਯੋ ਸੁਭ ਥਾਨ ਮੈਂ ਆਨਕੈ ਡੇਰਾ॥ [19]ਪਿਰਾਗ ਕੋ [20]ਕੰਜਹਿ [21]ਹੇਰਾ ॥ ਧੂਰ ਪਰੀ ਮੁਖ ਤੇ ਜਿਵ ਸੰਗ ਤੰਬੂ ਕਨਾਤਨ ਤਾਨੇ ਬਿਤਾਨਨ ਲਾਗੇ ਸ਼ਮਜਾਨਨ ਸੋਹੈਂ ਘਨੇਰਾ ॥

---

੧. ਅਧਕ। ੨. ਅਨੰਦ। ੩. ਹਾਥੀ ਗਜ ਰਹੇ ਹੈਂ। ੪. ਹਿਣਕਦੇ। ੫.
੮. ਚੁਫੇਰੇ, ੯.
ਕਾਠੀਆਂ। ੬. ਜਮੀਨ ਉਤੇ। ੭. ਖੁਰ ਵਜਾ ਰਹੇ ਹਨ [ਘੋੜਿਆਂ ਦੇ]।
ਪਹੀਆਂ ਦਾ। ੧੦. ਆਵਾਜ਼ ਥੋੜੀ ਨਹੀਂ ਭਾਵ ਬਹੁਤਾ ਹੈ। ੧੧. ਸ਼ੋਰ ਬੜਾ ਹੈ, ਆਪਣੀ ਪਰਾਈ ਕੋਈ ਗਲ ਨਹੀਂ ਸੁਣੀਂਦੀ। ੧੨. ਹਾਥੀ। ੧੩. ਚੜ੍ਹੇ ਹੋਏ। ੧੪. ਜੈਰਾਮ ਦਾ ਪਿਤਾ। ੧੫. ਛੇਤੀ ਨਾਲ। ੧੬. ਪੁੰਨਯਾ ਦੇ ਚੰਦ ਨੇ। ੧੭. ਚਾਂਦਨੀ। ੧੮. ਸੋਭਾ ਬਿਰਾਜ ਰਹੀ ਹੈ। ੧੯. ਫੁਲ ਦੀ ਧੂੜੀ। ੨੦. ਕੌਲ ਫੁਲ। ੨੧. ਦੇਖੀਦਾ ਹੈ।

ਜੋ ਰਹਿੰ ਚਾਹਿ ਦਈ ਸੋਊ ਤਾਹਿ [੧]ਹਤਿਓ [੨]ਸੂਮ ਦੂਰ ਲਗੀ ਨ
ਦੇਰਾ ॥ ੫ ॥ [੩]ਧੇਨ ਕੇ ਧੂਲ ਕੋ ਵੇਲਾ ਭਯੋ ਤਬ ਛੂਟਨ ਲਾਗੀ
ਜੋਰ [੪]ਹਵਾਈ ॥ ਮੰਗਲ ਕੀ ਸੁਧ ਦੇਨੇ ਕੇ ਹੇਤ ਮਨੋ [੫]ਪਤੀਆ ਸੁ
[੬]ਲੋਕ ਪਠਾਈ ॥ [੭]ਬਾਜ [੮]ਮਤੰਗ [੯]ਉਤੰਗ ਬਰੂਦ ਕੇ ਝਾਰ ਮਤਾਬ
ਛੂਟੈ [੧੦]ਫੂਲਵਾਈ ॥ ਹੇਤ ਪ੍ਰਸਾਦਿ ਤਿਆਰ ਭਯੋ ਬਹੁ ਸ੍ਵਾਦ ਸਨ
ਸਭ ਕੋ ਅਚਵਾਈ ॥ ੬ ॥ ਮਾਨਵ ਮੂਲੇ ਨੇ ਏਕ ਪਠਾ ਹਿਤ
ਲਜਾਵਨ ਕੇ ਤਿਨ ਜਾਇ ਸੁਨਾਵਾ ॥ ਧਾਰਹੁ ਆਪ ਚਲੋ [੧੧]ਪਦ ਕੋ
ਅਬ ਕਾਲ ਭਯੋ ਹਿਤ ਲੇਵਨ ਲਾਵਾਂ ॥ ਯੌਂ ਸੁਨ [੧੨]ਡੰਕ [੧੩]ਨਿਸਾਨ
ਲਗੇ ਧੁਨ ਘੋਰ ਉਠੀ [੧੪]ਘਨ ਜਿਉਂ [੧੫]ਘਹਿਰਾਵਾ ॥ ਆਨੰਦ ਕੋ
ਉਰ ਧਾਰ ਤਬੈ ਗਮਨੋ ਮਿਲ ਸਾਜ ਸਮਾਜ ਸੁਹਾਵਾ ॥ ੭ ॥ ਬੇਦੀ
ਜੇ [੧੬]ਬ੍ਰਿੰਦ ਔ ਬੇਦੀ [੧੭]ਸਿਰੋਮਣ ਬੇਦੀ ਰਚੀ ਜਹਿੰ ਗੇ ਤਹਿ ਥਾਈ
॥ ਪੁੰਜ ਜਹਾਂ ਦਿਜਰਾਜ ਬਰਾਜਤ ਹੇਰ ਗੁਰੂ ਸੁ ਉਠੇ ਹਰਖਾਈ ॥ ਦੇ
ਮੁਖ [੧੮]ਆਸਿਖ ਪਾਂਇਗਹੇਗੁਰਬੈਠਗਏਤਹਾਂ ਹੂੰ [੧੯]ਚਹੂੰਘਾਈ॥ [੨੦]ਪੰਕਜ
ਨੈਨ ਸੁ ਹੈ ਦਿਸ [੨੧]ਦਾਹਿਨੀ ਬਾਮੇ ਸੁਲਖਣੀ ਸੋਭਾ ਕੋ ਪਾਈ ॥੮॥
ਦੋਹਿਰਾ ॥ ਇਤਨੇ ਮੈਂ ਹਰ ਦਿਆਲ ਜੀ ਬ੍ਰਹਮਾ ਕੋ ਅਵਤਾਰ ॥
ਹਾਥ ਜੋਰ ਬਿਨਤੀ ਕਰੈ ਸ੍ਰੀ ਸਤਿਗੁਰੂ ਦਇਆਰ ॥ ੯ ॥ ਸਵੱਯਾ॥
ਹੇ ਗੁਰੁ ਜੀ ਹਮ ਜਾਨਤ ਹੈਂ ਸਭ ਆਪ ਸੁ [੨੨]ਪੰਥ ਰਚੋ ਸਿਖ ਭਾਰੀ
॥ ਤਾਹਿ ਨਮਿੱਤ ਗਿਰਾ [੨੩]ਉਚਰੌ ਜੋਊ ਬੇਦੋਂ ਸੇ ਉਤਮ ਬਹੁ
ਪਰਕਾਰੀ ॥ ਜਗ [੨੪]ਜੀਰਨ ਸਾਧਨ ਦੂਰ ਕਰੋ ਸੁਧ ਸਾਧਨ ਸ੍ਰਿਸ਼ਟ

---

੧. ਦੂਰ ਕੀਤਾ। ੨. ਥਕੇਵਾਂ। ੩. ਗਊ ਧੂੜ ਦਾ ਵੇਲਾ। ੪. ਇਕ ਤਰ੍ਹਾਂ ਦੀ ਆਤਸ਼ਬਾਜ਼ੀ ਹੈ। ੫. ਪਤ੍ਰਿਕਾ। ੬. ਦੇਵ ਲੋਕ। ੭. ਘੋੜੇ। ੮. ਹਾਥੀ। ੯. ਉਚੇ। ੧੦. ਇਕ ਆਤਸ਼ਬਾਜ਼ੀ। ੧੧. ਛੇਤੀ। ੧੨. ਚੋਟ। ੧੩. ਨਗਾਰੇ। ੧੪. ਬਦਲ। ੧੫. ਗਜਿਆ। ੧੬. ਸਾਰੇ। ੧੭. ਸਤਿਗੁਰੂ ਜੀ। ੧੮. ਅਸ਼ੀਰਬਾਦ। ੧੯. ਚਾਰੇ ਤਰਫ। ੨੦. ਭਾਵ ਗੁਰੂ ਜੀ। ੨੧. ਸਜੇ ਪਾਸੇ। ੨੨. ਸਿਖਾਂ ਲਈ ਵਡਾ ਪੰਥ ਦਸਣ ਕਰੋ। ੨੩. ਉਸ ਪੰਥ ਦੇ ਮੁਤਾਬਕ ਬਾਣੀ ਉਚਾਰਨ ਕਰੋ। ੨੪. ਪੁਰਾਣਾ।

ਕਰੋ [1]ਪਰਚਾਰੀ॥ ਆਪ ਕੋ [2]ਬਿਆਹ ਮੈਂ ਕੈਸੇ ਪਠੌਂ ਜਿਮ ਆਗਿਆ ਤਿਮ ਲੇਹਿਂ ਸੁਧਾਰੀ ॥ ੧੦ ॥ ਜਬ [3]ਰਾਵਰ ਸਰਗੁਨ ਰੂਪ ਧਰਿਯੋ ਤਬ ਜਾਨਿਯੋ ਮੈਂ ਰੂਪ ਸਹੀ ਕਰਤਾਰੀ ॥ ਸ੍ਰੀ ਪਿਤ ਤੋਹਿ ਪਠਾਨ ਲਗੇ ਤਬ ਪਾਂਧਾ ਔ ਮੁੱਲਾਂ ਜੋ ਪੰਡਤ ਭਾਰੀ ॥ ਤਿਨ ਹੂੰ ਕੌ ਦਯੋ ਉਪਦੇਸ਼ ਭਲੇ ਬ੍ਰਿਖ ਨਾਗ ਔ ਖੇਤ ਕੀ ਰੀਤ ਨਿਆਰੀ ॥ ਜਬ [4]ਯੱਗਯਪਵੀਤ ਮੈਂ ਪਾਨ ਲਗਯੋ ਤਬ ਆਪ ਕਰੀ ਗਤਿ ਸੁਧ [5]ਹਮਾਰੀ ॥ ੧੧ ॥ ਦੋਹਿਰਾ ਬਿਆਹਿ ਸਮਾ ਸੁਭ ਆਇਓ ਅਬ ਸੋ ਦੀਨ [6]ਦਯਾਰ ॥ ਜੋ ਕੁਛ ਨਿਜ ਆਗਿਆ ਕਰੋ ਭਲੀ ਸੋਈ ਹੈ ਕਾਰ ॥ ੧੨ ॥ ਸਵੱਯਾ ॥ ਸੁਨਕੇ ਹਰਿਦਿਆਲ ਕੀ ਬਾਤ ਸਭੀ ਅਸਚਰਜ ਹੂਵੇ ਇਤ ਊਤ ਕੋ ਹੇਰੈਂ ॥ ਕਹੈਂ ਸਭ ਪੰਡਤ ਜੀ ਹਰ-ਦਿਆਲ ਕਰਹੁ ਪੁਰਖੀ ਪਿਤ ਜੈਸੇ ਭਲੇਰੈ ॥ ਸੁਨਕੇ ਹਰਦਿਆਲ ਕਹੈ ਜਜਮਾਨਹੁ ਯਹ ਗੁਰ ਮਾਲਕ ਹੈਂ ਜਗ ਕੇਰੈ॥ ਕੌਣ ਹਾਂ [7]ਕੀਟ ਮੈਂ ਬਿਆਹਿ [8]ਪਠੌਂ ਇਨ ਜੌ ਨਹੀਂ ਆਗਯਾ ਸ੍ਰੀ ਮੁਖ [9]ਟੇਰੈਂ ॥ ੧੩ ॥ ਜਬ ਪੰਡਤ ਜੀ ਨਹਿ ਬਿਆਹਿ ਪਢੈਂ ਤਬ ਚਾਚਾ ਜੀ ਲਾਲੂ ਔ ਬਾਬਾ ਜੀ ਕਾਲੂ ॥ ਬੇਦੀ ਕੇ ਬੰਸ ਪ੍ਰਧਾਨ ਜਿਤੇ ਸਭ ਕਹਿਨ ਲਗੇ ਮੁਖ ਬੈਨ [10]ਰਸਾਲੂ ॥ ਹੇ ਸਿਰੀ ਨਾਨਕ ਜੀ [11]ਪੁਰਸ਼ੋਤਮ ਬੰਸ ਕੀਓ ਹਮਰੋ ਉਜਿਆਲੂ ॥ ਆਗਯਾ ਸੁ ਦੇਹੁ ਜੀ ਪੰਡਤ ਕੋ ਜਿਮ ਇਛ ਹੁਵੈ ਕਰ ਹੈ ਤਤਕਾਲੂ ॥ ੧੪ ॥ ਦੋਹਿਰਾ ॥ ਸ੍ਰੀ ਗੁਰ ਨਾਨਕ ਜੀ ਤਬੈ ਸ਼ਬਦ ਉਚਾਰਨ ਕੀਨ ॥ ਸੁਨ ਹੋ [12]ਸ੍ਰੋਤਾ ਗਨ ਸਭੈ ਲਿਖ ਹਮ ਇਹ ਠਾਂ ਦੀਨ ॥ ੧੫ ॥ ਸ੍ਰੀ ਮੁਖਵਾਕ ॥ ਸ੍ਰੀ ਰਾਗ ਮਹਲਾ ੧ ॥ ਘਰ ਦੂਜਾ ॥ ਆਪੇ ਰਸੀਆ ਆਪਿ ਰਸੁ ਆਪੇ

---

੧. ਨਵਾਂ ਪ੍ਰਚਾਰ। ੨. ਹੁਣ ਮੈਂ ਵਿਆਹ ਕਿਸ ਤਰਾਂ ਪੜ੍ਹਾਂ ਆਗਿਆ ਦਿਓ। ੩. ਆਪਨ ਸਰਗੁਣ ਰੂਪ ਧਾਰਿਆ ਹੈ, ਇਹ ਕਰਤਾਰ ਦਾ ਸਰੂਪ ਨਿਸਚੇ ਕੀਤਾ ਹੈ। ੪. ਜੰਞੂ ਪਾਣ ਵੇਲੇ। ੫, ਸਾਡੀ ਭੁਲ ਠੀਕ ਕੀਤੀ ਸੀ। ੬. ਦਯਾਲ। ੭. ਦਾਸ। ੮. ਪੜ੍ਹਾਂ। ੯. ਉਚਾਰਨ ਦਾ। ੧੦. ਸੁੰਦਰ। ੧੧. ਪੁਰਸ਼ਾਂ ਵਿਚੋਂ ਉਤਮ ਪੁਰਸ਼। ੧੨. ਕੰਨਾਂ ਨਾਲ

ਰਾਵਣ ਹਾਰੁ ॥ ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥ ੧ ॥
ਰੰਗ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥ ੧ ॥ ਰਹਾਉ ॥
ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥ ਆਪੇ ਜਾਲ ਮਣਕੜਾ
ਆਪੇ ਅੰਦਰਿ ਲਾਲੁ ॥ ੨ ॥ ਆਪੇ ਬਹੁ ਬਿਧਿ ਰੰਗੁਲਾ ਸਖੀਏ
ਮੇਰਾ ਲਾਲੁ ॥ ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥ ੩ ॥
ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥ ਕਉਲ ਤੂਹੈ ਕਵੀਆ
ਤੂਹੈ ਆਪੇ ਵੇਖਿ ਵਿਗਸੁ ॥ ੪ ॥ ਸਵੱਯਾ ॥ ਸ੍ਰੀ ਗੁਰ ਨਾਨਕ ਜੀ
ਤਬ ਹੀ [1]ਮੁਖ ਚੰਦਹਿ ਤੇ [2]ਸੁਧ ਬੈਨ ਉਚਾਰੇ ॥ ਹਮ ਪੂਜਕ ਹੈਂ
ਇਕ ਹੀ ਨਿਰੰਕਾਰ ਬਿਨਾਂ ਉਸ ਕੇ ਨਹੀਂ ਇਸ਼ਟ ਹਮਾਰੇ ॥ ਤਹਿ
ਕੋ ਯਹ ਮੰਤ੍ਰ ਸੁ ਪੂਜ ਅਤੀ ਇਸ ਹੀ ਤੇ ਲਹੋ ਸਭ ਕਾਜ ਸੁਧਾਰੇ ॥
ਬਿਆਹੁ ਸੁ ਆਨੰਦ ਨਾਮ ਇਸੇ ਸਭ ਸਿੱਖ ਕਰੈਂ ਜਗ ਹੋਹਿੰ ਸੁਖਾਰੇ
॥ ੧੬ ॥ ਕਬਿੱਤ ॥ ਦੂਜੋ ਰੂਪ ਧਾਰ ਹੈਂ ਬਰਨ ਕੋ ਬਿਥਾਰ ਹੈਂ
ਗੁਣੋਂ ਰੂਪ ਧਾਰ ਹੈਂ ਅਨੰਦ ਕੋ ਉਚਾਰ ਹੈਂ ॥ ਵੇਦ ਰੂਪ ਧਾਰ ਹੈਂ
ਸੁ ਚਾਰ ਲਾਂਵਾ ਕਾਰ ਹੈਂ ਤੱਤ ਰੂਪ ਧਾਰ ਹੈਂ ਗਰੰਥ ਪਰਚਾਰ ਹੈਂ ॥
ਰਸੋ ਰੂਪ ਧਾਰ ਹੈਂ ਸੁ [3]ਤੇਗ ਗਰੇ ਧਾਰ ਹੈਂ ਰੂਪ ਵਾਰ ਧਾਰ ਹੈਂ
ਨਿਥਾਵੇਂ ਥਾਵ ਕਾਰ ਹੈਂ ॥ [4]ਵਸੂ ਗ੍ਰਹ ਧਾਰ ਹੈਂ ਸੁ ਭਾਰ ਹਿੰਦ
ਟਾਰ ਹੈਂ ਦਸਮੇਂ ਸਰੂਪ ਮਾਹਿ ਕੇਸੋਂ ਵਾਰੇ ਕਾਰ ਹੈਂ ॥ ੧੭ ॥
ਦੋਹਿਰਾ ॥ ਅਸ ਕਹਿ ਸ੍ਰੀ ਸਤਿਗੁਰ ਤਬੈ ਕਲਮ ਸਿਆਹੀ ਮੰਗ-
ਵਾਇ ॥ ਕਾਗਦ ਕਰ ਮੈਂ ਧਾਰ ਕੈ ਲਿਖਯੋ ਐਸ [5]ਸੁਖਦਾਇ ॥
੧੮ ॥

ੴ ਸਤਿਨਾਮੁ ਕਰਤਾ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

੧. ਸ੍ਰੀ ਗੁਰੂ ਨਾਨਕ, ਚੰਦ ਵਰਗਾ ਮੁਖ। ੨. ਸੁਧ ਬਚਨ। ੩. ਤਲਵਾਰ ਗਲੇ ਵਿਚ ਧਾਰੀ ਹੈ। ੪. ਸੂਰਜ, ਚੰਦ੍ਰ, ਧ੍ਰਵ, ਇੰਦਰ, ਧਰਤੀ, ਜਲ, ਵਾਯੂ, ਅਗਨੀ। ੫. ਸੁਖਾਂ ਦੇ ਦੇਣ ਵਾਲੇ ਗੁਰੂ ਨਾਨਕ ਜੀ।

ਦੋਹਿਰਾ ॥ ਅਸ ਲਿਖ ਚੌਕੀ ਪਰ ਧਰਯੋ ਲੀਨ ਪ੍ਰਕਰਮਾ ਚਾਰ ॥
ਗਹਿ ਆਗਹਿ ਸਤਿਗੁਰੂ ਮੂਲੇ ਪਾਛ [੧]ਕੁਮਾਰ ॥ ੧੯ ॥ ਪੰਡਤ
ੀ ਹਰਿਦਿਆਲ ਭੀ ਯਾ ਗੁਰ [੨]ਮੰਤਰ ਸਾਰ ॥ ਪਰਕਰਮਾ ਚਾਰੋਂ
ਬਖੇ ਪਰ੍ਹਯੋ ਬੇਰ ਸੁਭ ਚਾਰ ॥ ੨੦ ॥ ਸੋਰਠਾ ॥ ਸੰਬਤ ਬਿੰਸਤ
ਮਾਂਹਿ ਬਿਆਹਿ ਅਨੰਦ ਗੁਰ ਕੋ ਭਯੋ ॥ ਬਸੇ [੩]ਤੀਨ ਨਿਸ ਯਾਹਿ
ਮੂਲਾ ਦੇ ਬਹੁ ਦਾਨ ਕੋ ॥ ੨੧ ॥ ਪੁਨ ਗਮਨੇ ਪੁਰ ਓਰ ਲੇ [੪]ਡੋਰਾ
ਸ੍ਰੀ ਗੁਰ ਭਲੇ ॥ [੫]ਬਾਜਨ ਕੋ ਬਹੁ ਸ਼ੋਰ ਤਿਲਵੰਡੀ ਨਰ ਧੁਨਿ ਸੁਨੀ
॥ ੨੨ ॥ ਚੌਪਈ ॥ ਅਸ ਪ੍ਰਕਾਰ ਪੁਰ ਨਿਕਟ ਬਰਾਤਾ ॥ [੬]ਪ੍ਰਵਸੀ
ਦ੍ਵਾਰ ਪ੍ਰਕਾਰ ਸੁਹਾਤਾ ॥ ਜਹਾਂ ਚੌਂਕ ਹੈ ਚਾਰ ਬਜਾਰੂ ॥ ਤਹਿ ਮਹਿ
ਗਮਨੇ ਹਰਖ ਅਪਾਰੂ ॥ ੨੩ ॥ ਧਨ [੭]ਵਾਰਤ [੮]ਬਰਖਾ ਵਤ ਵਾਰੀ
॥ ਕਰਹਿੰ ਸੁਜਸ ਜਹਿੰ ਕਹਿੰ ਨਰ ਨਾਰੀ ॥ [੯]ਨਿਜ [੧੦]ਨਿਕੇਤ ਕੇ
ਨਿਕਟਹਿ ਆਏ ॥ ਅਨਕ ਭਾਂਤ ਕੇ ਹੋਤ ਵਧਾਏ ॥ ੨੪ ॥ ਭਾ
ਤ੍ਰਿਪਤਾ ਉਰ ਹਰਖ ਘਨੇਰਾ ॥ ਸਹਿਤ [੧੧]ਸਨੂਖਾ ਸੁਤ ਕੋ ਹੇਰਾ ॥
ਕਰਹਿੰ ਨਿਛਾਵਰ ਦਰਬ ਅਪਾਰਾ ॥ [੧੨]ਵਾਰਹਿੰ ਵਾਰ ਵਾਰ ਵਰ
ਵਾਰਾ ॥ ੨੫ ॥ ਜੇ ਕੁਲ ਰੀਤ ਸ਼ਗਨ ਬਹੁ ਕਰਹੀ ॥ ਹੌਂ ਬਲਿ-
ਹਾਰੀ ਬੈਨ ਉਚਰਹੀ ॥ ਭਯੋ ਸਪੂਤ ਨਿਕੇਤ ਹਮਾਰੇ ॥ ਬਿੰਸਤ ਏਕ
ਜਾਸ ਕੁਲ ਤਾਰੇ ॥ ੨੬ ॥ ਮਿਲੀ ਸੁਲੱਖਣੀ ਪੁਨ ਨਿਜ ਸਾਸੂ ॥
ਧਰਿਓ ਚਰਣ ਪਰ ਮਸਤਕ [੧੩]ਆਸੂ ॥ ਆਸਿਖ ਦੀਨੀ ਲੀਨੀ ਅੰਕਾ
॥ ਹਰਖ ਬਿਲੋਕਯੋ ਬਦਨ [੧੪]ਮਯੰਕਾ ॥ ੨੭ ॥ ਬੇਦੀ ਕੁਲ ਕੀ
ਮਿਲੀਂ [੧੫]ਬਧੂਟੀ ॥ ਦੇਖ ਦੇਖ ਮੁਖ ਸੁਖ ਜਨ ਲੂਟੀ ॥ ਨਿਕਟੇ

---

੧. ਮੂਲੇ ਦੀ ਲੜਕੀ । ੨. ਗੁਰਾਂ ਦੀ ਸਲਾਹ ਨਾਲ । ੩. ਤਿੰਨ ਰਾਤਾਂ ਰਹੇ । ੪. ਡੋਲਾ । ੫. ਵਾਜਿਆਂ ਦੀ ਬਹੁਤ ਹੀ ਘਨਘੋਰ ਆਵਾਜ਼ । ੬. ਦਰਵਾਜ਼ੇ ਦੇ ਲਾਗੇ ਭਲੀ ਪਰਕਾਰ ਲੋਕੀ ਪ੍ਰਵੇਸ਼ ਹੋ ਗਏ । ੭. ਵਾਰਕੇ । ੮. ਬਰਖਾ ਦੇ ਨਿਆਈਂ ਧਨ ਵਾਰ ਕੇ ਸੁਟੀ ਜਾ ਰਹੇ ਹਨ । ੯. ਆਪਣੇ । ੧੦. ਘਰ ਦੇ । ੧੧. ਨੂੰਹ ਦੇ ਨਾਲ ਪੁਤਰ ਗੁਰੂ ਨਾਨਕ ਨੂੰ ਦੇਖਿਆ । ੧੨. ਵਾਰਦੀ ਹੈ ਬਾਰ ਬਾਰ ਉਪਰੋਂ ਸ੍ਰੇਸ਼ਟ ਪਾਣੀ । ੧੩. ਛੇਤੀ । ੧੪ ਮੁਖੜਾ ਚੰਦਰਮਾ ਵਰਗਾਵੇਖਿਆ । ੧੫. ਇਸਤ੍ਰੀਆਂ ।

ਤ੍ਰਿਪਤਾਂ ਦੇਤ ਵਧਾਈ ॥ ਲੇਤ ਹਰਖ ਯੁਤ [੧]ਅੰਗ ਨ ਮਾਈ ॥੨੮ ਨਿਕਸ [੨]ਸਦਨ ਦੁਖ [੩]ਕਦਨ ਬਹੋਰੀ ॥ ਮਿਲੇ ਸਭਨ ਕਰ ਪ੍ਰੀ ਨ ਥੋਰੀ ॥ ਸੁਨ ਕਰ ਰਾਇ ਬੁਲਾਰ ਚਲ ਆਯੋ ॥ ਸ੍ਰੀ ਗੁਰ ਚਰ ਨਨ ਸੀਸ ਨਿਵਾਯੋ ॥ ੨੯ ॥ ਦਰਸ ਪਿਆਸ ਦਿਨ ਬਿਤੇ ਨ ਥੋ ॥ ਜਨੁ ਪੀਵਤ ਕੀਏ ਨੈਨ ਕਟੋਰੇ ॥ ਪੰਡਤ ਪਾਂਧਾ ਵੈਦ ਮੁਲਾਨਾ ॥ ਚਲ [੪]ਆਏ ਜਹਿ ਥੇ [੪]ਗਤ ਦਾਨਾ ॥ ਮਿਲਨ ਹੇਤ ਮਨ ਸੰਗ ਉਮੰਗਾ ॥ ੩੦ ॥ ਜਿਨ ਕੋ ਚਢਿਓ ਰੰਗ ਸਤਸੰਗਾ ॥ ਜਬਹਿ [੫]ਬਿਲੋਕਿਓ ਕਾਲੂ [੬]ਨੰਦਨ ॥ [੭]ਧਾਇ ਕਰੀ ਯੁਗ ਪਦ ਪਰ ਬੰਦਨ ॥ ੩੧ ॥ ਕਮਲ ਨੈਨ [੮]ਸਨਮਾਨ ਬਠਾਏ ॥ [੯]ਕੁਸਲ ਬੂਝਨੇ ਬੈਨ ਸੁਨਾਏ ॥ ਮੁਕਤ ਦਾਨ ਲੇ ਸਦਨ ਸਿਧਾਏ ॥ ਜਿਨ ਮਨ ਭਗਤਿ ਵਿਖੈ ਸੁਖ ਪਾਏ ॥ ੩੨ ॥ ਮਿਲੇ ਆਨ ਪੁਨ ਬਾਲ ਸਖਾਈ ॥ ਕਹਿਤ ਪਰਸਪਰ ਅਧਕ ਬਡਾਈ ॥ ਯਾ ਬਿਧ ਲੀਲ੍ਹਾ ਸ੍ਰੀ ਜਗ ਨਾਥਾ ॥ ਕੀਨੀ ਤਲਵੰਡੀ ਸੁਖ ਸਾਥਾ ॥ ੩੩ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਅਨੰਦ ਬਿਵਾਹਿ ਪ੍ਰਸੰਗ ਬਰਨਨੰ ਨਾਮ ਚਤਰਦਸਮੋ ਮੰਦਰਹਿ ॥ ੧੪ ॥

ਦੋਹਿਰਾ ॥ ਬਿਆਹਿ ਸਿਰੀ ਸਤਗੁਰੂ ਕਾ ਜਥਾ ਜੋਗ ਭਾ ਸੋਏ ॥ ਤਿਲਵੰਡੀ ਨਨਕਾਣ ਜਸ ਸੁਨੋ ਕਥਾ ਅਬ ਹੋਏ ॥ ੧ ॥ ਚੌਪਈ ॥ ਰਹਿਨ ਲਗੇ [੧੦]ਗਤ ਦਾ ਤਿਲਵੰਡੀ ॥ ਜਿਨ ਕੀ [੧੧]ਕੀਰਤਿ ਘਰ ਘਰ [੧੨]ਮੰਡੀ ॥ ਕਾਤਕ ਸ਼ੁਭ ਪੁਨਿਆ ਨੀਅਰਾਈ ॥ ਸਭਹਨ ਕੇ ਮਨ ਆਨੰਦ ਪਾਈ ॥ ੨ ॥ ਕਹਿ ਮਾਤਾ [੧੩]ਸੁਤ ਭੋ ਦਿਨ ਆਯੋ ॥ ਹੇ ਪਤਿ ਵਰ੍ਹੇ ਗੰਢ ਮਨਵਾਯੋ ॥ ਤਾ ਦਿਨ ਉਤਸ਼ਵ

---

੧. ਹਿਰਦੇ ਵਿਚ ਖੁਸ਼ੀ ਸਮਾਉਂਦੀ ਨਹੀਂ ਹੈ। ੨. ਘਰ। ੩. ਕਟਣ। ੪. ਮੁਕਤੀ ਦੇ ਦੇਣ ਵਾਲੇ ਸਤਿਗੁਰੂ। ੫. ਵੇਖਿਆ। ੬. ਪੁਤਰ। ੭. ਦੌੜ ਕਰ ਦੋਹਾਂ ਚਰਨਾਂ ਪਰ ਨਮਸ਼ਕਾਰ ਕੀਤੀ। ੮. ਆਦਰ। ੯. ਸੁਖ। ੧੦. ਮੁਕਤੀ ਦੇ ਦਾਤੇ ਸਤਿਗੁਰੂ। ੧੧. ਜਸ। ੧੨. ਇਸਥਿਤ। ੧੩. ਜਨਮ ਦਿਨ।

ਕਰੋ ਮਹਾਨਾ ॥ ਮਨ ਇੱਛਤ ਦੇਹੁ [1]ਰੰਕਨ ਦਾਨਾ ॥ ੩ ॥ ਬਾਬੇ
ਕਾਲੂ ਕੀਨ ਤਿਆਰੀ ॥ ਕਹਿ ਉਤਸ਼ਵ ਕਰ ਹੈਂ ਬਹੁ ਭਾਰੀ ॥
[2]ਘ੍ਰਿਤ [3]ਮਿਸ਼ਟਾਨ [4]ਚੂਨ ਬਹੁ ਲਿਆਏ ॥ [5]ਯੱਗ ਕਰਨ ਕੋ ਮੇਲਾ
ਲਾਏ ॥ ੪ ॥ ਜਨਮ [6]ਸਥਲ ਗੁਰੂ ਨਾਨਕ ਕੇਰਾ ॥ ਰਾਇ ਬਨਾਯੋ
ਮਹਿਲ ਚੰਗੇਰਾ ॥ ਹਰ ਮੰਦਰ ਸੋ ਨਾਮ ਕਹਾਯੋ ॥ ਤਯਾਰ ਭਯੋ
ਨ੍ਰਿਪ ਭਲਾ ਮਨਾਯੋ ॥ ੫ ॥ ਮੰਦਰ ਔ ਬਜਾਰ ਸਜਵਾਏ ॥ ਬਹੁ
ਦਿਸ ਤੇ ਨਰ ਦੇਖਨ ਆਏ ॥ ਸੁਲਤਾਨ ਪੁਰੇ ਨਰ ਪਠ ਮੰਗਵਾਏ॥
ਨਾਨੇ ਨਾਨੀ ਮਾਮੇ ਆਏ ॥ ੬ ॥ ਜਬ ਪੁਨਿਆ ਕਾ ਦਿਨ ਸੁਭ
ਆਯੋ ॥ ਸੰਮਤ ਇਕ ਬਿੰਸਤ ਤਬ ਥਾਯੋ ॥ [7]ਰਾਇ [8]ਸਲਕ ਤੋਪਨ
ਕਰਵਾਈ ॥ ਗੁਰ ਮੰਦਰ ਮੈਂ ਬਜੀ ਵਧਾਈ॥ ੭ ॥ ਸ੍ਰੀ ਗੁਰ ਜਨਮ
ਸਥਲ ਨਿਜ ਬੈਸੇ ॥ ਸੁਰ ਪੁਰ ਮਾਨੋਂ ਬਿਸ਼ਨੂ ਜੈਸੇ ॥ ਸ੍ਰੀ ਹਰਿ-
ਦਿਆਲ [9]ਪਰੋਧਾ ਆਯੋ ॥ ਪਾਂਧਾ ਵੈਦ ਸਭੈ ਨਿਕਟਾਯੋ ॥ ੮ ॥
ਕਹਿ ਹਰਦਿਆਲ ਸੁਨੋ ਜਜਮਾਨ॥ ਦੱਛਣਾ ਦੇਵਹੁ ਅਪਣਾ ਨਾਮ॥
ਹੇ ਗੁਰ [10]ਪਰਮ ਬ੍ਰਹਮ ਪੌਰਾਤਨ ॥ ਪਰਮ ਪਰਾਵਰ ਨਾਥ ਸਨਾਥਨ
॥੯॥ਅਹੈਸੱਚਰਦਾਨੰਦ ਮੁਕੰਦਾ॥ਤਵਲੀਲ੍ਹਾਭਗਤਨਸੁਖਕੰਦਾ॥[11]ਬ੍ਰਿਧ
ਬੈਸ[12]ਮੁਰ ਭਾ ਬਲ ਹੀਨਾ॥ ਅਬ ਦੀਜੈ ਮੁਝ ਮੋਖ[13]ਪ੍ਰਬੀਨਾ ॥੧੦॥
ਭਗਤ ਮਿਲੀ ਬਾਨੀ ਸੁਨ ਕਾਨਾ ॥ ਹਸ ਬੋਲੇ ਸ੍ਰੀ ਕ੍ਰਿਪਾ ਨਿਧਾਨਾ
॥ ਧੰਨ ਬਿੱਪ੍ਰ ਧੰਨ ਬੁਧ ਤੁਮਾਰੀ ॥ ਤਨ ਹਉਮੈ ਕੀ ਸੁਰਤ ਬਿਸਾਰੀ
॥ ੧੧ ॥ [14]ਕਿੰਚਤ ਰਹਿ ਗੀ ਬੈਸ ਸਰੀਰਾ ॥ ਪੁਨ ਪਦ [15]ਰੂਰ
ਪਾਹੁ [16]ਮਤ ਧੀਰਾ ॥ ਜਿਉਂ ਮਾਲਾ [17]ਗਜ ਤਜੈ [18]ਅਸੋਕੂ ॥ ਤਿਉਂ

---

੧. ਗਰੀਬ । ੨. ਘਿਉ ੩. ਮਿਠਾ । ੪. ਆਟਾ । ੫. ਜਗ । ੬. ਅਸਥਾਨ ੭. ਰਾਇ ਬੁਲਾਰ । ੮. ਤੋਪਾਂ ਦੀ ਸਲਾਮੀ ਕਰਾਈ । ੯. ਪ੍ਰੋਹਤ । ੧੦. ਵਡਾ ਮੁਢ ਤੋਂ ਹੀ ਨਾਥ ਦਾ ਭੀ ਵਡਾ ਨਾਥ ਹੈ । ੧੧. ਬੁਢੇਪੇ ਦੀ ਉਮਰਾ ੧੨. ਮੈਂ ਬਲਹੀਨ ਹੋਇਆ ਹਾਂ ੧੩. ਚਤਰ । ੧੪. ਥੋੜੀ । ੧੫. ਸੁੰਦਰ ਚਰਨ ਪੈਣਾ ਕਰਦਾ ਹਾਂ । ੧੬. ਮਤ ਨੂੰ ਧੀਰਜ ਦੇਣ ਵਾਲੇ ਸਤਿਗੁਰੂ । ੧੭. ਹਾਥੀ । ੧੮. ਚਿੰਤਾ ਤੋਂ ਬਿਨਾ ।

ਤਨ ਤਜ ਗਮਨਹਿ ਪਰਲੋਕੂ ॥ ੧੨ ॥ ਅਸ ਕੀ ਕ੍ਰਿਪਾ ਦ੍ਰਿਸ਼ਟ ਕਰ ਹੇਰਾ ॥ ਆਤਮ ਗਜ਼ਾਨ ਦੀਨ ਬਿਨ ਏਰਾ ॥ ਲਖ [1]ਸ੍ਵਰੂਪ ਦਿਜ ਆਨੰਦ ਪਾਯੋ ॥ ਮਨਹੁ [2]ਰੰਕ ਕਰ ਪਾਰਸ ਆਯੋ ॥ ੧੩ ॥ ਬਹੁਰੋ ਬੈਦ ਪਾਂਧਾ ਅਰ ਪੰਡਤ ॥ ਲੇ ਚਰਨਾਮ੍ਰਤ ਕਲਮਲ [3]ਖੰਡਤ ਕਈ ਸਿੱਖ ਬਡਭਾਗੀ ਜੋਇ ॥ ਲੇ ਉਪਦੇਸ਼ ਮੁਕਤ ਸੋ ਹੋਇ ॥ ੧੪ ॥ ਹਾਥ ਬੰਦ ਤਬ ਰਾਇ ਬੁਲਾਰਾ ॥ ਪਰਮ ਲਾਭ ਮੁਝ ਦਰਸ ਤੁਮਾਰਾ ॥ ਗਜ਼ਾਨ ਸਿਰੋਮਣ ਕ੍ਰਿਪਾ ਨਿਧਾਨਾ ॥ ਕਲਾਵਾਨ ਕਲ ਬਿਨ ਗੁਣ ਖਾਨਾ ॥ ੧੫ ॥ ਫਸਿਓ ਰਹਿਤ ਮੈਂ ਜਗਤ ਕਲੇਸ਼ੂ ॥ [4]ਰਾਵਰ ਕੀ ਲਾਲਸ ਉਪਦੇਸ਼ੂ ॥ ਕਰਤ ਨ ਕਿਉਂ ਮੁਝ ਲਖ ਅਧਕਾਰੀ॥ [5]ਕਦਨਹੁ ਬੰਦਨ ਸਰਣ ਤੁਮਾਰੀ ॥ ੧੬ ॥ ਸੁਣ ਬੋਲੇ ਸ੍ਰੀ [6]ਪੰਕਜ ਬਦਨਾ ॥ ਸਿਮਰਹੁ ਸੱਤਿਨਾਮ ਸੁਖ ਸਦਨਾ ॥ ਲਗਯੋ [7]ਹਮਾਊ ਪੰਖ ਜਯੋਂ ਸੰਗਾ ॥ ਜਬ ਛੂਟੈ ਧਨ ਤੇ ਸੁ [8]ਖਤੰਗਾ ॥੧੭॥ ਪਰ ਕੇ ਬਲ ਪਰ ਹੋਤ ਉਡਾਊ ॥ ਪਹੁੰਚਹਿ ਸੋ ਜਿਹ ਦੇਸ ਹਮਾਊ ॥ ਬਹੁਰ ਨ ਆਇ ਪਰੈ ਕਬ ਧਰਨੀ ॥ ਤੈਸੀ ਰੀਤ ਨਾਮ ਕੀ ਬਰਨੀ ॥ ੧੮ ॥ ਇਕ ਚਿਤ ਸਿਮਰਹਿ ਜ਼ੋ ਦਿਨ ਰਾਤੀ ॥ ਛੂਟੇ ਦੇਹ ਤੇ ਹੋਤ ਸੰਗਾਤੀ ॥ ਜਹਿ ਨਾਮੀ ਕੋ ਦੇਸ ਸੁਹਾਵਨ ॥ ਤਹਾਂ ਰਹਿ ਬਿਨ [9]ਬਿਲਮ [10]ਪਲਾਵਨ ॥ ੧੯ ॥ ਬਹੁਰ ਨ ਜਗ ਮਹਿ ਾਵਹਿੰ ਦੇਹੀ ॥ ਸੱਤਿਨਾਮ ਕੇ ਭੇ ਜੁ ਸਨੇਹੀ॥ ਸੁਨ ਉਪਦੇਸ ਲਗੀ ਲਵ ਨਾਮੂ ॥ ਜਾਗਯੋ ਪਰਮ ਪ੍ਰੇਮ [11]ਅਭਰਾਮੂ ॥ ੨੦ ॥ ਲੇ ਗੁਰ ਬਦ ਰਾਇ [12]ਮੁਦ ਪਾਈ ॥ ਤਿਲਵੰਡੀ ਤਬ ਨਾਮ਼ [13]ਹਟਾਈ ॥

੧. ਹਰੀ ਰੂਪ ਜਾਣ ਕੇ। ੨. ਕੰਗਾਲ। ੩. ਦੂਰ ਹੋ ਗਏ। ੪. ਆਪ ਦੀ। ਬੰਧਨਾਂ ਦੇ ਕਰਣੇ ਵਾਲੇ ਆਪ ਦੀ ਸ਼ਰਣ ਆਇਆ ਹਾਂ। ੬. ਕਮਲ ਮੁਖੜਾ ਸਤਿਗੁਰੂ ਜੀ। ਹਮਾਯੂ ਦਾ ਖੰਭ ਤੀਰ ਨਾਲ ਜੁੜ ਕੇ ਹਮਾਊਂ ਦੇ ਦੇਸ ਵਿਚ ਪੁਜ ਜਾਂਦਾ ਹੈ। ਇਥੇ ਹਮਾਊਂ ਦਾ ਸਤਿਨਾਮ ਵਾਹਿਗੁਰੂ ਵਾ ਗਿਆਨ ਵੈਰਾਗ ਦੋ ਖੰਬ ਹਨ ਇਸ ਦੇ ਜਪ ਕਰਕੇ ਨਾਮੀ ਵਾਹਿਗੁਰੂ ਚ ਪਹੁੰਚ ਜਾਂਦਾ ਹੈ। ੮. ਤੀਰ। ੯. ਦੇਰ ਤੋਂ ਬਿਨਾਂ। ੧੦. ਪਹੁਚਾਵਨਾ ਕਰਦਾ ਹੈ। ੧. ਸੁੰਦਰ। ੧੨. ਖੁਸ਼ੀ। ੧੩. ਦੂਰ ਕੀਤਾ।

ਤਹਿ ਕੋ ਸ੍ਰੀ ਨਨਕਾਣਾ ਸਾਹਿਬ ॥ ਰਾਖਿਓ ਬੁੱਧੀ ਰਾਇ ਅਜਾਇਬ ॥ ੨੧ ॥ ਤਿਸ ਦਿਨ ਤੇ ਨਨਕਾਣੇ ਸਾਹਿਬ ॥ ਹੋਨ ਲਗਿਓ ਮੇਲਾ ਸੁ ਅਜਾਇਬ ॥ ਗੁਰੂ ਨਾਮ ਪੂਨ ਲੰਗਰ ਲਾਯੋ ॥ ਕਰ ਕੋ ਦਸਵੋਂ ਬਾਂਟਾ ਪਾਯੋ ॥ ੨੨ ॥ ਲਗਯੋ ਦੀਵਾਨ ਆਯੋ ਮਰਦਾਨਾ ॥ ਗੁਰ ਚਰਨਨ ਪਰ ... ਨ ਠਾਨਾ ॥ ਜੋਰ ਹਾਥ [੧]ਜੁਗ [੨]ਬਿਨੈ ਬਖਾਨੀ ॥ ਸੁਨ ਜਜਮਾਨ ਅਧਕ ਤੁਮ ਦਾਨੀ ॥ ੨੩ ॥ ਬਜਾਹ ਵਰ੍ਹੇ ਗੰਢ ਕੇਰ ਬਧਾਈ ॥ ਮੁਝ ਦੀਜੈ ਬੇਦੀ ਕੇ [੩]ਰਾਈ ॥ ਭੇ ਸੁਖ ਸਾਰ ਅਵਾਸ ਮਿਰਾਸੀ ॥ ਧਰੋਂ ਸਦਾ ਮੈਂ ਰਾਵਰ ਆਸੀ ॥ ੨੪ ॥ ਨਰ ਅਨੇਕ ਤੁਮ ਤੇ ਵਰਸਾਨੇ ॥ ਪਾਵਹਿੰ [੪]ਜਾਚਕ ਨਿਜ ਮਨ ਭਾਨੇ ॥ ਅਬ ਲੌ ਮੈਂ ਨ [੫]ਜਾਚਨਾ ਕੀਨੀ ॥ ਤੁਮ ਪਿਤ ਦੇਤ ਵਸਤ ਸੋ ਲੀਨੀ ॥੨੫॥ ਗਤ ਦਾਨੀ ਸੁਨ ਕਰ ਤਹਿ ਬਾਨੀ ॥ ਬੋਲੇ ਮ੍ਰਿਦਲ ਪਰਮ ਸੁਖ ਸਾਨੀ ॥ ਜੌਨ ਮਨੋਰਥ ਮਨ ਹ੍ਵੈ ਤੇਰੇ ॥ ਕਰਹੁ ਬਚਨ ਦੇਵੋਂ ਬਿਨ ਦੇਰੇ ॥ ੨੬ ॥ ਹਮਰੋ ਤੁਮ ਸੋਂ ਹੈ ਬਹੁ ਕਾਜੂ ॥ ਅਭਲਾਖਾ ਪੂਰਹੁ ਨਿਜ ਆਜੂ ॥ ਮਰਦਾਨਾ ਗੁਨ ਕੈ [੬]ਮਨ ਸ੍ਵਾਰਥ ॥ ਕਹੈ ਦੇਹੁ ਕੋ ਭਲੋ ਪਦਾਰਥ ॥ ੨੭ ॥ ਬੋਲੇ ਕਮਲ ਨੈਨ ਤੁਝ ਦੀਨੋ ॥ [੭]ਬਾਦਤ ਤੰਤ ਬਜਾਵਨ ਚੀਨੋ ॥ ਸਾ ਗੁਨ ਤੇ ਮਨ ਕਰ ਹਰ ਸੋਕੂ ॥ ਬੰਦਨ ਤਜ ਹ੍ਵੈ ਸੁਖ ਦ੍ਵੈ ਲੋਕੂ ॥ ੨੮ ॥ ਹਰ ਗੁਨ ਗਾਵਨ ਕੇ ਰਸ ਮਾਹੀ ॥ ਪਰਚਹਿ ਮਨ ਅਵਗੁਨ ਮਿਟ ਜਾਹੀ ॥ ਅਸ ਗੁਨ ਜਾਨੋ ਭਲੋ ਪਦਾਰਥ ॥ ਰਹੈ ਸੰਗ ਸਵਰੈ ਪਰਮਾਰਥ ॥੨੯॥ ਪੁਨ ਸ੍ਰੀ [੮]ਪੰਕਜ ਲੋਚਨ ਚਾਰੀ ॥ [੯]ਗਰ ਤੇ ਜਾਮਾ ਦੀਨ ਉਤਾਰੀ ॥ ਕੇਤਕ ਦਰਬ ਦੇਤ ਭੇ ਸੰਗਾ ॥ ਲੇ ਮਰਦਾਨੇ ਸੰਗ ਉਮੰਗਾ ॥ ੩੦ ॥ ਜਾਮਾ ਪਾਇ ਬਹੁਤ [੧੦]ਮੁਦ ਪਾਯੋ ॥ ਸ੍ਰੀ ਸਤਿਗੁਰ ਨੇ ਪੁਨਹਿ ਅਲਾਯੋ ॥

---

੧. ਦੋਂਵੇ ਹਥ। ੨. ਬੇਨਤੀ ਨੂੰ ਕਥਨ ਕਰਦਾ ਹੈ। ੩. ਵੇਖਣਾ। ੪. ਮੰਗਤੇ। ੫. ਮੰਗਣਾ। ੬. ਮਰਦਾਨਾ ਮਨ ਦੇ ਪ੍ਰਯੋਜਨ ਲਈ ਗੁਣਾਂ ਦਾ ਉਚਾਰਨ ਕੀਤਾ। ੭. ਰਬਾਬ ਵਜਾਣਾ ਜਾਣਦਾ ਹੈ। ੮. ਕੰਵਲ ਵਾਂਗ ਸੁੰਦਰ ਅਖਾਂ। ੯. ਗਲੋ। ੧੦. ਖੁਸ਼ੀ।

ਤਿਆਰ ਹੋਣ ਅਬ ਤੂੰ ਮਰਦਾਨੇ ॥ ਲੇ ਚਲਹੈਂ ਤੁਝ ਪੁਰ ਸੁਲਤਾਨੇ ॥ ੩੧ ॥ ਦੂਸਰ ਦਿਨ ਤਬ ਕੀਨ ਤਿਆਰੀ ॥ ਮਿਲਨ ਆਏ ਬਹੁ ਨਰ ਔ ਨਾਰੀ ॥ ਮਿਲੀ ਮਾਤ ਉਰ ਪ੍ਰੇਮ ਬਢਾਈ ॥ ਬਿਛਰਨ ਕਸ਼ਟ ਹੋਤ ਅਧਕਾਈ ॥ ੩੨ ॥ ਆਸਿਖ ਦੇਤ ਪਲੋਸਤ ਮਾਥਾ ॥ ਮਨਹਿੰ ਮਨਾਵਤ ਸ੍ਰੀ ਜਗ ਨਾਥਾ ॥ ਸੁਤ ਕੀ ਕੁਸ਼ਲ ਕਰਹੁ ਸਭ ਕਾਲਾ ॥ ਅੰਤਰਯਾਮੀ ਦੀਨ ਦਿਆਲਾ ॥ ੩੩ ॥ ਧਰਿਓ ਮਾਤ ਕੇ ਪਗ ਪਰ ਸੀਸਾ ॥ ਨਿਕਸੇ ਨਿਜ ਘਰ ਤੇ ਜਗਦੀਸਾ ॥ ਪ੍ਰੇਮੀ ਮਿਲੇ ਆਨ ਜੇ ਪੁਰ ਕੇ ॥ [1]ਪਰਸ ਪਰਸ [2]ਗਮਨੇ ਪਗ ਗੁਰ ਕੇ ॥ ੩੪ ॥ ਪੁਨ ਬਾਬਾ ਕਾਲੂ ਕੋ ਬੰਦਨ ॥ ਗਮਨੇ [3]ਮਾਰਗ [4]ਦੋਖ ਨਿਕੰਦਨ ॥ ਬੰਦ ਸੁਲੱਖਣੀ ਸਾਸੂ ਚਰਨਾ ॥ ਮਿਲਤ ਸਨੇਹ ਸੰਗ ਕਰ ਕਰਨਾ ॥੩੫॥ ਦਈ ਆਸਿਖਾ ਚਿਤ ਹਿਤਕਾਰੀ ॥ ਸਦਾ ਸੁਹਾਗ ਸਹਿਤ ਸੁਖ ਭਾਰੀ ॥ ਭਾਗਵਾਨ ਸੁਤ ਕੀ ਹੈ ਮਾਤਾ ॥ ਪਤ ਕੀ ਪ੍ਰੀਤ ਰਹੈ ਸਭ [5]ਭਾਤਾ ॥ ੩੬ ॥ ਚਢ [6]ਡੋਰੇ ਗਮਨੀ ਮਗ ਮਾਹੀ ॥ ਹੈ ਪਰ ਸ੍ਰੀ ਸਤਿਗੁਰ ਚਢ ਜਾਹੀ ॥ ਸਿਰੀ ਨਾਨਕੀ ਸੰਗ ਜਰਾਮ ॥ ਸਿਰੀ ਬਾਲਾ ਮਰਦਾਨਾ ਸਾਮ ॥ ੩੭ ॥ [7]ਕ੍ਰਮ ਕ੍ਰਮ ਪਹੁੰਚੇ ਪੁਰ ਸੁਲਤਾਨਾ ॥ ਦੀਨ ਦਾਨ ਬਹੁ ਦਯਾ ਨਿਧਾਨਾ ॥ ਪ੍ਰੇਮੀ ਹੁਤੇ ਨਗਰ ਕੇ ਜੇਈ ॥ ਦਰਸ਼ਨ ਕਰਨ ਆਏ ਸਭ ਤੇਈ ॥ ੩੮ ॥ ਬੰਦਹਿੰ ਪਦ ਅਰ ਬਿੰਦ ਮੁਕੰਦਾ ॥ ਸਨਮਾਨੈ ਸਭ ਕੋ ਸੁਖ ਕੰਦਾ ॥ ਭਈ ਰੈਨ [8]ਬਿੰਜਨ ਕਰਵਾਏ ॥ ਨਿਕਟ ਨਾਨਕੀ ਬੈਠ [9]ਜਵਾਏ ॥ ੩੯ ॥ ਰੈਨ ਬਿਖੈ [10]ਸੈਨੰ ਪੁਨ ਕੀਨੀ ॥ ਬਹੁ [11]ਕਿੰਕਰ ਕੋ ਜਿਨ ਗਤ ਦੀਨੀ ॥ ਸਵਾ ਜਾਮ ਨਿਸ ਤਜੀ [12]ਗੁੜਾਕਾ ॥ ਉਠੇ ਸ਼ਾਂਤ ਦਾ ਦਰਸ਼ਨ ਜਾਕਾ ॥ ੪੦ ॥ ਸਭਹਿ ਸੋਚ ਸੋਂ ਕੀਨ ਸਨਾਨਾ ॥ ਆਸਨ ਕਰ ਬੈਸੇ ਨਿਜ

੧. ਗੁਰੂ ਜੀ ਦੇ ਚਰਨਾਂ ਦੀ ਧੂੜੀ ਪਰਸ ਪਰਸ ਕੇ ਚਲੇ ਗਏ। ੨. ਚਲੇ। ੩. ਰਸਤੇ। ੪. ਦੁਖਾਂ ਦੇ ਕਟਣ ਵਾਲੇ ਗੁਰੂ ਨਾਨਕ। ੫. ਸਭ ਤਰਾਂ। ੬. ਡੋਲੇ ਵਿਚ ਚੜ੍ਹੀ। ੭. ਹੌਲੀ ਹੌਲੀ। ੮. ਭੋਜਨ। ੯. ਵੇਖਣਾ ਹੈ। ੧੦. ਸੇਜਾ। ੧੧. ਦਾਸਾਂ ਨੂੰ। ੧੨. ਨਿੰਦ੍ਰਾ।

ਧਿਆਨਾ ॥ ਤਿਮਰ ਨਸੇ ਹੋਈ ਜਬ ਭੋਰਾ ॥ ਗਮਨੇ ਬਹੁਰ ਦੁਕਾਨੇ ਓਰਾ ॥ ਕਰਨੇ ਲਗੇ ਬੈਸ ਕ੍ਰਿਤ ਮੋਦੀ ॥ ਲੈਨ ਦੈਨ ਜੋ ਹੈ ਨ੍ਰਿਪ ਲੋਦੀ ॥ ਕਰਤ ਕਿਤਕ ਜਬ ਕਾਲ ਬਿਤਾਵਾ ॥ ਲੇਨ ਸੁਤਾ ਨਿਜ ਮੂਲਾ ਆਵਾ ॥ ੪੨ ॥ ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ ਨਨਕਾਣਾ ਸੁਲਤਾਨਪੁਰ ਆਗਮਨ ਪ੍ਰਸੰਗ ਬਰਨਨੰ ਨਾਮ ਪੰਚਦਸਮੋਂ ਮੰਦਰਹਿ ॥ ੧੫ ॥

ਦੋਹਿਰਾ ॥ ਦੋਇ ਦਿਵਸ ਰਹਿ ਕੈ ਨਗਰ ਲੇ [1]ਤਨਿਯਾ ਨਿਜ ਸੰਗ ॥ ਕ੍ਰਮ ਕ੍ਰਮ ਪਹੁੰਚਿਓ ਸਦਨ ਕੋ ਮੂਲਾ ਹੋਇ ਉਮੰਗ ॥ ੧ ॥ ਚੌਪਈ ॥ ਪੂਰਬ ਉਰ [2]ਉਦਾਰਤਾ ਜੈਸੀ ॥ ਕਰੈ ਬਹੁਰ ਸੁਖ ਸਾਗਰ ਤੈਸੀ ॥ ਜਿਉਂ [3]ਸੁਰਸਰਿ ਗਤ ਪ੍ਰਾਚੀ ਗਵਨੀ ॥ ਕਬਹਿ [4]ਬਿਹਰਹਿ [5]ਪਸਚਮ [6]ਅਵਨੀ ॥ ੨ ॥ ਜਿਉਂ ਸੂਰਜ ਕੋ ਧਰਮ ਸੁਹਾਵਨ ॥ ਸਦਾ [7]ਤਿਮਰ ਕੋ ਕਰਹਿ ਨਸਾਵਨ ॥ ਤਿਉਂ [8]ਰੰਕਨ ਕੋ ਕਸ਼ਟ ਨਿਵਾਰਨ ॥ ਕਰਹਿੰ ਸਦਾ ਜੋ ਦਾਸ [9]ਉਬਾਰਨ ॥ ੩ ॥ ਜਿਉਂ [10]ਸੁਹ ਤਰ ਕੋ ਸੁਭਗ ਸੁਭਾਊ ॥ [11]ਜਾਚੇ [12]ਛੂਛਾ [13]ਛੋਰ ਨ ਕਾਊ ॥ ਤਿਉਂ ਗੋ ਕਰਹਿ ਅਰਥਨਾ [14]ਰੰਕਾ ॥ ਦੇਹਿੰ ਸਭਨ ਕੋ [15]ਬਦਨ ਮਯੰਕਾ ॥ ੪ ॥ ਦੌਲਤ ਖਾਨ ਖਰਚ ਤਹਿ ਥੋਰਾ ॥ ਹੋਤ [16]ਬਿਸਾਲਾ [17]ਰੰਕਨ [18]ਓਰਾ ॥ ਸਰਬ ਦਿਵਸ ਮਹਿ ਅਪਰ ਨ ਕਾਰਾ ॥ ਬੀਤੇ ਦੇਤੇ ਦਾਨ ਉਦਾਰਾ ॥ ੫ ॥ ਦੋਹਿਰਾ ॥ ਮਨਹੁ ਪੁੰਨ ਤਨ ਧਾਰ ਨਿਜ ਕੀਨੀ ਆਨ ਦੁਕਾਨ ॥ ਦਾਰਦ ਛੁਧਾ ਜੁ ਨਗ-ਨਤਾ ਤਜ ਗੇ ਪੁਰ ਸੁਲਤਾਨ ॥ ੬ ॥ ਚੌਪਈ ॥ ਬਿਸਮੈਂ ਨਗਰ ਬਿਖੈ ਨਰ ਨਾਰੀ ॥ ਮਨ ਅਨਮਾਨਤ ਮਤ ਜਿਨ ਹਾਰੀ ॥ ਕੇਊ

੧. ਲੜਕੀ। ੨. ਵਡਿਆਈ। ੩. ਗੰਗਾ। ੪. ਵਿਛੋੜਾ। ੫. ਸੂਰਜ ਜਿਸ ਪਾਸੇ ਡੁਬਦਾ ਹੈ। ੬. ਧਰਤੀ। ੭. ਹਨੇਰੇ ਨੂੰ। ੮. ਗਰੀਬ। ੯. ਬਚਾਉਂਦਾ। ੧੦. ਕਲਪ ਬ੍ਰਿਛ। ੧੧. ਮੰਗਦਾ। ੧੨ ਖਾਲੀ। ੧੩. ਛਡਦੇ। ੧੪. ਗਰੀਬ ਵਾਸਤੇ ੧੫ ਚੰਦਰ ਮੁਖ। ੧੬ ਬਹੁਤ। ੧੭ ਕੰਗਾਲ। ੧੮. ਪਾਸ।

ਖਹਿੰ ਰਸਾਇਣ ਕਰਹੀ ॥ ਧਰਮ ਬਧਾਵਹਿ ਕੋਊ ਉਚਰਹੀ ॥੭॥
ਇਕ ਕਲਾਵਾਨ ਅਨਮਾਨਹਿੰ ॥ ਕੋ ਪਾਰਸ ਗੁਰ ਪਾਸ ਪਛਾਨਹਿ
ਕੇ ਕਹਿ ਬਰ ਦੀਨੋ ਦੇਵਾ ॥ ਕੋ ਜਾਨੈ ਕੀਅ [1]ਤੰਤਰ ਸੇਵਾ ॥੮॥
ਖਤ ਕੋਇ ਭਗਤ ਇਹੁ ਪੂਰਾ ॥ ਸ੍ਰੀ ਹਰਿ [2]ਕੋਸ਼ ਕਹੈ ਨਹਿ [3]ਊਰਾ
ਕੋਇਕ ਕਹੈ [4]ਨਿੱਧ [5]ਸਿੱਧ ਪਾਸੂ॥ ਦੇਤ ਦਾਨ [6]ਦੀਨਨ ਕੋ ਆਸੂ
੯ ॥ ਜਿਨ ਪਰ [7]ਕਰਨਾ ਦ੍ਰਿਸ਼ਟ ਨਿਹਾਰੀ ॥ ਰਿਦੇ [8]ਅਵਿਦਿਆ
ਰ [9]ਵਿਦਾਰੀ ॥ ਸੋ ਜਾਨੈ ਪਰਮੇਸਰ ਆਪੂ ॥ ਧਰਾਵਤਾਰ ਕਰਹਿ
ਖ [10]ਖਾਪੂ ॥ ੧੦ ॥ ਸੋ ਸਰਧਾ ਧਰ ਦਰਸਨ ਕਰਹੀ ॥ [11]ਮੋਹ
ਨਤ ਸੰਸੈ ਸਭ ਹਰਹੀ ॥ ਜੇ ਕੋ [12]ਸੀਖ ਆਨ ਕਰ ਲੇਈ ॥ ਬਦਨ
ਨਤ [13]ਭ੍ਰਮ ਕੋ ਤਜ ਦੇਈ ॥ ੧੧ ॥ ਅਸ ਪ੍ਰਕਾਰ ਇਕ [14]ਕਾਲ
ਤਾਵਾ ॥ [15]ਜਾਚਕ [16]ਛੂਛੇ ਕੋ ਨ [17]ਸਿਧਾਵਾ ॥ [18]ਰਿਦੈ ਨਾਨਕੀ
ਨ ਵਿਚਾਰਾ ॥ [19]ਭ੍ਰਾਤ ਭਾਰਜਾ ਆਇ [20]ਅਗਾਰਾ ॥ ਸਭੈ ਸੰਭਾਰਨ
ਭੈ ਸੋਊ ॥ ਤਹਿ ਬਿਨ ਘਰ ਕੀ ਰੀਤ ਨ ਕੋਊ ॥ ਯਾ ਬਿਧ ਕਰ
ਰ ਕੀ ਅਭਿਲਾਖਾ ॥ [21]ਪਤ ਕੇ ਨਿਕਟ ਬਚਨ ਪੁਨ ਭਾਖਾ ॥
੩ ॥ [22]ਮਨਜ ਯੋਗ ਕੋ ਦੇਹੁ ਪਠਾਈ ॥ ਭ੍ਰਾਤ ਭਾਰਜਾ ਲੇਹੁ
ਗਾਈ ॥ ਸੁਨ ਜਰਾਮ ਤਬ ਮਨਜ ਦੁਲਾਇ ॥ ਭਲੀ ਰੀਤ ਸੋਂ
ਹਿ ਪਧਰਾਇ ॥ ੧੪ ॥ ਮੂਲ ਚੰਦ ਕੇ ਸਦਨ ਸੁਹਾਵਾ ॥ ਪਹੁੰ-
ਹਓ ਜਾਇ ਸੰਦੇਸ ਸੁਨਾਵਾ ॥ ਕਰ ਵਿਚਾਰ ਤਬ ਚੰਦੋ ਰਾਨੀ ॥
ਤਾ ਸਨੇਹ ਵਿਖੈ ਮਨ ਮਾਨੀ ॥ ੧੫ ॥ ਵਡਭਾਗਨ ਕੀ ਕੀਨ

---

੧. ਧਾਗੇ ਪਰ ਮੰਤਰ ਪੜ੍ਹਨ ਨੂੰ ਤੰਤਰ ਕਹਿੰਦੇ ਹਨ। ੨. ਖਜਾਨੇ ਵਾਲਾ ਹੈ। ੩.
ਲੀ ਨਹੀਂ ਹੈ। ੪. ਨੌਂ ਨਿਧੀਆਂ। ੫. ਅਠਾਰਾਂ ਸਿਧੀਆਂ ਪਾਸ ਹਨ ੬. ਗਰੀਬਾਂ ਨੂੰ।
, ਕ੍ਰਿਪਾ ਦ੍ਰਿਸ਼ਟੀ ਨਾਲ ਦੇਖਣਾ ਕੀਤਾ ਹੈ। ੮. ਅਗਿਆਨ। ੯. ਦੂਰ ਕੀਤਾ। ੧੦.
ਖ਼ਾਂ ਨੂੰ ਨਾਸ ਕਰਨ ਲਈ ਅਵਤਾਰ ਧਾਰਿਆ ਹੈ। ੧੧. ਗੁਰੂ ਨਾਨਕ ਦੇ ਦਰਸ਼ਨ ਕਰਦਾ ਹੈ,
ਹ ਜਮ ਸੰਸੈ ਸਭ ਨਾਸ ਹੋ ਜਾਂਦੇ ਹਨ। ੧੨. ਸਿਖਿਆ। ੧੩. ਭਰਮ ਦੂਰ ਕਰ ਦੇਂਦਾ ਹੈ।
੪. ਸਮਾਂ। ੧੫. ਮੰਗਤੇ। ੧੬. ਖਾਲੀ। ੧੭. ਜਾਂਦੇ ਨਹੀਂ ਹਨ। ੧੮. ਹਿਰਦੇ
ਚ। ੧੯. ਭਰਾ ਭਰਜਾਈ। ੨੦. ਘਰ। ੨੧. ਸ੍ਰੀ ਜੈਰਾਮ ਜੀ। ੨੨. ਪੁਰਸ਼।

ਤਿਆਰੀ ॥ ਦੀਨੀ ਸੰਗ [1]ਸੌਜ ਤਿਨ ਭਾਰੀ ॥ ਦੇਵੀ ਰੂਪ ਸੁਲੱਖਣੀ ਨਾਮਾ ॥ ਚਢ ਡੋਰੇ [2]ਗਮਨੀ ਅਭਰਾਮਾ ॥ ੧੬ ॥ ਦਾਸੀ ਸੰਗ ਲਏ ਪੁਰ ਆਈ ॥ ਚਰਨ ਨਾਨਕੀ ਕੇ ਲਪਟਾਈ ॥ ਦੀਨ [3]ਆਸਿਖਾ ਕਰ [4]ਸਨਮਾਨਾ ॥ [5]ਸਦਨ ਬਸਾਈ ਜੋ ਸੁਭ ਥਾਨਾ ॥ ੧੭ ॥ ਕੇਤਕ ਦਿਵਸ ਬਿਤਾਏ ਤਹਿਵਾ ॥ ਹੁਤੋ ਨਿਕੇਤ ਨਾਨਕੀ ਜਹਿਵਾ ॥ ਬਹੁਰ ਨਿਰਾਰਾ [6]ਹਰਮ ਬਨਾਵਾ ॥ ਸਰਬ ਰੁਤਨ ਮਹਿ ਸੁਭਗ ਸੁਹਾਵਾ ॥ ੧੮ ॥ [7]ਭਾਜਨ ਆਦਿ ਸਹੁਜ ਜੋ ਚਹੀਆ ॥ ਸਭ ਅਨਵਾਇ ਧਰੀ ਘਰ ਮਹੀਆ ॥ [8]ਸਰਪੀ [9]ਸਿਤਾ ਅੰਨ ਜੇ [10]ਨੀਕੇ ॥ ਆਨ ਧਰੈ ਸਭ ਭਾਵਤ ਜੀ ਕੇ ॥ ੧੯ ॥ ਦੋਹਿਰਾ ॥ [11]ਕੰਚਨ ਭੂਖਨ [12]ਨਗ ਜਟੇ ਪਹਿਰਾਏ [13]ਘਰਵਾਇ ॥ [14]ਹਰਖੀ ਉਰ ਬਹੁ ਨਾਨਕੀ ਭ੍ਰਾਤਾ [15]ਭੌਨ ਬਸਾਇ ॥ ੨੦ ॥ ਚੌਪਈ ॥ ਕਮਲ ਬਦਨ ਨਿਜ ਸਦਨ ਨ ਆਵਹਿ ॥ [16]ਆਪਨ ਪਰ ਨਿਸ ਦਿਉਸ ਬਿਤਾਵਹਿੰ ॥ ਜੇ ਕਬ ਆਵਹਿੰ ਦੀਨਨ ਨਾਥਾ ॥ ਭਨਤ ਨ ਬਚਨ ਸੁਲੱਖਣੀ ਸਾਥਾ ॥ ੨੧ ॥ [17]ਕਿੰਚਤ ਪ੍ਰੀਤ ਨ ਕਿਤ ਤੇ ਕਰਈ ॥ ਆਨ ਦਰਬ ਕਛ ਧਾਮ ਨ ਧਰਈ ॥ [18]ਦੀਨਨ ਦੇਨੋ ਦਾਨ ਗੁਸਾਈਂ ॥ [19]ਕਰ ਦੁਕਾਨ ਜਗ ਰੀਤ ਚਲਾਈ ॥ ੨੨ ॥ ਤੋਟਕ ਛੰਦ ॥ ਏਕ ਦਯੋਸ ਗਏ [20]ਭਗਨੀ ਸਦਨੰ ॥ [21]ਬਿਕਲੰਕ [22]ਮਯੰਕ ਬਨਯੋ [23]ਬਦਨੰ ॥ [24]ਪਦ ਮੰਦਹਿ ਮੰਦ ਧਰੈ ਧਰਨੀ ॥ ਉਪਮਾ [25]ਅਰਬਿੰਦ ਭਲੇ [26]ਬਰਨੀ ॥ ੨੩ ॥ ਭਗਨੀ ਪਿਖ ਸ੍ਰੀ ਮੁਖ ਕੋ

---

੧. ਸਮਗਰੀ। ੨. ਚਲੀ ਗਈ। ੩. ਅਸੀਸ ਪਿਆਰ। ੪. ਵਡਿਆਈ। ੫. ਘਰ। ੬. ਮਹਿਲ। ੭. ਭਾਂਡਿਆਂ ਆਦਿ ਤੋਂ ਲੈ ਕੇ ਸਾਰੀ ਸਮਗਰੀ। ੮. ਘਿਉ। ੯. ਖੰਡ। ੧੦. ਚੰਗੇ। ੧੧. ਸੋਨੇ ਦੇ ਗਹਿਣੇ। ੧੨. ਕੀਮਤੀ ਨਗ ਹੀਰੇ ਜੜਵਾਏ। ੧੩. ਘੜਵਾਏ, ਬਨਾਵਣਾ ਕੀਤੇ। ੧੪. ਪ੍ਰਸੰਨ। ੧੫. ਭਰਾ ਦਾ ਘਰ। ੧੬. ਹੋਰ ਥਾਂ ਪਰ। ੧੭. ਥੋੜੀ। ੧੮. ਗਰੀਬਾਂ ਨੂੰ। ੧੯. ਸੰਸਾਰ ਦੀ ਮਰਯਾਦਾ ਚਲਾਣ ਲਈ ਦੁਕਾ ਨ ਕੀਤੀ। ੨੦. ਭੈਣ। ੨੧. ਕਲੰਕ ਤੋਂ ਬਿਨਾਂ। ੨੨. ਚੰਦਰਮਾ। ੨੩. ਮੁਖ। ੨੪. ਚਰਨ ਹੌਲੀ ਹੌਲੀ ਧਰਤੀ ਪਰ ਰਖਦਾ ਹੈ। ੨੫. ਕਮਲ। ੨੬. ਕਥਨ ਕਰਦਾ ਹਾਂ।

ਹਰਖੀ ॥ ਜਨ ਆਨੰਦਤਾ ਜਗ ਕੀ ਕਰਖੀ ॥ ਤੁਲਸਾ [1]ਪਰਯੰਕ [2]ਮਨੋਗ ਡਸਾ ॥ ਫਿਗ ਬੈਠ ਗਈ ਕਹਿ ਬੈਨ [3]ਸੁਸਾ ॥ ੨੪ ॥ ਕ੍ਰਿਪਾ ਸੇ ਨਿਕੇਤ ਧਰੇ ਚਰਨਾ ॥ ਮਨ ਜਾਨਤ ਹੌ ਜਿ ਭਈ ਕਰਨਾ ॥ ਮੁਖ ਹੇਰਨ ਕੀ ਚਿਤ ਚਾਹਿ ਸਦਾ ॥ ਨਿਜ ਯਾਦ ਕਰੋਂ ਤੁਮ ਆਵੈ ਕਦਾ ॥ ੨੫ ॥ ਪੁਨ ਨਾਨਕ ਬੈਨ ਭਨੇ ਮੁਖ ਸੁਨੀਯੇ ॥ ਨਿਜ ਦਾਸ ਸਦਾ ਹਮ ਕੋ ਜਨੀਯੇ ॥ ਅਭਿਲਾਖਹ ਕਾਰਨ ਕੀ ਕਰ ਹੌ ॥ ਤਬ ਤੂਰਨ ਆਵ ਨ ਮੈਂ ਟਰਹੋਂ ॥ ੨੬ ॥ ਮੁਝ ਤੇ [4]ਬੈ [5]ਦੀਰਘ ਹੈ ਤੁਮਰੀ ॥ ਨਿਤ ਆਇਸ ਮੈਂ [6]ਲਿਪਸਾ ਹਮਰੀ ॥ ਤੁਮ ਵਾਕ ਨ ਮੋਰੋਂ ਮੈਂ ਕਬਹੀ ॥ ਪਰਤਾਪ ਅਹੈ ਤੁਮਰਾ ਸਭ ਹੀ ॥ ੨੭ ॥ ਜਗ ਕਾਰਜ ਜਾਰ ਸਮਾਨ ਫਸੇ ॥ [7]ਬਿਲਗੇ ਜੁ ਮਿਲੇ ਬਿਨ ਕਿਉਂ ਨਿਕਸੇ ॥ ਫਿਗ ਹੋਵਤ ਭੀ ਨਹਿ ਮੇਲ ਬਨੈ ॥ ਦਿਸਟਾਂਤ ਇਹੈ [8]ਮਤਵਾਨ ਭਨੈ ॥ ੨੮ ॥ ਭਗਨੀ ਬਚ ਬੋਲਤ [9]ਆਨਨ ਸੋ ॥ ਅਸ [10]ਗਾਥ ਕਥੋ ਅਨਜਾਨਨ ਸੋ ॥ [11]ਭਵ ਤਾਰਨ ਕੋ [12]ਭਵ ਲੀਨਤੁਮੈ॥ [13]ਗਤ ਦਾਯਕ ਨਾ ਭਰਮਾਵ ਹਮੈ ॥ ੨੯ ॥ ਦੋਹਿਰਾ ॥ ਇਹ ਬਿਧ ਕੀ ਸੁਧ ਤੁਮਹਿ ਕੋ ਜਾਨਹੁ ਸਭ ਵੀਚਾਰ ॥ ਕਰਨਾ ਹੈ ਕਰਤਾਰ ਕੀ ਤੋ ਪਰ ਸੁਸਾ ਅਪਾਰ ॥ ੩੦ ॥ ਤੋਟਕ ਛੰਦ ॥ ਇਕ [14]ਸੋਦਰ ਮੋਹਿ ਬਿਨਤੀ ਸੁਨੀਯੇ ॥ ਇਹ ਬੈਨ ਭਲੇ ਮਨ ਮੈਂ ਗੁਨੀਯੇ ॥ ਅਬ ਆਇਸ ਦੇਹੁ ਕਹੋਂ ਤਬਹੀ ॥ ਉਚਰੋਂ ਨ ਕਦਾ ਚਿਤ ਯੋਂ ਕਬਹੀ ॥ ੩੧ ॥ ਜਗ ਤਾਰਨ ਬੈਨ ਬਿਨੈ ਸੁਨਕੈ॥ ਪਰ ਸੀਦਤ ਭੇ ਮਨ ਤਾ ਗੁਨਕੈ ॥ ਮਨ [16]ਜੌਨ ਪਦਾਰਥ ਸੰਕ ਬਿਨਾ ॥ ਮੁਖ ਭਾਖਹੁ ਮੈਂ ਅਨਸਾਰ ਸਨਾ ॥ ੩੨ ॥ ਸੁਨ ਸੋਦਰ ਲਾਲਸ [17]ਰੈਨ ਦਿਨਾ ॥

੧. ਪਲੰਘ। ੨. ਸੁੰਦਰ ਡਾਹਿਆ, ਵਛਾਇਆ। ੩. ਭੈਣ ਜੀ। ੪. ਉਮਰਾ। ੫. ਲੰਬੀ। ੬. ਇਛਾ। ੭. ਖੁਡ। ੮. ਮਤੀ ਵਾਲੇ ਉਚਾਰਨ ਕਰਦੇ ਹਨ ੯. ਮੁਖ ਤੋਂ। ੧੦. ਕਥਾ। ੧੧. ਸੰਸਾਰ ਦੇ ਤਾਰਨ ਲਈ। ੧੨. ਜਨਮ। ੧੩. ਮੁਕਤੀ ਦੇ ਦੇਣ ਵਾਲੇ। ੧੪ ਭਰਾ ਜੀ। ੧੫ ਪ੍ਰਸੰਨ। ੧੬ ਸਰਬ ਵਾ ਜੋ। ੧੭ ਰਾਤ ਦਿਨੇ

ਤੁਮ [1]ਤਾਤ ਪਿਖੌਂ ਤੁ ਅਨੰਦ ਘਨਾ ॥ ਤਹਿੰ ਲਾਲਤ ਹੋਇ ਖੁਸੀ ਹਮਰੇ ॥ ਅਸ [2]ਜਾਚ ਕਰੌਂ ਢਿਗ ਮੈਂ ਤੁਮਰੇ ॥ ੩੩ ॥ ਸੋਰਠਾ ॥ ਭਈ ਮਨੋਰਥ ਵਾਨ ਤੂੰ ਭਗਤਨ ਕਰਤਾਰ ਕੀ ॥ ਪੂਰਹਿ ਕ੍ਰਿਪਾ ਨਿਧਾਨ ਭਗਤ [3]ਵਛਲ [4]ਵਡ ਬਿਰਦ ਜਹਿ ॥੩੪॥ ਤੋਟਕ ਛੰਦ ॥ ਅਸ ਭਾਖ [5]ਗਿਰਾ [6]ਸੁਖ ਸਾਗਰ ਜੋ ॥ ਉਠ ਆਪਨ ਆਏ [7]ਉਜਾ-ਗਰ ਜੋ ॥ [8]ਭਗਨੀ [9]ਹਰਖੀ [10]ਸਰਸੀ ਉਰ ਮੈਂ ॥ ਜਿਉਂ ਨਉਂ ਨਿਧ ਆਨ ਪਰੀ ਘਰ ਮੈਂ ॥ ੩੫ ॥ ਦੋਹਿਰਾ ॥ [11]ਦੋਖ ਨਿਕੰਦਨ [12]ਕੰਦ ਸੁਖ ਸਦਨ ਲਗੇ ਪੁਨ ਜਾਨ ॥ ਪਰਫੁਲਤ [13]ਕੌਲਜ ਬਦਨ [14]ਰਦਨ [15]ਕੁੰਦ [16]ਦੁਤਵਾਨ ॥ ੩੬ ॥ ਸੋਰਠਾ ॥ ਆਇਸ ਮੈਂ ਦਿਨ ਰੈਨ ਰਹਿਤ ਸੁਲੱਖਣੀ ਹੈ ਸਦਾ ॥ ਜਿਉਂ ਉਚਰਤ ਮੁਖ ਬੈਨ ਤਿਉਂ ਸਭ ਕ੍ਰਿਤ ਕਮਾਵਈ ॥ ੩੭ ॥ ਦੋਹਿਰਾ ॥ ਕਮਲ ਬਦਨ ਜਬ ਸਦਨ ਮਹਿੰ ਬੈਸਹਿੰ ਆਨ [17]ਮੁਕੰਦ ॥ ਦਾਸਨ ਕਰ ਤੇ [18]ਬਿਜਨ ਲੇ ਪੌਨ ਝੁਲਾਵਹਿ [19]ਮੰਦ ॥੩੮॥ [20]ਸੀਤਲ ਜਲ ਨਿਜ ਹਾਥ ਲੇ [21]ਪਾਦ ਪਖਾਰ ਸਪ੍ਰੀਤ ॥ ਪੁਨ [22]ਅੰਚਰ ਸੋਂ [23]ਪੋਛ ਕੈ ਸੇਵਤ ਯਾ ਬਿਧ ਨੀਤ ॥ ੩੯ ॥ ਸਦਨ ਵਿਖੈ ਸੇਵਾ ਸਰਬ ਦਾਸੀ ਦਾਸ ਹਟਾਇ ॥ ਕਰਤ ਸੁਲੱਖਣੀ ਭਾਵ ਧਰ ਮਨ ਕੋ ਮਾਨ ਹਟਾਇ ॥ ੪੦ ॥ ਸਵੈਯਾ ॥ ਜਬ ਕਾਲ [24]ਛਬੀਸਵੇਂ ਆਨ ਭਯੋ ਮਿਤਿ [25]ਪੰਚ ਅਹੈ ਸੁਭ ਸਾਵਨ ਮਾਸਾ ॥ ਕਈ ਕੋਟ ਨਿਹਾਲ ਕਰੇ ਜਿਨ ਮਾਨਵ ਜਾਹੀ ਕੇ ਨਾਮ ਕਟੇ ਜਮ ਫਾਸਾ ॥ ਨਿਪਜਿਓ ਗੁਰ ਤਾਤ

---

੧ ਪਿਤਾ । ੨ ਮੰਗਣਾ । ੩ ਭਗਤਾਂ ਦਾ ਪਿਆਰ । ੪ ਧਰਮ । ੫ ਬਾਣੀ ਨੂੰ ਕਹਿ ਕੇ । ੬ ਸੁਖਾਂ ਦੇ ਸਮੁੰਦਰ ਗੁਰੂ ਨਾਨਕ । ੭ ਪ੍ਰਗਟ । ੮ ਭੈਣ ਜੀ । ੯ ਪ੍ਰਸੰਨ । ੧੦ ਅਧਕ । ੧੧ ਦੁਖਾਂ ਦੇ ਕਟਣ ਵਾਲੇ । ੧੨ ਸੁਖਾਂ ਦੇ ਘਰ ਗੁਰੂ ਨਾਨਕ, ਸੁਖਾਂ ਦੇ ਦੇਣ ਵਾਲੇ । ੧੩ ਕਮਲ ਮੁਖ । ੧੪ ਦੰਦ । ੧੫ ਮਰਤਬਾਨ ਦੇ ਫੁਲ ਸਮਾਨ ਸਫੇਦ ਦੰਦ । ੧੬ ਸੁੰਦਰ ਵਾ ਸੋਭਾ ਵਾਲੇ । ੧੭ ਮੁਕਤੀ ਦੇ ਦੇਣ ਵਾਲੇ । ੧੮ ਪਖਾ । ੧੯ ਹੌਲੀ ਹੌਲੀ ਹਵਾ ਨੂੰ ਦੇਂਦੇ ਹਨ । ੨੦ ਠੰਢਾ ਜਲ । ੨੧ ਚਰਨਾਂ ਨੂੰ ਧੋਂਦੇ ਹਨ । ੨੨ ਕਪੜਾ । ੨੩ ਸਾਫ ਕਰਕੇ । ੨੪ ਛਬੀ ਸਾਲ । ੨੫. ਸ੍ਰਿਸ਼ਟ ।

ਮਹਾਂ ਸੁਖ ਕੰਦ ਅਨੰਦ ਬਡਾ ਪਰਵਾਰ [1]ਹੁਲਾਸਾ ॥ ਸੁਨ ਤਾ ਛਿਨ ਨਾਨਕੀ [2]ਅੰਗ ਨ ਮਾਵਤ ਪਾਵ [3]ਅਮੀ ਜਿਮ [4]ਆਮੀਸੁ ਪਾਸਾ ॥ ੪੧ ॥ ਦੋਹਿਰਾ ॥ ਸਦਨ ਨਾਨਕੀ ਪਿਤਾ ਕੇ [5]ਸੁੱਧ ਪਠੀ ਸੁਖ ਸਾਰ ॥ ਸੁਨ ਕਰ ਪੋਤ੍ਰੇ ਜਨਮ ਕੀ ਹਰਖੇ ਰਿਦੇ ਅਪਾਰ ॥ ੪੨ ॥ ਤੋਟਕ ਛੰਦ ॥ ਚਲ ਆਵਤ ਭੇ ਸੁਲਤਾਨ ਪੁਰੇ ॥ ਸੁਨ ਸ੍ਰੀ ਗੁਰ ਪਾਇਨ ਧਾਇ ਪਰੇ ॥ ਜਨਨੀ ਮਨ ਕੀਨ ਅਨੰਦ ਘਨਾ ॥ ਸੁਤ ਪੈ [6]ਕਰ ਫੇਰ ਦੁਲਾਰ ਸਨਾ ॥ ੪੩ ॥ [7]ਪਿਖ ਪੌਤ੍ਰਹਿ [8]ਤੁੰਡ ਕੋ [9]ਸੇਸ ਯਸਾ ॥ ਧਨ ਦੀਨਨ [10]ਦੀਨ [11]ਨਰੇਸ ਯਸਾ ॥ [12]ਤਨਯਾ ਮਿਲ [13]ਤੋਖਤ ਹੋਇ ਘਨੇ ਦਿਨ ਤ੍ਰੋਦਸ ਨਾਮ ਸ੍ਰੀ ਚੰਦ ਭਨੇ ॥ ੪੪ ॥ ਰਹੇ ਕੇਤਕ ਬਾਸਰ ਮਾਤ ਪਿਤਾ ॥ ਮਿਲ ਕੈ ਸੁਤ ਪੌਤ੍ਰਹਿ ਕੀਨ ਗਤਾ ॥ ਇਕ ਸਾਲ ਭਯੋ ਸੁਤ ਕੇ ਜਨਮੇਂ ॥ ਮੁਖ [14]ਹੇਰਤ ਮਾਤ ਖੁਸ਼ੀ ਮਨ ਮੇਂ ॥ ੪੫ ॥ [15]ਭਗਨੀ ਮਨ ਕੀ ਸਭ ਜਾਨ [16]ਰਿਦੇ ॥ ਮੁਖ ਨਾਨਕ [17]ਬੈਨ ਭਨੇ ਸੁਖ ਦੇ ॥ ਇਹੁ [18]ਬਾਰਕ ਲੇ ਪ੍ਰਿਤ-ਪਾਰ ਕਰੋ ॥ ਤੁਮ ਆਨ ਵਿਚਾਰ ਕਹੂ ਨ ਧਰੋ ॥ ੪੬ ॥ ਸੁਨ ਕਰ [19]ਹਰਖੀ [20]ਸਰਸੀ [21]ਉਰ ਮੇਂ ॥ ਭਵ [22]ਰੰਕ ਕਲੱਪ ਪਯੋ ਘਰ ਮੈਂ ॥ ਮੁਖ [23]ਕੰਜ [24]ਬਿਲੋਕਤ [25]ਲਾਲਤ ਹੈ ॥ ਅਤਿ ਪ੍ਰੇਮ ਮਨੇ [26]ਪ੍ਰਤ ਪਾਰਤ ਹੈ ॥ ੪੭ ॥ ਦੋਹਿਰਾ ॥ ਸਿਰੀ ਚੰਦ ਅਭਿਰਾਮ ਅਤਿ ਲਯੋ [27]ਉਛੰਗ ਭਤੀਜ ॥ ਉ(?)ਤ ਅਨੰਦ ਬਧੁ ਨਾਨਕੀ ਸੋਦਰ ਲਖਯੋ ਪ੍ਰਸੀਜ ॥ ੪੮ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ

---

੧. ਉਤਸ਼ਾਹ । ੨. ਅੰਗਾਂ ਵਿਚ ਸਮਾਉਂਦੀ ਨਹੀਂ ਹੈ । ੩. ਅੰਮ੍ਰਿਤ । ੪. ਰੋਗੀ। ੫. ਖਬਰ ਭੇਜੀ। ੬. ਹਥ। ੭. ਪੋਤਰੇ ਨੂੰ ਦੇਖ ਕੇ। ੮. ਮੁਖ ਨੂੰ। ੯. ਚੰਦਰਮਾਂ। ੧੦. ਗਰੀਬਾਂ ਨੂੰ। ੧੧. ਰਾਜਿਆਂ ਵਾਂਗ। ੧੨. ਬੇਬੇ ਨਾਨਕੀ। ੧੩. ਪ੍ਰਸੰਨ। ੧੪. ਵੇਖ ਕੇ। ੧੫. ਭੈਣ ਜੀ। ੧੬. ਹਿਰਦੇ ਵਿਚ। ੧੭. ਬਚਨਾਂ ਨੂੰ ਉਚਾਰਨ ਕੀਤਾ। ੧੮. ਬਾਲਕ ਸ੍ਰੀ ਚੰਦ। ੧੯. ਪ੍ਰਸੰਨ। ੨੦. ਅਧਕ। ੨੧. ਹਿਰਦੇ ਵਿਚ। ੨੨. ਮਾਨੋ ਕੰਗਾਲ ਨੇ ਕਲਪ ਬ੍ਰਿਛ ਨੂੰ ਪਾ ਲਿਆ। ੨੩. ਕਮਲ ਵਰਗਾ ਮੁਖ। ੨੪. ਦੇਖਦੀ ਹੈ। ੨੫. ਖਿਡਾਉਂਦੀ ਹੈ। ੨੬. ਪਾਲਦੀ ਹੈ। ੨੭. ਉਤਸ਼ਾਹ।

ਮਹਿਲੇ ਬਾਬਾ ਸਿਰੀ ਚੰਦ ਜਨਮ ਪ੍ਰਸੰਗ ਬਰਨਨੰ ਨਾਮ [1]ਖੋੜਸਮੋ ਮੰਦਰਹਿ ॥ ੧੬ ॥

ਦੋਹਿਰਾ ॥ ਚਰਨ ਸਰਨ ਗੁਰ [2]ਪਰਨ ਮਨ ਦੇਤ ਦਾਸ ਸੁਖ [3]ਮੂਲ ॥ ਹਰਨ ਮਰਨ [4]ਭਵ ਨਿਜ ਜਨਨ ਨਮੋ ਹੋਇ [5]ਅਨਕੂਲ ॥ ੧ ॥ ਚੌਪਈ ॥ ਕਈ ਵਾਰ ਚੁਗਲੋਂ ਨੇ ਚੁਗਲੀ ॥ ਜਾਇ ਨਬਾਬ ਪਾਸ ਬਹੁ [6]ਉਗਲੀ ॥ ਜਬ ਜਬ ਲੇਖਾ ਹੋਵਤ ਭਯੋ ॥ [7]ਬਾਧਾ ਸ੍ਰੀ ਗੁਰ ਕੋ ਨਿਕਸਯੋ ॥ ੨ ॥ ਇਸ ਪ੍ਰਕਾਰ ਸੰਮਤ ਜੁਗ ਬੀਤੇ॥ ਬੀਬੀ [8]ਧਾਮ ਆਈ [9]ਸੈ ਪ੍ਰੀਤੇ ॥ ਸਿਰੀ ਨਾਨਕੀ ਬਿਨੈ ਬਖਾਨੀ ॥ ਜਗਤ ਆਸ ਪੂਰਹੁ ਸੁਖ ਦਾਨੀ ॥ ੩ ॥ [10]ਮੁਰ ਆਸਾ ਤੌ ਪੂਰਨ ਲਈ ॥ ਸਾਹਿਬਜ਼ਾਦ ਖਿਲਾਵਤ ਭਈ ॥ ਪਰ ਇਕ ਬਿਨਤੀ ··ਤ ਬਖਾਨੋਂ॥ ਨਿਜ ਭਰਜਾਈ [11]ਛੂਛੀ ਜਾਨੋ ॥ ੪ ॥ ਇਕ [12]ਬਾਰਕ ਤਿਸ ਦੇਹੁ ਖਿਲਾਵਾ ॥ ਜਿਸ ਤੇ ਤਿਸ ਕੋ ਹ੍ਵੈ ਪਰਚਾਵਾ ॥ ਸੁਨ ਕਰ ਸ੍ਰੀ ਨਾਨਕ [13]ਮੁਸਕਾਏ ॥ ਬੀਬੀ ਜੀ ਅਬ ਲੋਭ ਕਰਾਏ ॥ ੫ ॥ ਏ ਭੀ ਬਚਨ ਤੁਮਾਰਾ ਮਾਨੋਂ ॥ ਪੁਨ ਤੀਸਰ ਨਹੀਂ ਭੂਲ ਬਖਾਨੋਂ ॥ [14]ਅਸ ਬਰ ਦੇ ਕੁਛ [15]ਕਾਲ ਬਿਤਾਵਾ ॥ ਜਨਮ ਸਮਾਂ ਸ਼ਹਿਜ਼ਾਦੇ ਆਵਾ ॥ ੬ ॥ ਦੋਹਿਰਾ ॥ ਸੰਮਤ ਸ਼ਾਹੀ ਅਠਾਵੀਏ ਉੱਨੀਸ ਫਾਗਨ ਜਾਮ ॥ ਜਨਮ ਸ਼ਹਜ਼ਾਦੇ ਕੋ ਭਯੋ ਲਖਮੀ ਚੰਦ ਸੁ ਮਾਨ ॥ ੭ ॥ ਪੁਰ ਸੁਲ-ਤਾਨ ਸਮੀਪ ਹੈ [16]ਮਹਿਲਸੀਹਾ ਇਕ ਗ੍ਰਾਮ ॥ ਹੁਤੋ ਉਪਾਸ਼ਕ ਕਾਲਕਾ ਤਹਾਂ ਭਗੀਰਥ ਨਾਮ ॥ ੮ ॥ ਚੌਪਈ ॥ ਜਿਉਂ ਮਿਲ ਤਹਿ ਲਿਜ ਗੁਰਮਤ ਰੀਤੀ ॥ ਤਿਉਂ ਮੈਂ ਕਹੌਂ ਸੁਨਹੁ ਕਰ ਪ੍ਰੀਤੀ ॥ [17]ਭਾਵ ਧਰੇ ਸੇਵੈ ਨਿਤ ਕਾਲੀ ॥ ਸੁਚ ਸੰਜਮ ਕਰ

---

੧. ਸੋਲਾਂ। ੨. ਆਸਰਾ। ੩. ਸੁਖਾਂ ਦੇ ਮੁਢ ਵਾ ਸੁਖਾਂ ਦੇ ਦੇਣ ਵਾਲੇ। ੪. ਜਨਮ ਮਰਨ ਦੇ ਨਾਸ ਕਰਨ ਵਾਲੇ। ੫. ਅਨੁਸਾਰ। ੬. ਉਂਗਲੀ ਇਸ਼ਾਰਾ। ੭. ਬਾਧਾ। ੮. ਘਰ। ੯. ਪ੍ਰੀਤੀ ਸਹਿਤ। ੧੦. ਮੇਰੀ ਆਸਾ। ੧੧. ਖਾਲੀ। ੧੨. ਬਾਲਕ। ੧੩. ਹਸੇ। ੧੪. ਵਰ ਦੇ ਕੇ। ੧੫. ਸਮਾਂ। ੧੬. ਪਿੰਡ ਦਾ ਨਾਮ ਹੈ। ੧੭. ਪ੍ਰੇਮ ਨੂੰ ਧਾਰਕੇ।

[1]ਭੂਰ ਸੁ ਚਾਲੀ ॥ ੯ ॥ ਏਕ ਦਿਵਸ ਸੁਚ ਸੰਜਮ ਮਾਥਾ ॥ ਬੰਦਹਿ ਧਰ ਪਰ ਧਰ ਕਰ ਮਾਥਾ ॥ ਸੇਵਾ ਕਰਤਿਓ ਬਾਸਰ ਬੀਤਾ ॥ ਤਦਪਿ ਨ ਤਜੈ ਬਧੀ ਚਿਤ ਪ੍ਰੀਤਾ ॥੧੦॥ ਰਹਿਓ ਕਾਲਕਾ ਮੰਦਰ ਮਾਹੀਂ ॥ [2]ਸਦਨ ਨ ਗਮਨਿਯੋ ਅਤ ਚਿਤ ਚਾਹੀ ॥ [3]ਅਰਧ ਨਿਸਾ ਬੀਤੀ ਅਲਸਾਵਾ ॥ ਤਬਹਿ [4]ਚੰਡਕਾ ਸੁਪਨ ਦਿਖਾਵਾ ॥ ੧੧ ॥ ਭੋ ਸੁਮੱਤ ਜੁ ਮਨੋਰਥ ਤੋਰਾ ॥ ਹੋਇ ਸਪੂਰਨ ਇਹੁ ਬਰ ਮੋਰਾ ॥ ਨਿਜ ਸਰੂਪ ਕੋ ਲਖਹਿ ਗਿਆਨਾ ॥ ਪ੍ਰਾਪਤ ਹ੍ਵੈ [5]ਅਪਵਰਗ ਮਹਾਨਾ ॥ ੧੨ ॥ ਪਰਾਲਬਦ ਹੈ ਤਨ ਕੀ ਜੌ ਲੌ ॥ ਸੇਵ ਸਿਰੀ ਨਾਨਕ ਪਗ ਤੌ ਲੌ ॥ ਪੁਰ ਸੁਲਤਾਨਹਿ ਕੀਨ ਦੁਕਾਨਾ ॥ ਦੁਰਿਓ ਰਹਿਤ ਹੈ ਜਾਇ ਨ ਜਾਨਾ ॥ ੧੩ ॥ ਸ੍ਰੀ ਕਰਤਾਰ ਰੂਪ ਅਵਤਾਰਾ॥ [6]ਕਲ ਨਰ ਤਾਰਨ ਕੋ ਤਨ ਧਾਰਾ ॥ ਧਰ ਸਰਧਾ ਦਰਸਹੁ ਦੁਖ ਦਾਹੂ ॥ ਜਗ ਜੀਵਨ ਕੋ ਲੇਵਹੁ ਲਾਹੂ ॥ ੧੪ ॥ ਇਤੇ ਮਾਤ੍ਰ ਮੈਂ ਖੁਲ੍ਹੇ ਬਿਲੋਚਨ ॥ ਲਖ ਸੁਪਨੇ ਕੋ ਕਰ ਬਹੁ ਸੋਚਨ ॥ ਭੋਰ ਹੋਤ ਲੋ [7]ਦਿੜ੍ਹ ਬੈਰਾਗਾ ॥ ਭਯੋ ਰਿਦੈ ਨਿਜ [8]ਕੁਟੰਬ ਤਿਆਗਾ ॥ ੧੫ ॥ [9]ਗ੍ਰਾਮ ਚੌਧਰਤਾ ਆਦ [10]ਬਿਭੂਤੀ ॥ ਤਜ ਗਮਨਿਉਂ ਅਤਸੈ ਮਤ ਪੂਤੀ ॥ ਰੋਕ ਰਹੇ ਨਰ [11]ਰੁਕਤ ਨ ਕੈਸੇ ॥ ਪ੍ਰੇਮ ਪ੍ਰਵਾਹੁ ਬਹਿਓ ਹੜ ਜੈਸੇ ॥ ੧੬ ॥ ਆਵਾ ਪੁਰ ਸੁਲਤਾਨਹਿ ਤੂਰਨ ॥ ਪ੍ਰੇਮ ਸੰਗ ਹਿਰਦਾ ਪਰ ਪੂਰਨ ॥ ਜਹਿ ਆਪਨ ਪਰ ਜਾਚਕ ਭੀਰਾ ॥ ਦਰਸਨ ਹੇਤਹਿ ਹੋਤ ਅਧੀਰਾ ॥ ੧੭ ॥ [12]ਪਗ ਪਰ ਪਰਯੋ ਦੰਡ ਸਮਾਨਾ ॥ ਬਜ਼ਾ-ਕੁਲ ਭਾ ਤਨ ਸੁਧ ਬਿਸਰਾਨਾ ॥ ਸਬ ਬ੍ਰਿਤਾਂਤ ਲਖ ਕਰ ਜਗ ਨਾਥਾ ॥ ਹਾਥ ਛੁਹਾਯੋ ਮਾਥੇ ਸਾਥਾ ॥ ੧੮ ॥ [13]ਭੁਜਾ ਪਕਰ ਕੈ

---

੧. ਬਹੁਤ। ੨. ਘਰ ਨਾ ਗਿਆ। ੩. ਅਧੀ ਰਾਤ ਗੁਜਰੀ। ੪. ਕਾਲਕਾ ਮਾਤਾ। ੫. ਮੁਕਤੀ। ੬. ਕਲਜੁਗ ਦੇ ਮਨੁਖਾਂ ਨੂੰ ਤਾਰਨ ਲਈ ਸਰੀਰ ਨੂੰ ਧਾਰਨ ਕੀਤਾ ਹੈ। ੭. ਪਕਾ ਵੈਰਾਗ ਸਵੇਰੇ। ੮. ਪਰਵਾਰ। ੯. ਪਿੰਡ ਦੀ ਚੌਧਰਤਾ। ੧੦. ਸੰਪਦਾ ਮਾਇਆ। ੧੧. ਰੁਕਦਾ ਨਹੀਂ ਹੈ। ੧੨. ਚਰਨਾਂ ਪਰ ਡੰਡੇ ਸਮਾਨ। ੧੩. ਬਾਹਾਂ ਤੋਂ ਪਕੜ ਕਰ।

ਬਹੁਰ ਬਠਾਯੋ ॥ ਸ੍ਰੀ ਮੁਖ ਕੋਮਲ ਵਾਕ ਅਲਾਯੋ ॥ ਕੌਨ ਮਨੋਰਥ ਕਹਿ ਤੇ ਆਵਾ ॥ [1]ਚਹਿਓ ਸੁ ਦੇਊਂ ਕਹੋ ਮਨ ਭਾਵਾ ॥ ੧੯ ॥ ਸੁਨਤ ਭਗੀਰਥ ਬੋਲਿਓ ਬਾਨੀ ॥ ਸਭ ਜਾਨਤ ਹੋ ਤੁਮ ਗੁਨ ਖਾਨੀ ॥ ਕ੍ਰਿਪਾ ਕੀਨ ਮੁਝ ਪਰ ਜਗ ਮਾਈ ॥ ਸੁਮਤ ਦੀਨ ਕਹਿ [2]ਗਾਥ ਬੁਝਾਈ ॥ ੨੦ ॥ ਮੈਂ ਆਯੋ ਤੁਮ ਸੇਵਨ ਚਰਨਾ ॥ ਨਮੋ ਨਮੋ ਚਰਨਨ ਤਵ ਸਰਨਾ ॥ ਸੁਨੀ [3]ਸ੍ਰੋਨ ਮੈਂ ਬਿਨੈ ਬਿਸਾਲਾ ॥ ਪਰਮ [4]ਪ੍ਰਸੀਦੇ ਦੀਨ ਦਯਾਲਾ ॥ ੨੧ ॥ ਜਗ ਸਗਰੋ ਪਰਪੰਚ ਦਖਾਯੋ ॥ ਬਹੁਰੋ ਮਨ ਤਹਿ ਸੇਵ ਲਗਾਯੋ ॥ ਰਹਿਤ ਭਯੋ ਦਰਸਨ ਹਿਤ ਕਰਹੀ ॥ [5]ਚਰਨ ਪਖਾਰ [6]ਹਰਖ ਉਰ ਧਰਹੀ ॥ ੨੨ ॥ ਜਿਉਂ ਕਰਨਾ ਨਿਧ ਦੈਹਿ [7]ਰਜਾਈ ॥ ਤੈਸੇ ਕਰਹਿ ਸਦਾ ਮਨ ਭਾਈ ॥ ਬੀਤਿਓ ਅਸ ਪ੍ਰਕਾਰ [8]ਕਛੁ ਕਾਲਾ ॥ ਸਰਧਾ ਧਾਰਤ ਰਿਦੈ ਬਿਸਾਲਾ ॥ ੨੩ ॥ ਏਕ ਸਮੇਂ ਗੁਰ ਕਹੇ ਮਰਦਾਨਾ ॥ ਅਬ ਕਰ ਹੈਂ ਕਿਤ ਦੂਰ ਪਯਾਨਾ ॥ ਮਿਲ [9]ਸਨਬੰਧਨ ਸੋਂ ਤੁਮ ਆਵੋ ॥ [10]ਕਾਰਜ ਬਿਗਰੋ ਸੌਰ ਬਨਾਵੋ ॥੨੪ ॥ ਸੁਨ ਕਹੈ ਸਤਿਗੁਰ ਫਿਕਰ ਨ ਹੋਰ ॥ ਇਕ ਤਜਨਾ [11]ਤਰਨੀ ਘਰ ਮੋਰ ॥ ਤਹਿ ਬਿਆਹੋਂ ਜੇ ਆਗਿਆ ਦੇਉ ॥ ਕਰੋਂ ਤਾਹਿ ਸਭ ਚਿੰਤ ਮਿਟੇਉ ॥ ੨੫ ॥ ਅਸ ਪ੍ਰਕਾਰ ਸੁਨ ਕਰ ਸੁਖ ਰਾਸਾ ॥ ਤਹਿ ਛਿਨ ਹੁਤੇ ਭਗੀਰਥ ਪਾਸਾ ॥ ਤਾ ਸੋਂ ਬੋਲੇ ਕ੍ਰਿਪਾ ਨਿਧਾਨਾ ॥ ਤੁਮਰਾ ਬਨ ਹੈ [12]ਲੌ ਪੁਰ ਜਾਨਾ ॥ ੨੬ ॥ ਬਿਆਹਿ [13]ਸੌਜ ਤਹਿ ਤੇ ਸਭ ਲਿਆਵੋ ॥ ਏਕ [14]ਰੈਨ ਬਸ [15]ਤੂਰਨ ਆਵੋ ॥ ਸੁਨ ਆਗਯਾ ਧਨ ਲੇਕਰ ਸੰਗਾ । ਪਹੁੰਚਿਓ ਲਵ ਪੁਰ ਜਾਇ [16]ਉਮੰਗਾ ॥ ੨੭ ॥ ਮਨਸੁਖ ਨਾਮ ਹੁਤੇ ਜਿਸ

---

੧. ਜੋ ਮੰਗੀ ਸੋ ਦੇਣਾ ਕਰਾਂ। ੨. ਕਥਾ। ੩. ਕੰਨਾਂ ਵਿਚ। ੪. ਪ੍ਰਸੰਨ। ੫ ਚਰਨ ਧੋ ਕਰਕੇ। ੬ ਹਿਰਦੇ ਵਿਚ ਖੁਸ਼ੀ ਧਾਰਨ ਕੀਤੀ। ੭ ਆਗਿਆ। ੮ ਕੁਛ ਸਮਾਂ। ੯ ਸਬੰਧੀਆਂ ਨੂੰ। ੧੦ ਵਿਗੜੇ ਹੋਏ ਕੰਮਾਂ ਨੂੰ ਸਵਾਰ ਕੇ ਬਨਾਣਾ ਕਰੋ। ੧੧ ਧੀ ਦੇ। ੧੨ ਲਾਹੌਰ। ੧੩ ਸਮਗਰੀ। ੧੪ ਇਕ ਰਾਤ। ੧੫ ਛੇਤੀ। ੧੬ ਉਤਸ਼ਾਹ।

ਕੇਰੋ ॥ ਧਨੀ ਅਧਕ ਵ੍ਯਾਪਾਰ ਘਨੇਰੋ ॥ ਤਹ ਕੇ ਸਾਥ ਕਹੀ ਨਿਜ [1]ਗਾਥਾ ॥ ਸਰਬ ਦਰਬ ਕੋ ਲੇਕਰ ਹਾਥਾ ॥ ੨੮ ॥ ਬਿਆਹ [2]ਸੌਜ ਕਾਗਜ ਪਰ ਜੇਤੀ ॥ ਆਪ ਸਰਬ ਲੇ ਦੀਜਹਿ ਤੇਤੀ ॥ ਏਕ ਨਿਸਾ ਬਸਹੌਂ ਇਸ ਨਗਰਾ ॥ [3]ਤੂਰਨ ਕਰੀਏ ਕਾਰਜ ਸਗਰਾ ॥ ੨੯ ॥ ਸੁਨ ਕਰ ਮਨਸੁਖ ਤਹਿ ਸਨਮਾਨਾ ॥ ਨਿਕਟ ਬਠਾਯੋ ਬਚਨ ਬਖਾਨਾ ॥ [4]ਅਬ ਪ੍ਰਦੋਖ ਭੀ ਕਰਹੁ [5]ਨਿਵੇਸਾ ॥ ਭੋਰ ਹੋਤ ਲੇ ਵਸਤ ਸੁਦੇਸਾ ॥ ੩੦ ॥ ਤਬਹਿ ਭਗੀਰਥ ਬੋਲਿਓ ਬਾਨੀ ॥ ਸੁਨਹੁ ਸ਼ਾਹੁ ਸਾਚੋ ਬਚ ਜਾਨੀ ॥ ਦੂਜੀ ਨਿਸਾ ਰਹੌਂ ਜੇ [6]ਨਗਰਾ ॥ [7]ਬਾਦ ਜਨਮ ਜਾਵਹਿ ਮੁਝ [8]ਸਗਰਾ ॥ ੩੧ ॥ ਕਹਿਉ ਸ਼ਾਹੁ ਕੋ ਯਾਂਕੋ ਕਾਰਨ ॥ ਉਰ ਸੰਸੇ ਭਾ ਕਰਹੁ ਨਿਵਾਰਨ ॥ ਜੋ ਮਾਨਵ ਭੇਜੈ ਨ੍ਰਿਪ [9]ਤਾਦੂ ॥ ਉਚਰੈ ਯੌਂ ਨ ਜਨਮ ਹੋਇ [10]ਬਾਦੂ ॥ ੩੨ ॥ ਸੁਨਹੁ ਸਾਹ ਮਮ ਸਤਿਗੁਰ ਪੂਰਾ ॥ ਜਾਂਕੋ ਬਚਨ ਹੋਤ ਨਹਿ [11]ਊਰਾ ॥ ਤਿਨਕੀ ਆਇਸ ਜਾਨਹੁ ਐਸੇ ॥ ਦੂਜੀ ਨਿਸ ਪੁਰ ਰਹੌਂ ਨ ਕੈਸੇ ॥ ੩੩ ॥ ਸੁਨ ਕਰ ਮਨਸੁਖ ਬਚਨ ਬਖਾਨਾ॥ ਕਲੀ ਕਾਲ ਅਤਸੈ ਬਲਵਾਨਾ ॥ ਇਸ ਮਹਿ ਐਸੋ ਕੋਇ ਨ ਪੂਰਾ ॥ ਤੂ ਭਾਖਤ ਜੈਸੋ ਜਸ [12]ਰੂਰਾ ॥ ੩੪ ॥ ਭੋ ਸੁਮੱਤ ਨਹਿ ਕੀਜੈ [13]ਸੰਸਾ ॥ ਜਿਸ ਕੀ ਮੈਂ ਭਾਖਤ ਪਰਸੰਸਾ ॥ ਤਿਸ ਮੈਂ ਧਰਹੁ ਜਿ ਸਰਧਾ ਭੂਰੀ ॥ ਜਗਤ [14]ਕੁਬੰਧ ਕਰਹਿ ਗੁਰ ਦੂਰੀ ॥ ੩੫ ॥ [15]ਕਲੀ ਕਾਲ ਤਾਰਨ ਕਰਤਾਰਾ ॥ ਨਿਜ ਸਰੂਪ ਕੀਨੋ ਅਵਤਾਰਾ ॥ ਜਹਿਂ ਕੇ ਜਾਗਹਿ ਭਾਗ ਮਹਾਨਾ ॥ ਸੋ ਮਹਿਮਾ ਜਾਨਹਿ ਮਤਵਾਨਾ ॥ ੩੬ ॥ ਲੋਕਕ ਰੀਤ ਕਰਹਿ

---

੧. ਕਥਾ । ੨. ਸਮਗਰੀ । ੩. ਛੇਤੀ ਨਾਲ ਸਾਰਾ ਕੰਮ ਕਰਨਾ ਹੈ । ੪. ਸੰਧਯਾ ਹੋ ਗਈ । ੫. ਨਿਵਾਸ । ੬. ਸ਼ਹਿਰ ਵਿਚ । ੭. ਨਿਸਫਲ ਜਨਮ । ੮. ਸਾਰਾ । ੯. ਕਿਸੇ ਰਾਜੇ ਆਦਿਕ । ੧੦. ਨਿਸਫਲ । ੧੧. ਖਾਲੀ । ੧੨. ਸੁੰਦਰ । ੧੩. ਸੰਸਾ ੧੪. ਖੋਟ ਬੰਧਨ । ੧੫. ਕਲਜੁਗ ਦੇ ਸਮੇਂ ਤੋਂ ਤਾਰਨ ਵਾਸਤੇ ਕਰਤਾਰ ਦਾ ਰੂਪ ਹੋਇਆ ਹੈ ।

ਨਿਰਬਾਹੂ ॥ ਰਿਦੇ ਗਿਆਨ [1]ਘਨ [2]ਅਗਮ [3]ਅਗਾਹੂ ॥ ਸਰਬ ਘਟਨ ਕੇ [4]ਅੰਤਰਜਾਮੀ ॥ ਪ੍ਰੇਰਕ ਚੌਦਹਿ ਲੋਕਨ ਸ੍ਵਾਮੀ ॥ ੩੭ ॥ ਸੰਤ ਮਿਲਨ ਕੀ ਜਹਿ ਅਭਿਲਾਖਾ ॥ ਅਸ ਮਨ ਸੁਖ ਬਹੁਰੋ [5]ਬਚ ਭਾਖਾ ॥ ਜੇ ਮੁਝ ਦੇ ਕਛੁ ਕਲਾ ਦਿਖਾਈ ॥ ਤਬ ਹੋਵਹੁੰ ਮੈਂ ਸਿਖ ਹਿਤ ਲਾਈ ॥ ੩੮ ॥ [6]ਦੰਭੀ ਸਾਧ ਮਿਲੇ ਬਹੁਤੇਰੇ ॥ ਸ਼ਾਂਤ ਨ ਪ੍ਰਾਪਤ ਭੀ ਮਨ ਮੇਰੇ ॥ ਯਾਂਤੇ ਮੁਝੈ ਨ ਉਪਜਤ ਪ੍ਰੀਤਾ ॥ ਬਿਨ [7]ਅਜਮਤ ਨਹਿ ਹੋਤ [8]ਪ੍ਰਤੀਤਾ ॥ ੩੯ ॥ ਕਹੈ ਭਗੀਰਥ ਜੇ ਚਿਤ ਚਾਹੂ ॥ ਮੁਕਤ ਲੇਨ ਤਬ ਦੇਰ ਨ ਲਾਹੂ ॥ ਕਰ [9]ਸੰਭਾਖਣ ਆਪਸ ਮਾਹੀ ॥ [10]ਅਸਨ [11]ਅਚਯੋ ਕੀਅ [12]ਸੈਨ ਤਦਾਹੀ ॥ ੪੦ ॥ ਭੋਰ ਹੋਤ ਉਠ ਕੀਨ ਸਨਾਨਾ ॥ ਬਿਆਹ [13]ਸੌਜ ਬਨਜੀ ਬਿਧ ਨਾਨਾ ॥ ਆਪਸ ਮੈਂ ਪਈ ਪ੍ਰੀਤੀ ਭੂਰੀ ॥ [14]ਮਗ ਗਮਨੇ ਜਿਨ ਕੀ ਮਤ [15]ਰੂਰੀ ॥ ੪੧ ॥ ਮਨਸੁਖ ਕਹੈ ਲੇਹਿੰ ਮੁਝ ਨਾਮਾ ॥ ਕਰਹਿੰ [16]ਅਵਾਹਿਨ ਜੇ ਸੁਖ ਧਾਮਾ ॥ ਦ੍ਰਿਢ ਪ੍ਰਤੀਤ ਤਬ ਉਰ ਮਹਿੰ ਜਾਗੇ ॥ ਚਲਤ ਚਲਤ ਤਬ ਗੁਰ ਪੈ ਆਗੇ ॥ ੪੨ ॥ ਕਹਿ ਗੁਰ [17]ਮਨ ਸੁਖ ਪੂਰਬ ਕਾਚਾ ॥ ਕੀਓ ਨਾਮ ਚਾਹਤ ਅਬ ਸਾਚਾ ॥ ਯਾਂਤੇ ਆਨਿਓ ਅਪਨੇ ਸੰਗਾ ॥ ਧੰਨ ਸੰਤ ਤਾਰਹਿ ਸਤਸੰਗਾ ॥ ੪੩ ॥ ਸੁਨ ਬਚ [18]ਧਾਇ ਚਰਨ ਲਪਟਾਏ ॥ ਮਨਹੁ ਮਿਲਿਓ ਜਲ [19]ਅਧਕ [20]ਤਿਸਾਏ ॥ [21]ਬਿਆਹ ਸੌਜ ਧਰ ਦੀਨ [22]ਅਗਾਰੀ ॥ ਬਹੁਰ ਭਗੀਰਥ [23]ਗਿਰਾ ਉਚਾਰੀ ॥੪੪॥ ਨਾਮ [24]ਪਤਤ [25]ਪਾਵਨ ਸੁਨ [26]ਸ਼ੋਨੇ॥ ਯਹ ਆਵਾ ਤੁਮਰੋ ਸਿਖ ਹੋਨੇ॥ ਗੁਰੂ [27]ਹਕਾਰਿਓ ਤਬ

---

੧. ਬਹੁਤ। ੨. ਮਨ ਕਰਕੇ ਅਗਮ ਹੈ। ੩. ਡੂੰਘਾ ਹੈ, ੪. ਅੰਤਰ ਦੀ ਵਾਰਤਾ ਨੂੰ ਜਾਣਦਾ ਹੈ। ੫. ਬਚਨ ਉਚਾਰੇ। ੬. ਪਾਖੰਡੀ। ੭. ਸ਼ਕਤੀ। ੮. ਭਰੋਸਾ। ੯. ਬਚਨ ਬਿਲਾਸ। ੧੦. ਭੋਜਨ। ੧੧. ਛਕਿਆਂ। ੧੨. ਸੌਣਾ ਕੀਤਾ। ੧੩. ਸਮਗਰੀ। ੧੪. ਰਸਤੇ ਵਿਚ ਤੁਰੇ। ੧੫. ਸੁੰਦਰ ਮਤ। ੧੬. ਬੁਲਾਣਾ। ੧੭. ਮਨ ਸੁਖ ਪਹਿਲਾ ਨਾਮ ਕਚਾ ਹੈ। ੧੮. ਦੌੜ ਕੇ। ੧੯. ਬਹੁਤ। ੨੦. ਤਿਹਾਏ। ੨੧. ਸ਼ਾਦੀ। ੨੨. ਅਗੇ। ੨੩. ਬਾਣੀ। ੨੪. ਪਾਪੀਆਂ। ੨੫. ਪਵਿਤਰ। ੨੬. ਕੰਨ। ੨੭. ਬੁਲਾਇਆ।

ਮਰਦਾਨਾ ॥ ਸੌਜ ਲੈਹ ਗਮਨਜੋ [3]ਹਰਖਾਨਾ ॥ ੪੫ ॥ ਕਹਿ ਮਨ ਸੁਖ ਹੇ ਗੁਰ ਕਰਤਾਰਾ ॥ ਮੁਝ [4]ਬੂਡਨ ਤੇ ਕਰਹੁ ਉਧਾਰਾ ॥ ਸੁਨਤ ਕ੍ਰਿਪਾਨਿਧ ਬੋਲੇ ਬਾਨੀ ॥ [5]ਗਤ ਦੈਨੀ ਰਚਨਾ ਮੈਂ [6]ਸਾਨੀ ॥੪੬॥ ਦੇਹ ਆਦਕ ਤੇ ਅਪਰ ਪਦਾਰਥ ॥ ਤਾਂ ਮੈਂ ਮਮਤਾ ਜੀਵ [7]ਅਕਾ-ਰਥ ॥ ਤਹਾਂ ਹੋਤ ਨਿਤ ਦੁਖ ਕੋ ਸੰਗੀ ॥ ਵਧੈ ਵਾਸਨਾ [8]ਅਧਕ ਅਭੰਗੀ ॥ ੪੭ ॥ ਯਾਂ ਤੇ ਇਸ ਕੋ ਦੀਜੈ ਤਿਆਗੀ ॥ ਸਤਿਨਾਮ ਜਪੁ ਹ੍ਵੈ [9]ਅਨਰਾਗੀ ॥ ਮਾਨਹੁ ਪ੍ਰਭ ਕਾ ਭਾਣਾ ਮੀਠਾ ॥ ਜਾਨਹੁ ਸਦਾ ਆਪਨੋ [10]ਈਠਾ ॥ ੪੮ ॥ ਅਸ ਸੁਨ ਮਨਸੁਖ ਮਨ ਪਾਯਾ ॥ ਸ੍ਰੀ ਗੁਰ [11]ਭਾਖਨ ਰਿਦੈ ਬਸਾਯਾ ॥ ਕੇਤਕ ਦਿਨ ਰਹਿ ਪੁਰ ਸੁਲਤਾਨਾ ॥ ਕ੍ਰਿਪਾ ਪਾਇ [12]ਅਗਯਾਨ ਨਸਾਨਾ ॥ ੪੯ ॥

ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ ਲਖਮੀ ਦਾਸ ਜਨਮ ਭਗੀਮਰਥ ਮਨਸੁਖ ਪ੍ਰਸੰਗ ਬਰਨਨੰ ਨਾਮ ਸਪਤ ਦਸਮੋਂ ਮੰਦਰਹਿ ॥ ੧੭ ॥

ਦੋਹਿਰਾ ॥ ਏਕ ਨਿਸਾ ਅੰਮ੍ਰਿਤ ਸਮੈਂ ਸਤਿਗੁਰ ਕੀਨ ਵਿਚਾਰ ॥ ਤਿਆਗੈਂ ਅਬ ਸਭ ਕਾਰ ਯੇ ਔਰ ਕਰੈਂ ਬਿਵਹਾਰ ॥ ੧ ॥ ਸਵੱਯਾ ॥ [13]ਕਾਰਨ ਜਾ ਅਵਤਾਰ ਧਰਿਓ [14]ਕਾਰਜ ਜਾਇ ਕਰੋਂ ਅਬ ਸੋਊ ॥ ਹੈ ਕਲ ਕਾਲ [15]ਕਰਾਲ ਬਿਸਾਲਹਿ [16]ਮੰਦ ਮਤੀ ਮਨ ਮਾਨਵ ਹੋਊ ॥ [17]ਪਾਹਨ ਪੂਜਤ [18]ਗੋਰਨ ਕੋ ਕੋਊ ਨਾਮ ਤੇ ਬੇਮੁਖ ਜਾਤ ਹੈਂ ਦੋਊ ॥ ਭਾਉ ਭਲੇ ਭਗਤੀ ਪ੍ਰਗਟਾਵਹੁ ਭਾਰ ਧਰਾ ਭਰ [19]ਭੂਰ [20]ਬਿਗੋਊ ॥ ੨ ॥ ਨਰ ਜਾਤ ਅਪਾਰ ਸੁ ਨਰਕ

੩. ਖੁਸ਼ ਹੋ ਕੇ ਚਲਾ ਗਿਆ। ੪. ਡੁਬੇ ਹੋਇਆਂ ਨੂੰ। ੫. ਮੁਕਤੀ। ੬. ਮਿਲੀ ਹੋਈ। ੭. ਨਿਸਫਲ। ੮. ਭਾਗਾਂ ਤੋਂ ਹੀਨ। ੯. ਪ੍ਰੇਮੀ। ੧੦. ਪਿਆਰੇ ਹਰੀ। ੧੧. ਗੁਰੂ-ਉਪਦੇਸ਼ ਨੂੰ। ੧੨. ਅਗਿਆਨ ਨੂੰ ਦੂਰ ਕੀਤਾ। ੧੩. ਕੰਮ ਲਈ। ੧੪. ਸੰਸਾਰ ਦਾ ਕੰਮ। ੧੫. ਭਿਆਨਕ ਕਾਲ। ੧੬. ਭੈੜੀ ਮਤ ਵਾਲੇ ਪੁਰਸ਼। ੧੭. ਪਥਰਾਂ ਨੂੰ। ੧੮ ਮੜ੍ਹੀਆਂ ਨੂੰ। ੧੯. ਬਹੁਤਾ। ੨੦. ਦੂਰ ਕਰਨਾ।

ਮਝਾਰ ਨਹੀਂ ਸੁਖ ਸਾਰ ਪਛਾਨੈ ਕੁਭਾਗੇ ॥ ਪੰਥ ਤਿਆਗ [੧]ਕੁਪੰਥ ਪਰੇ ਸਭ ਲੰਪਟ [੨]ਦੰਭ ਅਰੰਭਤ ਪਾਗੇ ॥ ਨਾਮਹਿ ਕੀ ਸਿਫਤੀ ਪਰਕਾਸ਼ ਹੌਂ ਨਾਸ ਪਖੰਡ ਕਰੋਂ ਜਹਿ ਲਾਗੇ ॥ ਤਾਂ ਤੈ ਬਨੈ ਰਟਨੋ [੩]ਦਿਸ ਚਾਰ ਮੈਂ ਯੌਂ ਠਟ ਕੇ [੪]ਪਰਯੰਕ ਤਿਆਗੇ ॥ ੩ ॥ ਚੌਪਈ ॥ ਏਕ ਦਾਸ ਨਿਜ ਸੰਗ ਲਗਾਏ ॥ ਵੇਈਂ ਨਦੀ ਕੇ [੬]ਤਟ ਪਰ ਆਏ ॥ ਸੌਚ [੭]ਦੰਤ ਧਾਵਨ ਪੁਨ [੮]ਕਰਿਯੋ॥ ਜੋ [੯]ਤਰਵਰ ਅਬ ਲਗ ਹੈ ਖਰਿਯੋ ॥ ੪ ॥ [੧੦]ਬਰਨ ਆਇ ਚਰਨਨ ਪਰ ਪਰਿਓ ॥ [੧੧]ਸੁਠ ਬਿਬਾਨ ਲੇ ਅਗੇ ਖਰਿਓ ॥ [੧੨]ਨਦੀ ਪ੍ਰਵੇਸ਼ੇ ਨਿਕਸੇ ਨਾਹੀ॥ [੧੩]ਦਾਸ ਰਿਦੇ ਚਿੰਤਾ ਉਪਜਾਹੀ ॥ ੫ ॥ ਬਹੁ ਢੂੰਡੇ ਜਬ ਗੁਰ ਨਹਿ ਪਾਯੋ ॥ [੧੪]ਦੌਰਤ ਤਬ ਨਬਾਬ ਪੈ ਆਯੋ ॥ ਹੇ ਨਬਾਬ ਜੀ ਸੁਨ ਬਚ ਮੇਰੇ ॥ ਸ੍ਰੀ ਨਾਨਕ ਜੋ ਮੋਦੀ ਤੇਰੇ ॥ ੬ ॥ ਮੈਂ ਤਿਨ ਕੇ ਨਿਤ ਸੰਗ [੧੫]ਸਿਧਾਵੋਂ ॥ ਵੇਈਂ ਨਦੀ ਇਸ਼ਨਾਨ ਕਰਾਵੇਂ ॥ ਆਜ ਗਯੋ ਮੈਂ ਤਿਨ ਕੇ ਸਾਥਾ ॥ ਡੂਬ ਗਯੋ ਵੇ ਦੇਖਤ ਨਾਥਾ ॥ ੭ ॥ ਸਵੱਯਾ॥ ਹੌਂ ਬਹੁ [੧੬]ਬਾਰਹੀ [੧੭]ਬਾਰ [੧੮]ਨਿਹਾਰ ਲਗੀ ਨਹੀਂ ਬਾਰ ਯਹਿੰ [੧੯]ਦੌਰ ਅਯੋ ॥ ਸੋ ਸੁਨ ਕੈ ਮਨ ਮੈਂ ਗੁਨ ਤਾ ਛਿਨ ਜੀਨ [੨੦]ਕਿਕਾਨ ਪਵਾਇ ਲਯੋ ॥ [੨੧]ਕੇਵਟ ਕੋ ਬੁਲਵਾਇ ਧਵਾਇਕੈ ਆਇ ਵੇਈਂ [੨੨]ਤਟ ਠਾਂਡ ਭਯੋ ॥ [੨੩]ਰੌਰ ਪਰਾ [੨੪]ਪੁਰ ਦੌਰ ਚਲੇ ਨਰ ਹੌਰ ਉਠਿਓ ਉਰ [੨੫]ਠੌਰ ਛਯੋ ॥ ੮ ॥ ਬਾਤ ਜੈਰਾਮ ਸੁਨੀ ਜਬ ਕਾਨ [੨੬]ਫਨੀ ਮਨ ਹੀਨ ਜਥੋਂ [੨੭]ਮੀਨ ਅਨੀਰਾ ॥ ਧਾਇ ਧਰੈ ਧਰਨੀ

---

੧ ਖੋਟਾ ਰਸਤਾ। ੨ ਪਖੰਡੀਆਂ ਦੇ ਚਰਨਾਂ ਦੀ ਲਪਟਿ ਵਿਚ ਸ਼ੁਰੂ ਤੋਂ। ੩ ਚਾਰੇ ਪਾਸੇ ੪ ਇਸਥਿਤ। ੫ ਮੰਜਾ ਪਲੰਘ। ੬ ਕਿਨਾਰਾ। ੭ ਦਾਤਨ। ੮ ਫਿਰਨਾ। ੯ ਦਰਖਤ ੧੦ ਵਰਣ ਦੇਵਤਾ। ੧੧ ਸੁੰਦਰ। ੧੨ ਵੇਈਂ ਨਦੀ ਜਿਥੇ ਸੁਲਤਾਨਪੁਰ ਗੁਰਦਵਾਰਾ ਹੈ। ੧੩ ਠੌਕਰ। ੧੪ ਦੌੜ ਕੇ। ੧੫ ਫਿਰਦਾ ਹੈ। ੧੬ ਬਹੁਤ ਵਾਰੀ। ੧੭ ਜਲ ਵਿਚ। ੧੮ ਦੇਖਣਾ। ੧੯ ਦੌੜ ਕਰਕੇ। ੨੦ ਘੋੜੈ ਪਰ ਕਾਠੀ। ੨੧ ਮਲਾਹ। ੨੨ ਕਿਨਾਰੇ ਪਰ ਖੜਾ ਹੋ ਗਿਆ। ੨੩ ਰੌਲਾ ਪੈ ਗਿਆ। ੨੪ ਸੁਲਤਾਨਪੁਰ ਦੌੜ ਕੇ ਚਲੇ ਗਏ। ੨੫ ਜਗ੍ਹਾ। ੨੬. ਕੰਨਾਂ ਦੇ ਫਣਾਂ ਦੇ ਅੰਦਰ। ੨੭ ਮਛੀ ਜਲ ਤੋਂ ਬਿਨਾਂ।

ਪਦ [੧]ਤੂਰਨ ਧੀਰ ਹਰੀ [੨]ਉਰਧਾਰ [੩]ਅਧੀਰਾ ॥ ਪੀਰ ਅਪਾਰ ਨ ਪਾਵਹਿ ਪਾਰ ਪਿਖੈ ਨਹਿ ਰੂਪ ਜੁ ਸਾਂਤ ਸਰੀਰਾ ॥ ਆਏ ਵੇਈਂ ਤਟ [੪]ਹੇਰਤ ਬਾਰ ਕੇ ਖੋਜਤ ਹੈਂ ਨ ਲਹੈਂ [੫]ਸੁਖ ਹੀਰਾ ॥ ੯ ॥ ਉਰ ਭੂਰ ਬਿਸੂਰਤ [੬]ਦੌਲਤ ਖਾ ਸਹਿ ਸ਼ੋਕ ਹ੍ਵੈ ਲੋਕਨ ਕੇ ਬਚ [੭]ਪ੍ਰਾਹੀ ॥ ਬਹੁ ਨੇਕ ਵਵੇਕੀ ਅਨੇਕ ਗੁਨਾ ਕਰ ਔਗਨ ਏਕ [੮]ਬਿਲੋਕਨ ਨਾਹੀ ॥ ਤਨ ਸੁੰਦਰ ਕੋਮਲ ਤਾ ਜਨ ਮੰਦਰ [੯]ਸੰਦਲ ਸੀ ਸਿਫਤੀ ਜਿਨ ਆਹੀ ॥ ਨਹਿ ਹਾਥ ਲਗੈ ਮੁਝ ਯਾ ਸਮ ਮੋਦੀ ਕੋ ਕਾਰ ਭਲੀ ਬਿਧ ਕੀਨ ਨਿਬਾਹੀ ॥ ੧੦ ॥ ਰੋਦਨ ਕੀਨ ਸੁਲੱਖਣਿ ਤਾ ਛਿਨ [੧੦]ਦੀਨ ਗਯੋ ਕਰ ਮੋ ਭਰਤਾਰਾ॥ [੧੧]ਪੰਕਤ ਤੇ ਬਿਛਰੀ ਨਿਜ ਜਿਉਂ ਕੁਰਲਾਵਤ ਕੂੰਜ ਭਯੋ ਦੁਖ ਭਾਰਾ ॥ ਲੋਚਨ ਤੇ ਜਲ ਧਾਰ [੧੨]ਛੁਟੇ ਸਭ [੧੩]ਚੀਰ ਭਿਗੇ ਤਨ ਕੀ ਨ [੧੪]ਸੰਭਾਰਾ ॥ ਧੀਰਜ ਦੇਤ ਪੁਨਾ ਮਨ ਕੋ ਨਹਿ [੧੫]ਡੂਬਨ ਹਾਰ ਪਤੀ ਸੁ ਹਮਾਰਾ ॥ ੧੧ ॥ ਦੋਹਰਾ ॥ ਤਹਿ ਛਿਨ ਮਾਨਵ ਤੁਰਤ ਹੀ ਭੇਜਿਓ ਮੂਲੇ ਪਾਸ ॥ ਨਨਕਾਣੇ [੧੬]ਦੁਤੀਓ ਮਨੁਜ ਜਾ [੧੭]ਸੁਧ ਦੀਨੀ ਤਾਸ ॥ ੧੨ ॥ ਸੁਨਕਰ [੧੮]ਸ਼ੋਕਾਤਰ ਹੂਏ ਮਾਤ ਪਿਤਾ [੧੯]ਸੁਸਰਾਰ ॥ [੨੦]ਜੁਗਲ ਦਿਸ਼ਾ ਤੇ ਨਰ ਅਧਕ ਆਵਤ ਭੇ ਤਤਕਾਰ ॥ ੧੩ ॥ ਸਵੱਯਾ ॥ ਨਾਨਕੀ ਏਕ ਰਹੀ ਉਰ ਮੈਂ ਥਿਰ ਔਰਨ ਕੀ ਸਰਧਾ [੨੧]ਭਰਮਾਈ ॥ [੨੨]ਸਹੋਦਰ ਈਸ਼ਰ ਕੋ ਅਵਤਾਰ ਕਰੈ ਨਰ ਖੇਲ [੨੩]ਅਪੇਲ ਸਦਾਈ ॥ ਕੰਤ ਕੇ ਸੰਗ ਗਿਰਾ ਉਚਰੀ ਸਮਝਾਵਤ ਸਾਤ ਪਿਤਾ ਭਰਜਾਈ ॥ [੨੪]ਭ੍ਰਾਤ ਕੋ ਆਯੋ ਲਖੋ ਅਬਹੀ

---

੧. ਛੇਤੀ । ੨ ਹਿਰਦੇ ਵਿਚ ਧਾਰ । ੩ ਧੀਰਜ ਤੋਂ ਬਿਨਾਂ । ੪. ਦੇਖਦੇ ਹਨ । ੫. ਗੁਰੂ ਨਾਨਕ । ੬. ਦੌਲਤ ਖਾਂ ਹਿਰਦੇ ਵਿਚ ਬਹੁਤ ਝੁਰਦਾ ਹੈ । ੭. ਪਾਸੋਂ । ੮. ਦੇਖਣ ਵਿਚ ਨਹੀਂ ਆਉਂਦੇ । ੯. ਚੰਦਨ । ੧੦. ਦੁਖੀ । ੧੧. ਕਤਾਰ ਵਾ ਸਤਰ ਤੋਂ ਵਿਛੜ ਜਾਂਦੀ ਹੈ । ੧੨. ਛੁਟੇ । ੧੩. ਕਪੜੇ ਗਿਲੇ ਹੋ ਗਏ । ੧੪. ਸੰਭਾਲ । ੧੫. ਡੁਬਣੇ ਵਾਲੇ । ੧੬. ਦੋ ਪੁਰਸ਼ । ੧੭. ਖਬਰ ਦੇਣ ਲਈ । ੧੮. ਚਿੰਤਾਵਾਨ । ੧੯. ਸੌਹਰਾ । ੨੦. ਦੋਹਾਂ ਪਾਸਿਓਂ । ੨੧. ਭਰਮ ਵਿਚ । ੨੨. ਭਾਈ ਗੁਰੂ ਨਾਨਕ ਈਸ਼ਰ ਰੂਪ ਹਨ । ੨੩. ਅਚਲ ਅਟਲ । ੨੪. ਭਰਾ ਨੂੰ ਹੁਣੇ ਆਇਆ ਵੇਖ ਲਿਓ ।

ਤੇਤੋ॥ ਅਨਕ ਪ੍ਰਕਾਰ ਕਰਾਇ [1]ਅਹਾਰਾ॥ ਸੰਤਨ ਕਰਿਯੋ ਪ੍ਰਸੰਨ [2]ਜਿਵਾਰਾ ॥ ੪੪ ॥ ਬਹੁਤੇ [3]ਬਸਨ ਸਿਵਾਇ ਪਨਾਏ॥ ਧਰਮਸਾਲ ਰਚ ਸਮਾਂ ਬਿਤਾਏ ॥ ਸਿਮਰਹਿ ਵਾਹਿਗੁਰੂ ਸਤਿਨਾਮੂ ॥ ਤਜੇ [4]ਵਿਅਰਥ [5]ਕੁਮਾਰਗ [6]ਕਾਮੂ ॥ ੪੫ ॥ ਭਾ ਨਿਹਾਲ ਤਤਕਾਲ ਬਿਸਾਲਾ॥ ਧਰ ਉਪਦੇਸ ਜੁ ਬੀਯੋ ਦਿਯਾਲਾ ॥ ਤਿਹ ਤੇ ਚਲਤ ਭਏ ਗੁਰ ਪੂਰੇ॥ ਜਿਸਕੇ ਸਿਮਰੇ [7]ਸੰਕਟ ਦੂਰੇ॥ ੪੬॥ ਪੁਰ ਇਕ ਦਿਸਾ ਗਏ ਜਿਸ ਬੇਰਾ॥ ਤਹਾਂ [8]ਕਸਾਬ ਪੁਰਾ ਸੋ [9]ਹੇਰਾ ॥ ਜਰ ਨਹਿੰ ਸਕੇ ਸ੍ਰਾਪ ਤਬ ਦੀਨੋ॥ ਸ੍ਰੀ ਮੁਖ ਤੇ ਅਸ ਭਾਖਨ ਕੀਨੋ॥ ੪੭॥ ਸ਼ਬਦ॥ ਲਾਹੌਰ ਸਹਰੁ [10]ਜਹਰੁ [11]ਕਹਰੁ ਸਵਾ ਪਹਰੁ॥ ੧ ॥ ਚੌਪਈ॥ ਐਸ ਸ੍ਰਾਪ ਦੇ ਗੇ ਅਗਵਾਈ॥ ਤਿਸ ਦਿਨ ਤੇ ਲਵ ਪੁਰ ਦੁਖ ਪਾਈ॥ ਸਵਾ ਪਹਰੁ ਲਗ ਬੋਲ ਜ਼ਰੀਲੇ॥ ਕਈ [12]ਬੇਰ ਭੇ ਜੰਗ [13]ਕਟੀਲੇ॥ ੪੮॥

ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਦੁਨੀ ਚੰਦ ਪ੍ਰਸੰਗ ਬਰਨਨੰ ਨਾਮ ਚਤ੍ਰ ਬਿੰਸਤ ਮੰਦਰਹਿ॥ ੨੪॥

ਦੋਹਿਰਾ॥ ਦੁਨੀ ਚੰਦ ਤੇ ਸਤਿਗੁਰੂ ਕੋਸ ਪਚੀਸ ਸਿਧਾਇ॥ ਅਕਲ ਚੂਨਾਮ੍ਰਤ [14]ਤਾਲ ਜਹਿ [15]ਥਿਰੇ ਤਾਹਿ ਸੁਖ ਦਾਇ ॥ ੧॥ ਸ੍ਰੀ ਬਾਲੇ ਜੀ ਬੂਝਯੋ ਹੇ ਗੁਰ ਕਰਨਾਂ ਖਾਨ॥ [16]ਰਾਵਰ ਇਹ [17]ਠਾਂ ਥਿਤ ਭਏ ਕਹੋ ਕੌਨ ਅਸਥਾਨ॥ ੨॥ ਸੁਨ ਕਰ ਕ੍ਰਿਪਾ ਨਿਧਾਨ ਜੀ ਸ੍ਰੀ ਮੁਖ ਬਚਨ ਉਚਾਰ॥ [18]ਸੁਧਾ ਸਰੋਵਰ ਪ੍ਰਗਟਬੇ ਦਿਖਰਾਯੋ ਪਰਕਾਰ॥ ੩ ॥ ਰਾਗ ਪ੍ਰਭਾਤੀ ਮਹਲਾ ੧॥ ਅੰਮ੍ਰਿਤੁ ਨੀਰੁ ਗਿਆਨਿ ਮਨ [19]ਮਜਨੁ [20]ਅਠ ਸਠਿ ਤੀਰਥ ਸੰਗਿ ਗਹੇ॥ ਗੁਰ

੧ ਭੋਜਨ। ੨ ਭੋਜਨ ਛਕਾ ਕੇ। ੩ ਕਪੜੇ। ੪ ਨਿਸਫਲ। ੫ ਖੋਟਾ ਰਸਤਾ। ੬ ਕੰਮ। ੭ ਦੁਖ। ੮ ਕਸਾਈਆਂ ਦਾ ਨਗਰ। ੯ ਦੇਖਿਆ। ੧੦ ਵਿਸ਼ਰੂਪ ਪਦਾਰਥ। ੧੧ ਕੈਹਰ। ੧੨ ਕਈ ਵਾਰ। ੧੩ ਕਰੜੇ। ੧੪ ਸਰੋਵਰ। ੧੫ ਇਸਥਿਤ। ੧੬ ਆਪ। ੧੭ ਜਗ੍ਹਾ। ੧੮ ਅੰਮ੍ਰਿਤ ਦਾ ਸਰੋਵਰ। ੧੯ ਇਸ਼ਨਾਨ। ੨੦ ਅਠਾਸਠ ਤੀਰਥ।

ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁ ਖੋਜਿ ਲਹੇ ॥ ੧ ॥ ਗੁਰ ਸਮਾਨਿ ਤੀਰਥੁ ਨਹੀ ਕੋਇ ॥ [1]ਸਰੁ ਸੰਤੋਖੁ ਤਾਸੁ ਗੁਰੁ ਹੋਇ ॥ ੧ ॥ ਰਹਾਉ ॥ ਗੁਰ ਦਰੀਆਉ ਸਦਾ ਜਲ ਨਿਰਮਲ ਮਿਲਿਆ ਦੁਰਮਤਿ ਮੈਲੁ ਹਰੈ ॥ ਸਤਿਗੁਰ ਪਾਈਐ ਪੂਰਾ [2]ਨਾਵਣੁ [3]ਪਸੂ [4]ਪਰੇਤਹੁ ਦੇਵ ਕਰੈ ॥ ੨ ॥ ਰਤਾ ਸਚਿ ਨਾਮਿ ਤਲ [5]ਹੀਅਲੁ ਸੋ ਗੁਰੁ ਪਰਮਲੁ ਕਹੀਐ ॥ ਜਾਕੀ ਵਾਸੁ ਬਨਾਸਪਤਿ ਸਉਰੈ ਤਾਸ ਚਰਣ ਲਿਵ ਰਹੀਐ ॥ ੩ ॥ ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ ॥ ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ ॥ ੪ ॥ ਦੋਹਿਰਾ ॥ ਪੁਨਹਿ ਤਹਾਂ ਤੇ ਗਮਨ ਕਿਯ ਸਤਿਗੁਰ ਦੀਨ ਦਯਾਰ ॥ [6]ਢੱਕ ਪਰਗਣੇ ਪਰ ਵਿਸੇ ਦੁਾਬੋ ਦੇਸ [7]ਮਝਾਰ ॥ ੪ ॥ ਚੌਪਈ ॥ ਨਾਮ ਭੋਮੀਆ ਇਕ [8]ਕ੍ਰਿਖ ਕਾਰਾ ॥ ਹੁਤੋ [9]ਧਾਰਵੀ ਅਤਿ [10]ਉਜਿਆਰਾ ॥ ਨਿਜ ਪੁਰ ਮਹੁ ਇਕ ਠਾਕਰ ਦ੍ਵਾਰਾ ॥ ਆਇ ਮੁਸਾਫਰ ਦੇਹਿ ਉਤਾਰਾ ॥ ੫ ॥ ਸੇਵਾ ਸਾਧ ਸੰਤ ਕੀ ਕਰਹੀ ॥ [11]ਪੈ [12]ਤਸਕਰੀ ਨਹਿੰ [13]ਪਰਹਰਹੀ ॥ ਤਿਹ ਕੇ ਹੇਤ ਉਧਾਰਨ [14]ਕਾਜਾ ॥ ਆਏ ਗੁਰੂ ਗਰੀਬ ਨਿਵਾਜਾ ॥ ੬ ॥ ਠਾਕਰ ਦ੍ਵਾਰੇ ਮਹੁ [15]ਥਿਤ ਭਏ ॥ [16]ਪਿਖ ਭੋਮੀ ਬਹੁ ਆਦਰ ਦਏ ॥ ਤਿਆਰ [17]ਅਸਨ ਕਰ ਗੁਰ [18]ਢਿਗ ਲਿਆਯੋ ॥ ਕਹਯੋ ਗੁਰੂ ਅਬ ਸਾਚ ਸੁਨਾਯੋ ॥ ੭ ॥ ਕੌਨ ਕਿਰਤ ਤੂੰ ਕਰ ਹੈਂ ਭਾਈ ॥ ਜਿਸਤੇ ਹਮ ਚਹਿੰ [19]ਅਸਨ [20]ਅਚਾਈ ॥ ਗੁਰ ਦਰਸਨ ਤੇ ਮਨ [21]ਮਲ ਹੀਨਾ ॥ ਹਾਥ ਬੰਦ ਭਾਖਯੋ ਹ੍ਵੈ [22]ਦੀਨਾ ॥ ੮ ॥ ਪ੍ਰਭ ਜੀ ਚੋਰੀ ਕੋ

੧ ਸਰੋਵਰ। ੨ ਅਸ਼ਨਾਨ। ੩ ਜਾਨਵਰ ਆਦਿਕ। ੪ ਭੂਤ ਪਰੇਤ। ੫- ਹਿਰਦੇ। ੬ ਢਾਕੇ ਦੇ ਪਾਸ। ੭ ਵਿਚ। ੮ ਜਿਮੀਂਦਾਰ। ੯ ਧਾੜਵੀ। ੧੦ ਪ੍ਰਗਟ। ੧੧ ਸੌਂ ਕਰਕੇ। ੧੨ ਚੋਰੀ। ੧੩ ਦੂਰ ਨਹੀਂ ਹੁੰਦਾ। ੧੪ ਕੰਮ। ੧੫ ਇਸਥਿਤ। ੧੬ ਵੇਖਕੇ। ੧੭ ਭੋਜਨ। ੧੮ ਪਾਸ। ੧੯ ਭੋਜਨ। ੨੦ ਛਕਾਉਂਦਾ ਹੈ। ੨੧ ਮੈਲੀ ਬੁਧੀ ਦੂਰ ਹੋ ਗਈ। ੨੨ ਨਿਮਾਣਾ ਗਰੀਬ ਹੋਕੇ।

ਬਿਵ੍ਹਾਰਾ ॥ ਕਰੋਂ ਇਸੀ ਤੇ [1]ਅਖਲ ਗੁਜਾਰਾ ॥ ਸ਼ੁਨ ਗੁਰ ਕਹਿਯੁ ਨ ਭੋਜਨ ਪਾਵਹਿਂ ॥ ਐਸੋ ਅਸਨ ਨ ਹਮ ਕੌ ਭਾਵਹਿ ॥ ੯ ॥ ਜ ਪੁਨ ਕਰ [2]ਤਸਕਰਤਾ ਛੋਰਹਿਂ ॥ ਤੌ ਹਮ ਭੋਜਨ [3]ਖੈਬੋ ਲੋਰਹਿਂ ॥ ਸੁਨਤ ਭੋਮੀਏਂ ਤਬੈ ਉਚਾਰਾ ॥ ਨਹਿਂ ਚੋਰੀ [4]ਤਜਵਾਹੁ [5]ਦਯਾਰਾ ॥ ੧੦ ॥ ਅਪਰ ਜੁ ਭਾਖਹੁ ਮਾਨਹੁੰ ਸੋਈ ॥ ਬਿਨ ਚੋਰੀ ਨਿਰਬਾਹ ਨ ਹੋਈ ॥ ਸੁਨ ਸ੍ਰੀ ਸਤਿਗੁਰ ਐਸ ਉਚਾਰੇ ॥ ਤੀਨ ਬਚਨ ਯਹ ਮਾਨ ਹਮਾਰੇ ॥ ੧੧ ॥ [6]ਸੱਤ ਭਾਖਨੋ ਪ੍ਰਥਮਹੁ ਜਾਨਹੁ ॥ ਦੁਤਿਯਹ [7]ਰੰਕ ਮਾਰ ਨਹਿ ਠਾਨਹੁ ॥ [8]ਤ੍ਰਿਤੀਏ ਨਿਮਕ ਖਾਹੁ ਜਹਿ ਕੇਰਾ ॥ ਬੁਰਾ ਨ ਚਿਤਵਹੁ ਤਿਹ ਕਿਹ ਬੇਰਾ ॥ ੧੨ ॥ ਸੁਨ ਗੁਰ ਤੇ ਭੋਮੀ ਤਿਹ ਬਾਰਾ ॥ [9]ਸਤਿ ਬਚ ਮਾਨਯੋ ਤਬ ਸੁਖ ਸਾਰਾ ॥ ਸੱਤਿ ਨਾਮ ਦੇ ਸਿੱਖ ਬਨਾਯੋ ॥ ਕੜ ਪਰਸਾਦਿ ਪੁਨਹਿ ਮੁਖ ਪਾਯੋ ॥ ੧੩ ॥ ਬਿਦਾ ਭਏ ਤਿਹ ਤੇ ਜਗਰਾਈ ॥ ਕਥਾ ਕਛਕ ਭੋਮੀ ਇਹ ਥਾਈ ॥ ਇਕ ਬਿਰ ਮਨ ਮਹੁੰ ਕੀਨ ਬਿਚਾਰ ॥ ਨਹਿਂ ਗਰੀਬ ਕੀ ਕਰਨੀ ਮਾਰ ॥ ੧੪ ॥ ਝੂਠ ਨਾਹਿ ਪੁਨ [10]ਬੋਲਬ ਬਨੇ ॥ ਬਿਨ ਚੋਰੀ ਨਹਿਂ ਪ੍ਰਾਪਤ ਧਨੇ ॥ ਬਹੁ ਦਿਨ ਚਿਤ ਮੋਂ ਕੀਨ ਬਿਚਾਰਾ ॥ ਇਕ ਨਿਸ ਕੀਨ ਐਸ ਪਰਕਾਰਾ ॥ ੧੫ ॥ [11]ਨਿਸਾ [12]ਜਾਮ ਜਬ ਏਕ ਬਿਹਾਈ ॥ [13]ਬਡ ਮੋਲੀ ਪੁਸ਼ਾਕ ਤਨ ਲਾਈ ॥ [14]ਰਾਜ ਦੁਾਰ ਮਹਿਂ ਪ੍ਰਵਸਯੋ ਜਾਹਿ ॥ ਬੂਝਯੋ [15]ਪਹਿਰੂ ਕੋ ਤੂੰ ਆਹਿ ॥ ੧੬ ॥ ਕਹਯੋ ਭੂਮੀਏਂ [16]ਤਸਕਰ ਜਾਨੋ ॥ ਸੁਨ ਕਰ ਪਹਿਰੂ ਭਏ ਹਰਾਨੋ ॥ ਜਾਨਯੋ ਇਹੁ ਤੋ ਤਸਕਰ ਨਾਹਿਂ ॥ [17]ਭੂਪਤ ਨਿਕਟ ਵਰਤ ਕੋ ਆਹਿ ॥ ੧੭ ॥

---

੧ ਸਾਰਾ। ੨ ਚੋਰੀ ਨੂੰ ਛਡੇਂ। ੩ ਖਾਣਾ ਚਾਹੁੰਦੇ ਹਾਂ। ੪ ਛਡਵਾਓ ੫ ਦਿਆਲੂ ਗੁਰੂ ਜੀ। ੬ ਪਹਿਲਾਂ ਸਚ ਬੋਲਣਾ। ੭ ਦੂਜਾ ਗਰੀਬ ਮਾਰ ਨਹੀਂ ਕਰਨੀ। ੮ ਤੀਜਾ ਜਿਸ ਦਾ ਨਿਮਖ ਖਾਣਾ ਉਸ ਦਾ ਬੁਰਾ ਨਹੀਂ ਕਰਨਾ। ੯ ਸਤਿ ਬਚਨ। ੧੦ ਬੋਲਣਾ ਨਹੀਂ ਬਨਦਾ। ੧੧ ਰਾਤ। ੧੨ ਘੜੀ। ੧੩ ਵਡੇ ਮੁਲ ਵਾਲੀ। ੧੪ ਬਾਦਸ਼ਾਹ ਦੇ ਮਹਿਲਾ ਵਿਚ। ੧੫ ਪਹਿਰੇਦਾਰ। ੧੬ ਚੋਰ। ੧੭ ਰਾਜੇ ਦੀ ਨਿਕਟ ਵਰਤੀ ਭਾਵ ਸੰਬੰਧੀ ਹੈ।

ਕਹਯੋ ਜਾਹੁ ਭਾਈ ਜਿਤ ਜਾਇ ॥ ਬਖਸਹੁ ਬੂਜਯੋ ਹਮਹੁ ਗਨਾਇ ॥ [੧]ਨ੍ਰਿਪ ਸਨਬੰਧੀ ਤੂੰ ਪਹਿਚਾਨਾ ॥ ਹਰਖਤ ਸੁਨ ਕਰ [੨]ਅਗ੍ਰ [੩]ਸਿਧਾਨਾ ॥ ੧੮ ॥ ਅੰਤਰ ਪ੍ਰਵਸਯੋ [੪]ਭੂਮੀ ਭਾਈ ॥ ਮਹਿਲ ਮਾਹਿ [੫]ਭੂਖਨ ਜਿਹ ਬਾਈ ॥ [੬]ਰਜਤ ਸੁ [੭]ਚਾਮੀ ਕਰ ਬਹੁ ਲੀਨ ॥ [੮]ਪੋਟ ਬਾਂਧ ਕਰਕੈ ਬਹੁ [੯]ਪੀਨ ॥ ੧੯ ॥ ਪੁਨਹਿ ਇਤੈ [੧੦]ਉਤ ਦ੍ਰਿਸਟੀ ਗੇਰੀ ॥ [੧੧]ਰੁਚਰ [੧੨]ਰਕਾਬੀ ਸੋਨੇ [੧੩]ਹੇਰੀ ॥ ਲੀਨ ਉਠਾਇ ਬੀਚ ਕਛ ਪਰਯੋ ॥ ਮੁਖ ਮਹਿੰ ਪਾਯੋ ਸ੍ਵਾਦ ਨਿਹਰਯੋ ॥ ੨੦ ॥ ਚੂਰਨ ਹੁਤੋ ਸਰਬ ਰਸ ਸਨੋ ॥ ਖਾਇ ਬਿਚਾਰਿਯੋ ਭੂਮੀ ਮਨੋ ॥ ਗੁਰੂ ਬਚਨ ਹੈ ਮੋ ਪਰ ਏਹੁ ॥ ਨਿਮਕ ਖਾਇ ਨਾਹਿੰ ਬੁਰੋ ਚਿਤੇਹੁ ॥ ੨੧ ॥ ਅਸ ਬਿਚਾਰ ਸਭ ਦੀਨ ਤਿਆਗੇ ॥ [੧੪]ਛੂਛੋ ਨਿਕਸਯੋ ਤਬ ਬਡ ਭਾਗੇ ॥ ਹੁਤੀ ਸਵੇਰ [੧੫]ਭੂਪ ਸੁਨ ਪਾਯੋ ॥ ਐਸੋ [੧੬]ਤਸਕਰ [੧੭]ਗ੍ਰਿਹ ਮਹੁ ਆਯੋ ॥ ੨੨ ॥ [੧੮]ਡਿੰਡਮ ਢੇਰੀ ਹ੍ਵੈ ਜੇ ਚੋਰ ॥ ਆਇ ਬਤਾਵਹਿ [੧੯]ਢਿਗ ਸੋ [੨੦]ਮੋਰ ॥ ਲਹੈ ਇਨਾਮ ਜਿਤਕ ਮਨ ਭਾਯੋ ॥ ਆਯੋ ਦਰਬ ਨ ਕਾਹਿ ਚੁਰਾਯੋ ॥ ੨੩ ॥ ਸੁਨ [੨੧]ਡਿੰਡਮ ਭੂਮੀ ਤਹਿ [੨੨]ਕਾਲਾ ॥ ਆਯੋ [੨੩]ਭੂਪਤ ਪਹਿ [੨੪]ਤਤਕਾਲਾ ॥ ਬੰਦਨ ਕਰਕੇ ਮੁਖਹੁੰ ਉਚਾਰੀ ॥ ਅਹਿ [੨੫]ਨ੍ਰਿਪ [੨੬]ਤਸਕਰ ਹਉਂ [੨੭]ਤੁਹਿ ਭਾਰੀ ॥ ੨੪ ॥ ਤਜਹੁ ਕਿ ਮਾਰੋ ਮਰਜੀ [੨੮]ਤੋਰ ॥ ਸੁਨ ਨ੍ਰਿਪ ਕਹਿਯੋ ਪੇਖ ਤਿਹ [੨੯]ਓਰ ॥ ਕਯੋਂ [੩੦]ਗ੍ਰਿਹ ਮੋ ਤੇ [੩੧]ਛੂਛ [੩੨]ਸਿਧਾਯੋ ॥ ਸੁਨ ਭੂਮੀ ਤਬ ਐਸ ਸੁਨਾਯੋ ॥ ੨੫ ॥ ਸਤਿਗੁਰ ਮੋਰੇ ਬਚ ਯਹ

---

੧ ਰਾਜਾ । ੨ ਅਗੇ । ੩ ਗਿਆ । ੪ ਭੂਮੀਆਂ ਚੋਰ । ੫ ਗਹਿਣੇ । ੬ ਰੁਪੈ । ੭ ਚਮੜੇ ਦੇ ਰੁਪਏ । ੮ ਪੋਟਲੀ । ੯ ਬਹੁਤੀ ਤਕੜੀ । ੧੦ ਹੋਰ ਪਾਸੇ ਵੇਖਿਆ । ੧੧ ਸੁੰਦਰ । ੧੨ ਥਾਲ । ੧੩ ਦੇਖੀ । ੧੪ ਖਾਲੀ । ੧੫ ਰਾਜਾ । ੧੬ ਚੋਰ । ੧੭ ਘਰ ਵਿਚ । ੧੮ ਢੰਡੋਰਾ । ੧੯ ਪਾਸ । ੨੦ ਮੇਰੇ । ੨੧ ਢੰਡੋਰਾ । ੨੨ ਤਿਸ ਸਮੇਂ । ੨੩ ਰਾਜੇ ਪਾਸ । ੨੪ ਛੇਤੀ ਨਾਲ । ੨੫ ਰਾਜਾ । ੨੬ ਚੋਰ । ੨੭ ਤੁਹਾਡਾ । ੨੮ ਤੁਹਾਡੀ । ੨੯ ਤਰਫ । ੩੦ ਘਰ ਤੋਂ । ੩੧ ਖਾਲੀ । ੩੨ ਗਿਆ ।

[੧]ਸਾਰ ॥ ਕਰੋ ਨ [੨]ਪ੍ਰਥਮ ਗਰੀਬਹਿ ਮਾਰ ॥ ਦੁਤੀਏ ਝੂਠ ਨ ਮੁਖਹੁੰ ਅਲਾਵਹੁ ॥ [੩]ਚਿਤਹੁ ਨ ਬੁਰੋ ਨਿਮਕ ਜਹਿ ਖਾਵਹੁ ॥ ੨੬ ॥ ਇਸ [੪]ਹਿਤ ਮੈਂ ਤੋਰੇ ਗ੍ਰਿਹ ਆਯਾ ॥ [੫]ਪਹਿਰੂ ਬੂਝਯੋ ਸਾਚ ਸੁਨਾਯਾ ॥ ਖਾਯੋ ਨਿਮਕ [੬]ਅਖਲ ਤਜ ਦੀਨ ॥ ਸਤਿਗੁਰ ਸਿਖਯਾ ਮਨ [੭]ਦਿਢ ਕੀਨ ॥ ੨੭ ॥ ਸੁਨ ਕੈ ਭੂਪਤ [੮]ਹਰਖਤ ਭਯੋ ॥ ਧੰਨ ਗੁਰੂ ਧੰਨ ਤੂੰ ਸਿਖ ਲਯੋ ॥ ਅਸ ਕਹਿ [੯]ਮੰਤ੍ਰੀ ਬਡੋ ਬਨਾਯੋ ॥ ਗੁਰ ਬਚ ਪਾਲ [੧੦]ਮੁਰਾਤਬ ਪਾਯੋ ॥ ੨੮ ॥ ਭੂਮੀ ਸੰਗਤ ਤੇ [੧੧]ਭੂਪਾਰਾ ॥ ਭਯੋ ਸਿੱਖ ਸਤਿਗੁਰ ਕੋ ਪਿਆਰਾ ॥ ਸੁਨਹੁ ਕਥਾ ਅਬ ਗੁਰ ਕੀ ਪਿਆਰੇ ॥ ਭੋਮੀ ਤੈ ਗੇ ਜਬੈ [੧੨]ਅਗਾਰੇ ॥ ੨੯ ॥ ਕਿਤਕ ਦਿਵਸ ਗਮਨੇ [੧੩]ਉਦਜਾਨਾ ॥ ਨਹਿੰ ਕਹਿ ਗ੍ਰਾਮ ਕੀਨ [੧੪]ਪ੍ਰਵਸਾਨਾ ॥ ਨਹਿ ਕਛ [੧੫]ਅਸਨਰੁ [੧੬]ਅੰਭ [੧੭]ਅਹਾਰਾ ॥ ਚਲੇ ਜਾਤ ਸਤਿਗੁਰ [੧੮]ਨਿਰਹਾਰਾ ॥ ੩੦ ॥ ਦੋਹਰਾ ॥ [੧੯]ਛੁਧਾ ਲਗੀ [੨੦]ਬਿਆਕੁਲ ਭਯੋ ਮਰਦਾਨਾ [੨੧]ਅਕੁਲਾਇ ॥ [੨੨]ਸਮਿਤ ਹੇਤ ਕਾਰਨ ਕਰਨ ਤਹਿ ਉਰ ਭੂਖ ਲਗਾਇ ॥ ੩੧ ॥ ਦੇਖ [੨੩]ਬੂਟ ਇਕ ਅਰਕ ਕੋ ਮਰਦਾਨਾ ਸੰਗ ਭਾਖ ॥ [੨੪]ਛੁਧਾ ਨਿਵਾਰੋ ਖਾਉ ਇਸ ਅੰਮ੍ਰਿਤ ਫਲ ਜਿਉਂ ਚਾਖ ॥ ॥ ੩੨ ॥ ਸੋਰਠਾ ॥ ਹਸੀ ਕਰਤ ਮਮ ਸਾਥ ਮਾਰਹੁ ਇਹੁ ਖਵਾਇਕੈ ॥ ਕੈਸੇ ਖਾਵਉਂ ਨਾਥ ਅਰਕ ਫਲਨ [੨੫]ਮ੍ਰਿਤ ਕੋ ਕਰੈਂ ॥ ੩੩ ॥ ਸਵੱਯਾ ॥ ਕਮਲਾਨਨ ਵਾਕ ਕਹੇ [੨੬]ਸਮਿਤੰ ਤੁਮ ਖਾਵਹੁ ਖਾਇ ਸੁ

---

੧ ਸ੍ਰਿਸ਼ਟ। ੨ ਪਹਿਲਾ। ੩ ਮਨ ਵਿਚ। ੪ ਕਾਰਨ। ੫ ਪਹਿਰੇਦਾਰ। ੬ ਸਾਰਾ। ੭ ਦ੍ਰਿੜ। ੮ ਪ੍ਰਸੰਨ। ੯ ਵਜ਼ੀਰ। ੧੦ ਦਰਜਾ। ੧੧ ਰਾਜਾ। ੧੨ ਪਹਿਲੇ। ੧੩ ਜੰਗਲ ਵਿਚ ਚਲਦੇ ਰਹੇ। ੧੪ ਪ੍ਰਵੇਸ਼। ੧੫ ਭੋਜਨ। ੧੬ ਜਲ। ੧੭ ਛਕਣਾ। ੧੮ ਖਾਣੇ ਤੋਂ ਬਿਨਾਂ। ੧੯ ਭੁਖ। ੨੦ ਵਿਆਕੁਲ। ੨੧ ਦੁਖੀ। ੨੨ ਕੌਤਕ। ੨੩ ਰੇਠਿਆਂ ਦਾ। ਬੂਟਾ ਦਰਖਤ। ੨੪ ਭੁਖ ਨੂੰ ਦੂਰ ਕਰੋ। ੨੫ ਮੌਤ। ੨੬ ਰਲ ਕੇ।

ਜਾਹਿੰ ਜਿਤੇ ॥ ਤਵ ਪੇਟ ਛੁਧਾ ਜਿਤਨੀ ਜੁ ਅਹੈ ਭਰ ਲੇਹੁ ਤਿਤੀ ਤਨ ਹੋਇ ਹਿਤੇ ॥ ਨਹਿੰ ਹੋਵਹਿਗੋ ਦੁਖ ਪ੍ਰਾਨਨ ਕੋ ਹਤ ਮਾਨਹੁ [1]ਵਾਕ [2]ਅਚੇਹੁ ਇਤੇ ॥ ਪੁਨ ਲਾਲਚ ਫੇਰ ਕਰੋ ਨ ਰਿਦੇ [3]ਨਿਜ ਰਾਖਨ ਪਾਸ ਸੁਨੋ [4]ਸੁਮਤੇ ॥ ੩੪ ॥ ਯੌਂ ਸੁਨ ਬੈਨ ਮਨੋ ਮਨ ਮੈਂ ਪੁਨ [5]ਆਨਨ ਖਾਤਿ ਅਨੰਦ ਚਿਤੇ ॥ ਤੋਰਤ [6]ਤੂਰਨ ਪਾਵਤ ਹੈ ਮੁਖ ਖਾਵਤ ਸਾਦ [7]ਸੁਧਾ ਤੇ ਅਤੇ ॥ [8]ਛੋਰ ਸਕੈ ਨਹਿੰ ਪੇਟ ਭਰਾ ਬਹੁ ਥਾਵ ਰਹਾ ਨਹਿੰ ਪਾਇ ਕਿਤੇ ॥ ਪੂਰ ਲਯੋ [9]ਗਰ ਲੌ [10]ਉਦਰੰ ਤਿਸਨਾ ਨ ਹਟੈ ਬਹੁ [11]ਤੋਰ ਲਿਤੇ ॥ ੩੫ ॥ ਲਾਲਚ ਕੋ ਕਰਕੇ ਫਲ ਤੋਰ ਕੈ ਬਾਂਧ [12]ਦੁਕੂਲ ਕੇ ਸੰਗ ਲਿਯੇ ॥ ਬਾਸਰ ਏਕ ਅਹਾਰ ਰਖਾ ਤਿਨ ਸ੍ਰੀ ਗੁਰ ਤੇ ਚਖ ਚੋਰ ਕੀਯੇ ॥ ਭੂਖ ਲਗੀ ਜਬ ਹੀ ਅਗਲੋ ਦਿਨ ਤੂਸਨ ਹੀ ਤਬ ਕਾਢ ਖਿਯੇ ॥ ਖਾਵਤ ਬਿਆਕੁਲ ਹੋਇ ਗਯੋ ਮੁਖ ਹਾਇ ਪੁਕਾਰਤ ਹਾਇ ਕਿਯੇ ॥ ੩੬ ॥ [13]ਪਰਕੈ ਧਰਤੀ ਪਰ [14]ਪਾਂਇ ਪਸਾਰ [15]ਪੁਕਾਰਤ [16]ਆਰਤ ਭਾ ਮਰਦਾਨਾ ॥ ਕਬ [17]ਪੈਂਢਤ [18]ਦਾਬਤ ਹੈ ਉਦਰੰ ਕਬ ਬੈਠਤ [19]ਐਠ [20]ਅਮੈਡਤ [21]ਘ੍ਰਾਨਾ ॥ ਨਿਜ ਕਾਰ ਕਰੀ [22]ਤਰਫਾ ਪਰਕੈ ਉਚਰੈ ਨ ਗੁਰੂ [23]ਢਿਗ ਬੈਨ [24]ਅਯਾਨਾ ॥ [25]ਉਰ ਭੂਰ [26]ਬਿਸੂਰਤ ਬਿਆਕੁਲ ਹੋਵਤ ਯੌ ਦੁਖ ਪਾਇ ਪਰਯੋ ਤਿਹ [27]ਥਾਨਾ ॥ ੩੭ ॥ ਸਿੱਖਨ ਕੇ ਸੁਖ ਦਾ

---

੧ ਬਚਨ। ੨ ਉਚਾਰੋ। ੩ ਆਪਣੇ। ੪ ਸ੍ਰਿਸ਼ਟ ਮਤ ਵਾਲੇ। ੫ ਮੂੰਹ ਨਾਲ। ੬ ਛੇਤੀ ਨਾਲ ਤੋੜਦਾ ਹੈ। ੭ ਅੰਮ੍ਰਿਤ। ੮ ਛੋੜ। ੯ ਗਲੇ ਤਕ। ੧੦ ਪੇਟ। ੧੧ ਤੋੜ ਲਏ। ੧੨ ਚਾਦਰ ਨਾਲ। ੧੩ ਪੈਕੇ। ੧੪ ਪੈਰਾਂ ਨੂੰ ਪਸਾਰਕੇ। ੧੫ ਵਿਰਲਾਪ। ੧੬ ਦੁਖੀ। ੧੭ ਲੰਮੇ ਪੈਕੇ। ੧੮ ਦਬਾਉਂਦਾ ਹੈ ਪੇਟ ਨੂੰ। ੧੯ ਆਕੜਦਾ ਹੈ। ੨੦ ਸੋਭਾ ਹੀਨ। ੨੧ ਘਰ। ੨੨ ਪਾਸੇ। ੨੩ ਪਾਸ। ੨੪ ਅਨਜਾਣ। ੨੫ ਹਿਰਦੇ ਵਿਚ ਬਹੁਤ ਝੂਰਦਾ ਹੈ। ੨੬ ਵਿਆਕੁਲ ਦੁਖੀ। ੨੭ ਉਸ ਥਾਂ ਤੇ।

[1]ਚਖੁ ਦੇਖ਼ਿ [2]ਦੁਖਾਤਰ ਹੈ [3]ਬਮੁਖੰ ਮਰਦਾਨਾ ॥ [4]ਆਨਨ ਤੇ [5]ਸਮਿਤੰ ਕਰਨਾ ਨਿਧ ਤਾਹਿ ਕਿ ਸੰਗ ਸੁ ਵਾਕ ਬਖਾਨਾ ॥ ਲਾਲਚ ਸੋਂ ਕਰ ਪਾਸ ਰਖੇ ਤੁਹਿ ਬੂਝ ਨ [6]ਮੋਹਿ ਲਯੋ ਤਿਹ ਥਾਕਾ ॥ ਤੌ ਦੁਖ ਪਾਵਤ ਹੋ ਇਤਨੋ ਮੁਝ ਬੂਝਹਿ ਜੋ ਨਹਿੰ ਦੂਖ ਸੁਜਾਨਾ ॥ ੩੮ ॥ ਔਰ [7]ਖਰੋ ਤਹਿ [8]ਠੌਰ [9]ਬਿਖੇ [10]ਅਰਕੰ ਫਲ ਫੂਲਨ ਸੋਂ ਗੁਰ ਚੀਨੋ ॥ [11]ਤੋਰਤ ਭੇ ਫਲ ਆਪਨ ਹਾਥਨ [12]ਪੀਰ ਮਿਟਾਵਨ ਕੇ ਹਿਤ ਦੀਨੋ॥ ਪਾਵਤ ਹੀ ਮੁਖ ਭਾ [13]ਬਮੁਖੰ ਦੁਖ [14]ਖੈ ਸੁਖ ਤੇ [15]ਹਰਖਿਯੋ ਲਖ ਲੀਨੋ ॥ [16]ਬੰਦ ਉਭੈ ਕਰ [17]ਭਾਖ ਬਿਨੈ ਬਰ ਬੰਦਨ ਕੋ ਕਰ ਹੋਤ ਅਧੀਨੋ ॥ ੩੯ ॥ ਯਾਧ ਸੋਂ ਕਰ [18]ਅਗ੍ਰ ਚਲੇ ਗੁਰ ਹਾਸ ਬਿਲਾਸ ਕਰੈਂ ਸੁਖ ਸਾਰੈਂ ॥ [19]ਮਾਰਗ ਜਾਤ [20]ਉਭੈ [21]ਪਸਚਾਤ ਸੁਨੈ ਸੁਭ ਬਾਤ [22]ਸੰਦੇਹ ਨਿਵਾਰੈਂ ॥ [23]ਮੰਦਹਿ ਮੰਦ ਚਲੈਂ [24]ਗਤ [25]ਪੰਧ ਅਨੰਦ ਭਏ ਪੁਨ ਗ੍ਰਾਮ [26]ਨਿਹਾਰੈਂ ॥ ਗ੍ਰਾਮ ਬਸੇ [27]ਨਿਸ ਬਾਸਰ ਕੋ ਚਲ ਦੇ ਉਪਦੇਸ ਅਨੇਕਨ ਤਾਰੈਂ ॥ ੪੦ ॥ ਚੌਪਈ ॥ ਚਲੰਭ ਦੇਸ ਮਹਿੰ ਤੀਰਥ ਰਾਮ ॥ ਤਿਹਿ ਸਤਿਗੁਰ ਕੀਨਸ [28]ਬਿਸ ਰਾਮ ॥ ਏਕ [29]ਦਿਜ ਤਹਿ ਕਾਂਸੀ ਨੰਦ ॥ [30]ਆਂਖ ਮੀਚ ਕਰ ਬੈਠਿਓ ਅੰਧ ॥ ੪੧ ॥ ਪੂਛਹਿੰ ਗੁਰ ਕਿਉਂ ਨੇਤ੍ਰਨ [31]ਮੂੰਦਹੁ ॥ ਚਖ ਮੂਦਨ ਮਹਿੰ ਕਿਯਾ ਤੁਮ [32]ਗੂੰਦਹੁ ॥ ਕਹਿ ਕਾਸ਼ੀ ਮੈਂ [33]ਨੈਨ [34]ਮਿਚਾਊਂ ॥

---

੧ ਨੇਤਰਾਂ ਨਾਲ ਦੇਖਕੇ । ੨ ਦੁਖੀ । ੩ ਬੇਮੁਖ । ੪ ਮੂੰਹ ਤੋਂ । ੫ ਸਮੂੰਹ । ੬ ਮੋਹ ਨੇ । ੭ ਖੜੇ । ੮ ਜਗ੍ਹਾ । ੯ ਵਿਖੇ । ੧੦ ਰਸ ਨਿਚੋੜ । ੧੧ ਤੋੜ ਕੇ । ੧੨ ਪੀੜ ਦੂਰ ਕਰਨ ਵਾਸਤੇ । ੧੩ ਮਰਦਾਨਾਂ । ੧੪ ਨਾਸ । ੧੫ ਪ੍ਰਸੰਨ । ੧੬ ਦੋਵੇਂ ਹਥ ਜੋੜ ਕੇ । ੧੭ ਬੇਨਤੀ ਨੂੰ ਉਚਾਰਦਾ ਹੈ । ੧੮ ਅਗੇ। ੧੯ ਰਸਤੇ ਵਿਚ ਚਲਦੇ । ੨੦ ਖੜੇ । ੨੧ ਬਾਦ ਵਿਚ । ੨੨ ਸੰਸੇ ਨੂੰ ਦੂਰ ਕੀਤਾ । ੨੩ ਹੌਲੀ ਹੌਲੀ । ੨੪ ਮੁਕਤੀ ਦੇ ਦਾਤੇ ਸਤਿਗੁਰ ਜੀ । ੨੫ ਰਸਤੇ ਵਿਚ । ੨੬ ਪਿੰਡ ਦੇਖਿਆ । ੨੭ ਰਾਤ ਦਿਨ । ੨੮ ਡੇਰਾ । ੨੯ ਬ੍ਰਾਹਮਣ । ੩੦ ਅਖਾਂ ਨੂੰ ਬੰਦ ਕਰਕੇ । ੩੧ ਅਖਾਂ ਕਿਉਂ ਬੰਦ ਕੀਤੀਆਂ ਹਨ । ੩੨ ਅਖਾਂ ਨੂੰ ਮੀਟਣ ਨਾਲ ਭੀ ਗੁੰਦਿਆ ਹੋਇਆ । ੩੩ ਅਖਾਂ । ੩੪ ਮੀਟਿਆ ਹੈ ।

[1]ਤ੍ਰੈਲੋਕੀ ਕੌ [2]ਅਗ੍ਰ ਤਕਾਊਂ॥ ੨ ॥ ਅਸ ਕਹਿ ਪੁਨਾ ਨੈਨ ਮੀਚਾਏ ॥ ਸਤਿਗੁਰ ਬਾਲਾ ਸੰਗ ਅਲਾਏ ॥ ਹੇ ਬਾਲਾ ਇਸ [3]ਸਾਲਗ ਰਾਮ ॥ [4]ਲੋਪ ਕਰੋ ਦਸ ਪੀਛੇ [5]ਠਾਮ ॥ ੪੩ ॥ ਲੇ ਬਾਲੈ ਠਾਕਰ [6]ਪਰਯੰਕੀ ॥ ਤਿਸਕੈ ਆਸਣ ਨੀਚੇ ਢੰਕੀ ॥ ਜਬ ਨੇਤਰ ਖੋਲ੍ਹੇ ਕਿਆ ਦੇਖੈ ॥ ਸਾਲਗਰਾਮ ਨ ਕਿਤ [7]ਅਵਰੇਖੈ ॥ ੪੪ ॥ ਹਾਇ ਹਾਇ ਕਰ ਉਠਿਓ ਸੋਊ ॥ ਮੈਂ ਲੁਟਿਓ ਕਿਨ ਕਰਕੈ [8]ਧ੍ਰੋਊ ॥ ਸ੍ਰੀ ਗੁਰ ਕਹਿੰ ਹੇ ਕਾਂਸ਼ੀ ਰਾਮ ॥ ਤ੍ਰੈ ਲੋਕੀ ਮਹਿੰ ਸਾਲਗ ਰਾਮ ॥ ੪੫ ॥ ਨੈਨ [9]ਮੂੰਦ ਕਰ ਦੇਖਹੁ ਸੋਊ ॥ ਹਾਹਾਕਾਰ ਕਰਤ ਕਿਉਂ ਤੋਊ ॥ ਪੁਨ ਸਤਿਗੁਰ ਇਕ ਸ਼ਬਦ ਅਲਾਯੋ ॥ ਜਿਸ ਕੇ ਮਾਹਿੰ ਪਖੰਡ ਉਠਾਯੋ ॥ ੪੬ ॥ ਸ੍ਰੀ ਮੁਖ ਵਾਕ ॥ ਧਨਾਸਰੀ ਮਹਲਾ ੧ ॥ ਕਾਲ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥ [10]ਥਾਨਿਸਟ ਜਗ ਭਰਿਸਟ ਹੋਏ ਡੂਬਤਾ ਇਵ ਜਗ ॥ ਕਲ ਮਹਿ ਰਾਮ ਨਾਮੁ ਸਾਰ ॥ ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰ ॥ ੧ ॥ ਰਹਾਉ ॥ [11]ਆਂਟ ਸੇਤੀ ਨਾਕ ਪਕੜਹਿ ਸੂਝਤੇ ਤਿਨ ਲੋਅ ॥ ਮਗਰ ਪਾਛੈ ਕਛੁ ਨ ਸੂਝੈ ਏਹੁ [12]ਪਦਮ ਅਲੋਅ ॥ ੨ ॥ ਖਤ੍ਰੀਆ ਤ ਧਰਮ ਛੋਡਿਆ ਮਲੇਛ ਭਾਖਿਆ ਗਹੀ॥ [13]ਸਰਿਸਟ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥ ੩ ॥ [14]ਅਸਟ ਸਾਜ ਸਾਜ ਪੁਰਾਣ ਸੋਧਹਿ ਕਰਹਿ ਬੇਦ ਅਭਿਆਸ ॥ ਬਿਨ ਨਾਮ ਹਰ ਕੇ ਮੁਕਤ ਨਾਹੀ ਕਹੈ ਨਾਨਕ ਦਾਸ ॥ ੪ ॥ ਚੌਪਈ ॥ ਸੁਨ ਕਰ ਸ਼ਬਦ ਚਰਨ ਲਪਟਾਯੋ ॥ ਕਹਿ ਮੈਂ ਬਹੁਤ ਪਖੰਡ ਕਮਾਯੋ ॥ ਹੇ ਅੰਤਰਜਾਮੀ ਸੁਰ

---

੧ ਤਿੰਨਾਂ ਲੋਕਾਂ ਨੂੰ ਤਕਾਂ। ੨ ਸਾਹਮਣੇ। ੩ ਮੂਰਤੀ। ੪ ਛੁਪਾ ਲੈ। ੫ ਇਸਥਿਤ ਕਰਦੇ। ੬ ਚੌਂਕੀ। ੭ ਦਿਸਦਾ ਨਹੀਂ ਹੈ। ੮ ਛਲ। ੯ ਮੀਟ ਕੇ। ੧੦ ਮੰਦਰ ਠਾਕਰ ਦੁਆਰੇ। ੧੧ ਚੀਚੀ ਉਂਗਲ ਤੇ ਅੰਗੂਠਾ ਦੋਨੋਂ ਨਾਲ ਨਕ ਨੂੰ ਪਕੜਿਆ ਹੈ। ੧੨ ਬਚਨ ਤੇਰੇ ਅਸਚਰਜ। ੧੩ ਸ੍ਰਿਸ਼ਟੀ ਨੂੰ। ੧੪ ਅਠਾਰਾਂ ਪੁਰਾਣ।

ਗਿਆਨ ॥ ਅਬ ਮੇਰੀ ਕਰਹੋ ਕਲਯਾਨ ॥ ੪੭ ॥ ਕਹਿ ਸਤਿਗੁਰ [1]ਮੁਚਹੋ ਯਹਿ [2]ਦੰਭ ॥ ਸਤਿਨਾਮ ਸਿਮਰਹੁ ਮਨ [3]ਥੰਭ ॥ ਬਿਨਾਂ ਪਖੰਡ ਗੁਜਾਰਾ ਮਿਲ ਹੈ ॥ ਜਨਮ ਮਰਨ ਦੁਖ ਕੋ ਸਭ [4]ਗਿਲ ਹੈ ॥ ੪੮ ॥ ਲੇ ਉਪਦੇਸ਼ ਸਿੱਖ ਭਬ ਭਯੋ ॥ ਜਪੈ ਨਾਮ ਮੁਕਤੀ ਸੋ ਥਯੋ ॥ ਅਸ ਪ੍ਰਕਾਰ ਨਰ ਬਹੁਤ ਉਧਾਰੇ ॥ ਨਾਮ ਲਿਯੇ ਜਹਿਂ ਉਤਰਹਿਂ ਪਾਰੇ ॥ ੪੯ ॥

ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਭੋਮੀਏ ਔ ਰਾਮ ਤੀਰਥ ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤ ਮੰਦਰਹਿ॥੨੫॥

ਦੋਹਿਰਾ—ਤਹਿ ਤੇ ਸ੍ਰੀ ਸਤਿਗੁਰੂ ਜੀ ਕੁਰਖੇਤਰ ਅਸਥਾਨ ॥
ਪਹੁੰਚੇ ਸੂਰਜ ਗ੍ਰਿਹਨ ਕੋ ਮੇਲਾ ਜਹਾਂ [5]ਮਹਾਨ ॥੧॥

ਚੌਪਈ ॥ [6]ਦਿਜ ਆਦਿਕ ਜੇ ਚਾਰੋਂ ਬਰਨੇ ॥ ਆਵਤ ਭੇ ਹਿਤ [7]ਮੱਜਨ ਕਰਨੇ ॥ [8]ਆਸ੍ਰਮ ਹੈਂ ਗ੍ਰਿਹਸਥਾਦਕ ਜੋਊ ॥ ਆਵਤ ਭੇ ਚਾਰੋ ਮਿਲ ਸੋਊ ॥ ੨ ॥ [9]ਖਟ ਦਰਸਨ ਤੇ ਆਦਿਕ ਔਰਾ ॥ [10]ਪੂਰਬ ਕਰਨ ਆਏ ਤਿਹ ਠੌਰਾ [10] ॥ ਤਿਹ ਛਿਨ ਇਕ ਰਾਣੀ [11]ਸੁਤ ਲੀਨੇ ॥ ਆਈ [12]ਨਿਕਟ ਆਨਾ ਕੀਨੇ ॥ ੩ ॥ [13]ਪਟਲੇਸਰ ਥੋ [14]ਮ੍ਰਿਗ ਕੋ ਮਾਰੀ ॥ ਧਰੀ ਭੇਟ ਤਿਨ ਗੁਰੂ ਅਗਾਰੀ ॥ ਕਹਿ ਸੋ [15]ਰਿਪ ਨੈ ਦੀਨ ਨਿਹਾਰੇ ॥ ਹਮ ਆਏ ਅਬ ਸ਼ਰਨ ਤੁਮਾਰੇ ॥ ੪ ॥ ਕ੍ਰਿਪਾ ਕਰੋ ਭਾਖੋ ਬਚ ਐਸੇ ॥ ਰਾਜ ਹਮੈਂ ਪ੍ਰਾਪਤ ਹੈ ਜੈਸੇ ॥ ਸ੍ਰੀ ਗੁਰ ਕਹੈਂ ਕਰੋ ਅਸ ਰੀਤੀ ॥ ਬ੍ਰਹਮ ਭੋਜ ਕਰਹੋ ਸੋ ਪ੍ਰੀਤੀ ॥ ੫ ॥ ਇਸ [17]ਮ੍ਰਿਗ ਕਾ ਸਭ ਮਾਸ ਸਵਾਰੋ ॥ ਕੋਰੇ ਮਟਕੇ ਚੁੱਲ ਪਰ ਚਾਰੋ ॥ ਇਸ ਪ੍ਰਕਾਰ ਕੀ [19]ਆਇਸ ਸੁਨਕੈ ॥ ਕਰਤ ਭਏ ਤਬ ਸਭ

---

੧ ਦੂਰ ਕਰੋ । ੨ ਪਖੰਡ । ੩ ਰੋਕਣਾ । ੪ ਨਿਗਲ ਲੈਂਦਾ ਹੈ । ੫ ਬਹੁਤ ਵਡਾ । ੬ ਬ੍ਰਹਮਣ ਖਤ੍ਰੀ ਸ਼ੂਦ੍ਰ ਵੈਸ਼ ਚਾਰ ਵਰਣ ਦੇ ਲੋਕ । ੭ ਅਸ਼ਨਾਨ ਕਰਨ ਵਾਸਤੇ । ੮ ਡੇਰਾ । ੯ ਛੇ ਮਤ । ੧੦ ਮੇਲਾ ਸੂਰਜ ਗ੍ਰਹਿਨ । ੧੧ ਜਗ੍ਹਾ । ੧੨ ਪੁਤਰ । ੧੩ ਪਾਸ । ੧੪ ਪਟਣੇ ਦਾ ਰਾਜਾ । ੧੫ ਹਰਨ । ੧੬ ਰਾਜੇ ਨੇ । ੧੭ ਹਰਨ ਦਾ ਮਾਸ । ੧੯ ਆਗਿਆ ਸੁਣਕੇ ।

[1]ਬਿਧ ਗੁਨ ਕੈ ॥ ੬ ॥ ਬਹੁਤੇ [2]ਬਿੱਪ੍ਰਨ ਤਬਹਿ [3]ਨਿਹਾਰਾ ॥ ਲੇਕਰ [4]ਕੁਤਕੇ ਸ਼ਸਤ੍ਰ ਅਪਾਰਾ ॥ ਆਜ [5]ਤਰਨ ਕੋ ਗ੍ਰਹਿਨ ਅਕਾਸਾ ॥ ਤੁਮ ਨੇ [6]ਰੀਧਯੋ ਕੈਸੇ ਮਾਸਾ ॥ ੭ ॥ ਕਹਿੰ ਇਸ ਮਾਰਹੁ ਅਬ [7]ਬਿਨ ਬੇਰਾ ॥ ਅਸ [8]ਕੁਕਾਜ ਕੋ ਕਰੈ ਨ ਫੇਰਾ ॥ ਧਰਮ [9]ਰੀਤ ਇਨ [10]ਦੀਨ ਬਿਗਾਰੀ ॥ [11]ਅਘ ਨ ਹੋਤ ਐਸਨ ਕੋ ਮਾਰੀ ॥ ੮ ॥

ਦੋਹਿਰਾ—ਗੁਰੂ ਕਹੈਂ ਬਲ਼ ਕਰੋ ਜੇ [12]ਹਤਨ ਬਿਖੈ ਹਿਤ ਹੋਇ ॥
ਜਿਉਂ ਮਨ ਮੈਂ ਤਿਉਂ ਕਰੋ ਅਬ [13]ਬਰਜਤ ਇਹਾਂ ਨ ਕੋਇ ॥੯॥

ਚੌਪਈ ॥ ਜੇ ਤੁਮ ਹਮ ਸੋਂ [14]ਚਰਚਾ ਕਰਨੀ ॥ [15]ਪਰਮ ਅਧਰਮ ਰੀਤ ਜੋ ਬਰਨੀ ॥ ਤੌ ਪੰਡਤ ਸਭ ਮਿਲ ਸਨਯਾਸੀ ॥ ਆਇ ਕਰੋ ਚਰਚਾ ਹਮ [16]ਪਾਸੀ ॥ ੧੦ ॥ ਸੁਨੇ [17]ਸਧੀਰਜ ਬਚਨਾ ਜਬ ਹੀ ॥ ਮਿਲ ਆਏ ਪੰਡਤ ਜੇ ਸਬ ਹੀ ॥ ਵਿਦਿਆਵਾਨ ਹੁਤੇ ਸਨਯਾਸੀ ॥ [18]ਅਪਰ ਲੋਕ ਆਏ ਬਹੁ ਪਾਸੀ ॥ ੧੧ ॥ ਸ੍ਰੀ ਗੁਰ ਨਾਨਕ ਬੈਨ ਉਚਾਰੇ ॥ [19]ਆਮਿਖ ਨਿੰਦ ਨ [20]ਮਤੇ ਤੁਮਾਰੇ ॥ ਪੁਨ ਗੁਰ [21]ਦੰਭ ਤਿਨਹੁ ਨਿਰਵਾਰਨ ॥ ਕੀਨਹੁ ਤਬਹਿ ਸਲੋਕ ਉਚਾਰਨ ॥ ੧੨ ॥

ਸ੍ਰੀ ਮੁਖ ਵਾਕ—ਸਲੋਕ ਮਹਲਾ ੧ ॥ ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥ ਜੀਉ ਪਾਇ ਮਾਸ ਮੁਹਿ ਮਿਲਿਆ ਹਡ ਚੰਮੁ ਤਨੁ ਮਾਸੁ ॥ ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥ ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥

---

੧ ਸਭ ਤਰਾਂ । ੨ ਬ੍ਰਾਹਮਣ । ੩ ਦੇਖਿਆ । ੪ ਡੰਡੇ । ੫ ਸੂਰਜ ਗ੍ਰਹਿਨ । ੬ ਰਿਝਿਆ ਹੈ ਮਾਸ । ੭ ਦੇਰ ਤੋਂ ਬਿਨਾ । ੮ ਖੋਟਾ ਕੰਮ । ੯ ਮਰਯਾਦਾ । ੧੦ ਵਿਗਾੜ ਦਿਤੀ । ੧੧ ਪਾਪ । ੧੨ ਮਾਰਨ । ੧੩ ਰੋਕੇਗਾ ਨਹੀਂ । ੧੪ ਗਲ ਬਾਤ ਵੀਚਾਰ । ੧੫ ਵਡੀ ਅਧਰਮ ਵਾਲੀ ਮਰਯਾਦਾ ਜੋ ਤੁਸੀ ਕਥਨ ਕਰਦੇ ਹੋ । ੧੬ ਸਾਡੇ ਪਾਸ । ੧੭ ਸਹਿਤ ਧੀਰਜ । ੧੮ ਹੋਰ ਲੋਕ । ੧੯ ਮਾਸ । ੨੦ ਤੁਹਾਡੇ ਮਤ ਵਿਚ । ੨੧ ਪਖੰਡ ।

ਵਡਾ ਹੋਆ ਵੀਆਹਿਆ ਘਰ ਲੈ ਆਇਆ ਮਾਸੁ ॥ ਮਾਸਹੁ ਹੀ ਮਾਸ ਊਪਜੈ ਮਾਸਹੁ ਸਭੋ ਸਾਕ ॥ ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥ ਆਪਿ ਛੁਟੇ ਨਹਿ ਛੂਟੀਐ ਨਾਨਕ ਬਚਨਿ ਵਿਣਾਸੁ ॥ ੧ ॥

ਦੋਹਿਰਾ—ਸੁਨ ਸਤਿਗੁਰ ਕੇ ਸਬਦ ਕੋ ਉਤਰ ਆਇ ਨ ਕੋਇ ॥
[1]ਪਿਖੈਂ ਪਰਸਪਰ ਬਦਨ ਨਿਜ ਸਨਮੁਖ ਹੋਇ ਨ ਸੋਇ ॥੧੩॥
ਸਨਯਾਸੀ [2]ਦਿਜ ਕਹਿਤ ਭੇ [3]ਕੇਤਕ ਕਾਲ ਬਿਤਾਇ ॥
ਨਾਨਕ ਚੰਦ ਪੰਡਤ ਬਡੋ ਤਹਿ ਜੀਤਿਓ ਜਗ ਜਾਇ ॥੧੪॥
ਇਸ ਫਕੀਰ ਕੇ ਸਾਮ੍ਹਨੇ ਚਰਚਾ ਕਿਉਂ ਨ ਕਰੰਤ ॥
[4]ਬੇਤਾ [5]ਆਗਮ [6]ਨਿਗਮ ਕੋ ਸਬਹਨ ਮੈਂ [7]ਮਤ ਵੰਤ ॥੧੫॥

ਚੌਪਈ ॥ ਸੁਨ ਕਰ ਨਾਨੂ ਪੰਡਤ ਤਬ ਹੀ ॥ ਬੋਲਿਯੋ ਸਬਹਨ ਪ੍ਰੇਰਿਓ ਜਬ ਹੀ ॥ ਸ੍ਰੀ ਗੁਰ [8]ਕੇਰ ਪ੍ਰਤਾਪ [9]ਦਬਾਵਾ ॥ [10]ਸਾਬਤ ਕੋਇ ਨ ਉੱਤਰ ਆਵਾ ॥ ੧੬ ॥ ਹੇ ਫਕੀਰ ਤੈਂ ਕੀਨ [11]ਕੁਕਰਮਾ ॥ [12]ਪੁਰਬ ਦਿਵਸ ਅਜ ਚਹਿਯੇ ਧਰਮਾ ॥ ਕੈਸੇ ਤੇਰੇ ਅਹੇ [13]ਸਿਧਾਂਤਾ ॥ ਉੱਤਰ ਦੇ [14]ਨਤ ਹ੍ਵੈ ਹੈਂ [15]ਪਾਤਾ ॥ ੧੭ ॥

ਮਹਲਾ ੧ ॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨ ਧਿਆਨੁ ਨਹੀ ਜਾਣੈ ॥ ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥ ਗੈਂਡਾ ਮਾਰ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥ ਮਾਸ ਛੋਡ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥ ਪੜੁ ਕਰ ਲੋਕਾ ਨੋ ਦਿਖਲਾਵਹਿ ਗਿਆਨ ਧਿਆਨ ਨਹੀ ਸੂਝੈ ॥ ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥ ਅੰਧਾ

੧ ਦੇਖੇ। ੨ ਬ੍ਰਾਹਮਣ। ੩ ਕਿਤਨਾ ਸਮਾਂ। ੪ ਬਕਤਾ। ੫ ਸ਼ਾਸਤ੍ਰ। ੬ ਬੇਦ। ੭ ਅਕਲ ਵਾਲਾ। ੮ ਦਾ। ੯ ਹੇਠਾਂ। ੧੦ ਪੂਰੀ ਤਰ੍ਹਾਂ। ੧੧ ਖੋਟਾ ਕਰਮ। ੧੨ ਸੂਰਜ ਗ੍ਰਹਿਣ। ੧੩ ਤਾਤ ਪੂਜ। ੧੪ ਨਹੀਂ। ੧੫ ਪ੍ਰਤਕੇ ਵਾਪਸ।

ਸੋਇ ਜਿ ਅੰਧ ਕਮਾਵੈ ਤਿਸੁ ਰਿਦੈ ਸਿਲੋਚਨ ਨਾਹੀ ॥ ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਹੀ ॥ ਇਸਤ੍ਰੀ ਪੁਰਖੈ ਜਾ ਨਿਸਿ ਮੇਲਾ ਓਥੈ ਮੰਦ ਕਮਾਹੀ ॥ ਮਾਸਹੁ ਨਿਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨ ਧਿਆਨ ਕਛ ਸੂਝੈ ਨਾਹੀ ਚਤਰ ਕਹਾਵੈ ਪਾਂਡੇ ॥ ਬਾਹਰ ਕਾ ਮਾਸ ਮੰਦਾ ਸੁਆਮੀ ਘਰ ਕਾ ਮਾਸ ਚੰਗੇਰਾ ॥ [1]ਜੀਅ ਜੰਤ ਸਭ ਮਾਸਹੁ ਹੋਏ ਜੀਅ ਲਇਆ ਵਾਸੇਰਾ ॥ ਅਭਖ ਭਖਹਿ ਭਖ ਤਜ ਛੋਡਹਿ ਅੰਧ ਗੁਰੂ ਜਿਨ ਕੇਰਾ ॥ ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰ ਕਹਾਵੈ ਪਾਂਡੇ ॥ ਮਾਸ ਪੁਰਾਨੀਂ ਮਾਸ ਕਤੇਬੀਂ ਚਹੁ ਜੁਗ ਮਾਸ ਕਮਾਣਾ ॥ [1]ਜਜ ਕਾਜ ਵੀਆਹਿ ਸੁਹਾਵੈ ਓਥੈ ਮਾਸ ਸਮਾਣਾ ॥ ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾ ॥ ਜੇ ਓਇ ਦਿਸਹਿ ਨਰਕੋ ਜਾਂਦੇ ਤਾ ਉਨ ਕਾ ਦਾਨ ਨ ਲੈਣਾ ॥ ਦੇਂਦਾ ਨਰਕਿ ਸੁਰਗ ਲੈਦੇ ਦੇਖਹੁ ਇਹੁ [2]ਧਿੰਙਾਣਾ ॥ ਆਪ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥ ਪਾਂਡੇ ਤੂੰ ਜਾਣੈ ਹੀ ਨਾਹੀ ਕਿਥਹੁ ਮਾਸ [3]ਉਪੰਨਾ ॥ [4]ਤੋਇਅਹੁ ਅੰਨ [5]ਕਮਾਦੁ ਕਪਾਹਾ ਤੋਇਅਹੁ ਤ੍ਰਿਭਵਣੁ ਗੰਨਾ ॥ ਤੋਆ ਆਖੈ ਹਉ ਬਹੁ ਬਿਧ ਹਛਾ ਤੋਐ ਬਹੁਤ ਬਿਕਾਰਾ ॥ ਏਤੇ ਰਸੁ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥ ੨ ॥

ਚੌਪਈ ॥ ਇਉਂ ਸਬ ਭਾਖਿਯੋ ਸ੍ਰੀ [6]ਗੁਨ ਐਨ ॥ [7]ਤੂਸਨ ਭਾ ਤਬ ਆਇ ਨ [8]ਬੈਨਾ ॥ [9]ਨਾਨੂ ਦ੍ਵੈ ਕਰ ਬੰਦ ਉਚਾਰਾ ॥ ਹੇ ਫਕੀਰ ਕਿਆ ਨਾਮ ਤੁਮਾਰਾ ॥ ੧੯ ॥ ਕਹੈਂ ਗੁਰੂ ਹਮ ਨਾਨਕ ਨਾਮੂ ॥ ਸੇਵਕ ਨਿਰੰਕਾਰ ਸੁਖ ਧਾਮੂ ॥ ਸੁਨ ਕਰ ਨਾਨੂ [10]ਸ੍ਰੋਨ ਮਝਾਰਾ ॥ ਨਿਜ

---

੧ ਝੰਡ ਸਮੇਂ। ੨ ਧਕੋ ਧਕੀ। ੩ ਪੈਦਾ। ੪ ਜਲ। ੫ ਗੰਨਾ। ੬ ਗੁਣਾਂ ਦੇ ਘਰ ਗੁਰੂ ਨਾਨਕ। ੭ ਚੁਪ। ੮ ਗਲ। ੯ ਨਾਨੂ ਪੰਡਤ ਦੋ ਹਥ ਜੋੜ ਕੇ ਬੇਨਤੀ ਕਰਦਾ ਹੈ। ੧੦ ਕੰਨਾਂ ਦੇ ਵਿਚ।

ਸੰਗਮ ਸੋਂ ਬਚਨ ਉਚਾਰਾ ॥ ੧੯ ॥ ਲਿਖਿਯੋ [1]ਭਵਿਖਯਤ ਮਹਿੰ ਇਤਹਾਸੁ ॥ ਸ੍ਰੀ ਨਾਨਕ ਅਵਤਾਰ [2]ਪ੍ਰਕਾਸੁ ॥ ਸ੍ਵਾਮੀ ਕਾਰਤਕ ਬ੍ਰਹਮਾ ਪਾਸ ॥ ਕੀਨੋ ਪ੍ਰਸ਼ਨ ਕਲੀ ਦੁਖ ਰਾਸ ॥ ੨੦ ॥ [3]ਮੰਦ ਕਰਮ ਬਹੁ ਕਲੁਖ ਕਮਾਵਹਿੰ ॥ ਨਰਕਨ ਤੇ ਕਿਹ ਬਿਧ ਛੁਟ ਜਾਵਹਿੰ ॥ ਬ੍ਰਹਮਾਂ ਨੇ ਤਬ ਬਾਕ ਉਚਾਰਾ ॥ ਸੋ ਸੁਨੀਏਂ ਅਬ ਭਲੀ ਪ੍ਰਕਾਰਾ ॥ ੨੧ ॥

ਸਲੋਕ ॥ ਤਦਾ ਵੈ ਲੋਕ ਰਖਯਾਰਥੰ ਮਲੇਸਾਨਾਂ ਨਾਸ਼ ਹੇਤੁਬੇ ॥ ਪਸਚਮੈ ਤੂ ਸੁਭੇ ਦੇਸੇ ਬੇਦੀ ਬੰਸੇਚ ਨਾਨਕੋ ॥ ੩੪ ॥ ਨਾਮ ਨਾ ਨਾ ਭੁਵਿ ਰਾਜ ਰਿਖੀ ਬ੍ਰਹਮ ਗਿਯਾਨੈਕ ਮਾਨਸਃ ਵਵਿਖਯਤੀ ਕਲੂ ਸਕੰਦ ਤਤ ਬਿਦਿਯੰ ਕਲਯਾਹਰੋ ॥ ੩੫ ॥ ਸ੍ਰੀ ਮਾਨ ਰਾਜ ਸਾਰਦੂਲਾਨੁ ਪਦਿਸ਼ਯਤੀ ਪੁਨਃ ॥ ਮਲੇਛਾਨਾਂ ਹਰਿ ਨਿਸਯਤਿ ਸਕੰਦ ਧਰਮ ਤਤ੍ਵੋਪਦੇਸ ਕ੍ਰਿਤਃ ॥ ੩੬ ॥

ਚੌਪਈ ॥ [4]ਬ੍ਰਹਮਾ ਵਤਾਰ [5]ਬਿਯਾਸ ਜੁ ਮਹਾਨਾ ॥ [6]ਭਾਵਿਯਖਤ ਜੁ ਪੌਰਾਨ ਬਖਾਨਾ ॥ [7]ਉੱਤ੍ਰਾਧ ਕੇ ਨਾਹਿ ਪ੍ਰਕਾਸਾ ॥ ਅਠਾਈਸਵੇਂ ਧਿਯਾ ਸੁਖ ਰਾਸਾ ॥ ੨੨ ॥ ਨਾਨਕ ਨਾਮ ਮੈਂ ਥੋ ਜੋ [8]ਧਰਾਵਾ ॥ [9]ਬਿਦਿਆ ਬਲ ਦਿਗਬਿਜੈ ਕਰਾਵਾ ॥ ਸੋ ਸੈਂ ਨਹਿੰ ਅਬ ਇਹ ਪ੍ਰਗਟਾਏ ॥ ਜਗਤ ਉਧਾਰਨ ਕੇ [10]ਹਿਤ ਆਏ ॥ ੨੩॥ ਜੇ ਸੁਨ ਹੈ ਇਨ ਕੋ ਉਪਦੇਸ਼ਾ ॥ ਉਧਰਹਿੰ ਸੇ ਤਭ [11]ਜਗਤ ਕਲੇਸ਼ਾ ॥ ਬਿਨੈ ਕਰੀ ਬਹੁ [12]ਭਾਂਤ ਸੁਹਾਵਨ ॥ ਅਪਨੀ [13]ਖਤਾ [14]ਕੇਰ ਬਖਸ਼ਾਵਨ ॥ ੨੪ ॥ ਇਤਨੇ ਮਹਿੰ [15]ਰਵਿ ਬਿਮਲ ਸੁ ਥਾਈ ॥

---

੧ ਭਵਿਖਤ ਪੁਰਾਣ ਗ੍ਰੰਥ ਵਿਚ ਇਤਿਹਾਸ ਲਿਖਿਆ ਹੈ ।
੨ ਪ੍ਰਕਾਸ਼ । ੩ ਭੈੜੇ ਕਰਮ । ੪ ਵਾਹਿਗੁਰੂ ਦਾ ਅਵਤਾਰ । ੫ ਬਿਆਸ ਪੰਡਤ । ੬ ਭਵਿਖਤ ਪੁਰਾਣ ਵਿਚ ਕਥਨ ਕੀਤਾ ਹੈ । ੭ ਪਿਛਲੇ ਕਾਂਡ ਵਿਚ । ੮ ਰਖਿਆ ਹੈ । ੯ ਵਿਦਿਆ ਦੇ ਬਲ ਕਰਕੇ ਸਾਰੇ ਦੇਸਾਂ ਨੂੰ ਫਤੇ ਕਰੇਗਾ । ੧੦ ਵਾਸਤੇ । ੧੧ ਸੰਸਾਰ ਤੋਂ ਉਹ ਤਰੇਗਾ ਜੋ ਕਲੇਸ਼ ਦਾ ਤਿਆਗ ਕਰੇਗਾ । ੧੨ ਤਰਾਂ । ੧੩ ਹਸਤੀ । ੧੪ ਦੇ । ੧੫ ਸੂਰਜ ਸਾਫ ਹੋ ਗਿਆ ਭਾਵ ਸੂਰਜ ਗ੍ਰਹਿਨ ਹਟ ਗਿਆ ।

ਕਹਿੰ ਗੁਰ [1]ਨ੍ਰਿਪ ਬ੍ਰਹਮ ਭੋਜ ਕਰਾਈ ॥ [2]ਢਿਗ ਬਠਾਇ ਪੰਗਤ ਕਰਵਾਈ ॥ [3]ਬਿਜੈ ਪ੍ਰਕਾਸ ਪਾਇਸ ਵਰਤਾਈ ॥ ੨੫ ॥ [4]ਆਮਿਖ ਤੇ [5]ਪਾਇਸ ਜਬ ਪਾਏ ॥ ਪਿਖ ਅਸ਼ਚਰਯ ਬਹੁਰ ਖ਼ੁਸ਼ ਥਾਏ ॥ ਦ੍ਵਿਜ ਸਨਿਯਾਸੀ ਬਹੁ ਤ੍ਰਿਪਤਾਏ ॥ ਸਤਿਗੁਰ ਪਰ ਬਹੁ ਸ਼ਰਧਾ ਲਿਆਏ ॥ ੨੬ ॥ [6]ਪਗ ਪਾਹੁਲ ਬਹੁਤਨ ਤਬ ਲੀਨੀ ॥ ਗੁਰਮਤ ਧਰੀ ਸਕਲ ਬਿਧ ਚੀਨੀ ॥ ਸ਼੍ਰੀ ਸਤਿਗੁਰ ਕਹਿ ਸਿਮਰਹੁ ਨਾਮੂ ॥ ਵੰਡ ਖਾਹੁ ਸਤਿ ਸੰਗ ਕਰਾਮੂ ॥ ੨੭ ॥ ਇਸ ਪ੍ਰਕਾਰ ਕੋ ਸੁਨ ਉਪਦੇਸਾ ॥ ਕਰ ਬੰਦਨ ਸਿਖ [7]ਗੇ [8]ਨਿਜ ਦੇਸਾ ॥ ਮਹਿਮਾ ਕਰਤ [9]ਜਾਤ [10]ਮਗ ਮਾਹੀ ॥ ਇਹ ਅਵਤਾਰ ਨਿਰੰਜਨ ਆਹੀ ॥ ੨੮ ॥

ਇਤ ਸ੍ਰੀ ਗੁਰ ਪੁਰ ਪ੍ਰਕਾਸ ਗ੍ਰੰਥੇ ਪ੍ਰਿਥਮ ਮਹਿਲੇ ਕੁਰੂਖੇਤ੍ਰ ਪ੍ਰਸੰਗ ਬਰਨਨੰ ਖਟ ਬਿੰਸਤ ਮੰਦਰਹਿ ॥ ੨੬ ॥

ਦੋਹਰਾ ॥ ਸ੍ਰੀ ਸਤਿਗੁਰ [11]ਰਜ ਚਰਨ ਜੋ ਸਿਖ ਮਨ [12]ਮੁਕਰ [13]ਸੁਛਾਇ ॥ ਐਸੇ ਗੁਰ ਕੀ [14]ਸ਼ਾਮ ਜੋ ਨਹਿੰ ਆਵਹਿ ਪਛਤਾਇ ॥ ੧ ॥

ਚੌਪਈ ॥ ਬਿਜੈ ਪ੍ਰਕਾਸ਼ ਮਾਤ ਸੰਗ ਲੀਨੇ ॥ ਆਨ ਚਰਨ ਪਰ ਬੰਦਨ ਕੀਨੇ ॥ ਤਿਨ [15]ਬਿਲੋਕ ਬੋਲੇ [16]ਜਗਤੇਸਾ ॥ ਅਬ ਤੁਮ ਜਾਹੁ ਆਪਨੇ ਦੇਸਾ ॥ ੨ ॥ ਸਨਮੁਖ ਹ੍ਵੈ ਕਰ ਕਰੋ ਲਰਾਈ ॥ ਨਹਿੰ ਠਹਰਹਿ [17]ਅਰਿ ਜਾਹਿ [18]ਪਲਾਈ ॥ ੩ ॥ ਲੀਨੋ ਸਰਬ ਜਾਇ [19]ਨਿਜ ਦੇਸਾ ॥ ਕਰਤ ਭਯੋ ਸੋ ਰਾਜ [20]ਨਰੇਸਾ ॥ ਪਟਨੇ ਨਗਰ ਬਿਖੈ ਰਜਧਾਨੀ ॥ ਰਹਿਤ ਭਯੋ ਗੁਰ ਮਹਿਮਾ ਜਾਨੀ ॥ ੪ ॥ ਪ੍ਰੇਮ

---

੧ ਰਾਜਾ। ੨ ਪਾਸ। ੩ ਰਾਜੇ ਦਾ ਨਾਮ ਹੈ। ੪ ਮਾਸ ਤੋਂ। ੫ ਖੀਰ। ੬ ਚਰਨਾ ਦਾ ਅੰਮ੍ਰਿਤ। ੭ ਗਿਆ। ੮ ਆਪਣੇ ਦੇਸ। ੯ ਜਾਂਦਿਆਂ। ੧੦ ਰਸਤੇ ਵਿਚ। ੧੧ ਚਰਨਾਂ ਦੀ ਧੂੜੀ। ੧੨ ਸ਼ੀਸ਼ਾ। ੧੩ ਦੇਸ ਪੈਂਦਾ ਹੈ। ੧੪ ਸ਼ਰਨ। ੧੫ ਦੇਖ ਕੇ। ੧੬ ਜਗਤ ਦਾ ਈਸ਼ਰ ਸਤਿਗੁਰ ਨਾਨਕ ਜੀ। ੧੭ ਵੈਰੀ। ੧੮ ਦੌੜ ਜਾਏਗਾ। ੧੯ ਆਪਣੇ ਦੇਸ ਦੀ ਜਗ੍ਹਾ। ੨੦ ਨਗਰੀ ਦਾ ਰਾਜਾ ਹੋਕੇ ਰਾਜ ਭਾਰੀ ਨੂੰ ਕਰੇਗਾ।

ਹਰੀ ਸੁਨਿਯੇ ਇਤਹਾਸਾ ॥ [੧]ਮੰਦ ਮੰਦ ਗਮਨੇ ਸੁਖ ਰਾਸਾ ॥ ਆਏ ਤਟ [੨]ਸੁਰਸਰਿ ਕੇ ਮੇਲੇ ॥ ਭੀਤ [੩]ਭੂਰ ਨਰ ਬਹੁਤ ਸਕੇਲੇ ॥ ੫ ॥ [੪]ਪੂਰਬ [੫]ਪਸ਼ਚਮ ਉੱਤਰ ਕੇਰੇ ॥ ਨਰ ਦੱਖਨ ਕੇ ਆਏ ਘਨੇਰੇ ॥ ਕਈ [੬]ਲੱਛ [੭]ਮੱਜਨ ਨਰ ਕਰ ਹੀ ॥ [੮]ਭਾਉ ਭਗਤ ਕੋ ਉਰ ਨਹਿੰ ਧਰ ਹੀ ॥ ੬ ॥ ਦੇ [੯]ਸੂਰਜ ਕੋ ਨੀਰ ਘਨੇਰਾ ॥ [੧੦]ਥਿਰ ਨਹਿੰ ਮਨ [੧੧]ਛਿਨ ਚਹੁ ਦਿਸ ਫੇਰਾ ॥ ਤਿਨ ਕੇ ਬੀਚ ਪਹੂਚੇ ਜਬ ਹੀ ॥ [੧੨]ਨਾਨ ਕੀਨ ਸ੍ਰੀ ਸਤਿਗੁਰ ਤਬ ਹੀ ॥ ੭ ॥ [੧੩]ਪਸਚਮ ਦਿਸ ਮੁਖ ਕਰ ਗੁਨ ਖਾਨੀ ॥ [੧੪]ਕਰ ਅੰਜਲ ਸੋਂ ਸੀਚਤ ਪਾਨੀ ॥ ਲੋਕ [੧੫]ਬਿਲੋਕਤ ਅਚਰਜ ਮਾਨੈਂ ॥ ਪਨ ਕਹਿੰ ਕਿਤ ਜਲ ਦੇਹਿੰ [੧੬]ਅਜਾਨੈ ॥ ੮ ॥ ਸੁਨ ਕਰ ਬੋਲੇ ਕ੍ਰਿਪਾ ਨਿਧਾਨਾ ॥ ਤੁਮ ਪੂਰਬ ਜਲ ਦਿਹੁ ਕਿਆ ਜਾਨਾ ॥ ਨਰ ਬੋਲੇ ਜੇ ਪਿਤਰ ਹਮਾਰੇ ॥ ਤਿਨ ਕੌ ਜਲ ਦੇਨਾ [੧੭]ਇਸ ਕਾਰੇ ॥ ੯ ॥ ਸ੍ਰੀ ਗੁਰ ਤਿਨ ਸੋਂ ਬੈਨ ਉਚਾਰੇ ॥ ਕਿਤਕ ਦੂਰ ਹੈਂ ਪਿਤਰ ਤੁਮਾਰੇ ॥ ਨਰ ਬੋਲੇ ਮਤਵਾਨਹਿੰ ਜੋਊ ॥ [੧੮]ਕਿਤਕ ਸਹਿਸ ਜੋਜਨ ਹੈਂ ਸੋਊ ॥ ੧੦ ॥ ਸ੍ਰੀ ਗੁਰ ਸੁਨ [੧੯]ਸ਼੍ਰੋਨਤ ਤਿਨ ਬਾਨੀ ॥ ਦੇਨ [੨੦]ਬਿਸਾਲ ਲਗੇ ਪੁਨ ਪਾਨੀ ॥ ਬੂਝਨ ਲਗੇ ਬਹੁਰ ਨਰ ਸੋਊ ॥ ਤੈ ਨਿਜ ਬਾਤ ਬਤਾਇ ਨ ਕੋਊ ॥ ੧੧ ॥ ਸੁਨ ਬੋਲੇ ਬੇਦੀ ਕੁਲ ਕੇਤਾ ॥ ਹਮ [੨੧]ਨਿਜ ਨਗਰ ਬੀਜਿਓ ਖੇਤਾ ॥ ਨਹਿੰ ਜਲ ਦੇਨ ਹਾਰ ਕੋ [੨੨]ਪਾਛੇ ॥ ਤਿਹ ਕੋ ਨੀਰ ਦੇਊਂ ਮੈਂ [੨੩] । ।

---

੧ ਹੌਲੀ ਹੌਲੀ ਚਲੋ । ੨ ਗੰਗਾ । ੩ ਬਹੁਤ । ੪ ਸੂਰਜ ਜਿਸ ਪਾਸੇ ਉਦੇ ਹੁੰਦਾ । ੫ ਜਿਸ ਪਾਸੇ ਸੂਰਜ ਡੁਬਦਾ । ੬ ਲਖ । ੭ ਅਸ਼ਨਾਨ । ੮ ਪ੍ਰੇਮਾ ਭਗਤੀ । ੯ ਸੂਰਜ ਨੂੰ ਬਹੁਤ ਪਾਣੀ ਦੇਂਦੇ ਹਨ । ੧੦ ਮਨ ਇਸਥਿਤ ਨਹੀਂ ਹੈ । ੧੧ ਖਿਨ ਵਿਚ ਚਾਰ ਪਾਸੇ ਫਿਰਦਾ ਹੈ । ੧੨ ਅਸ਼ਨਾਨ । ੧੩ ਸੂਰਜ ਲੈਂਦੇ ਪਾਸੇ । ੧੪ ਬੁਕਾਂ ਨਾਲ ਪਾਣੀ ਭਰ ਭਰ ਕੇ ਧਰਤੀ ਪਰ ਛਿੜਕਦੇ ਹਨ । ੧੫ ਲੋਕੀ ਦੇਖ ਕੇ ਅਸਚਰਜ ਹੁੰਦੇ ਹਨ । ੧੬ ਅਨਜਾਣ । ੧੭ ਇਸ ਵਾਸਤੇ । ੧੮ ਕਿਤਨੇ ਹਜ਼ਾਰ ਜੋਜਨ, ਚਾਰ ਕੋਹ ਦਾ ਇਕ ਜੋਜਨ ਹੁੰਦਾ ਹੈ । ੧੯ ਕੰਨਾਂ ਨਾਲ । ੨੦ ਬਹੁਤਾ ਪਾਣੀ । ੨੧ ਆਪਣੇ ਨਗਰ ਵਿਚ । ੨੨ ਪਿਛੇ । ੨੩ ਅਛੀ ਤਰਾਂ ।

੧੨ ॥ ਕਹਿ ਨਰ ਖੇਤ ਕਹਾਂ ਤੂੰ ਕਹਾਂ ॥ ਕਿਯੋਂ ਪ੍ਰਾਪਤ ਪਾਨੀ ਹੈ ਤਹਾਂ ॥ ਬਹੁਰ ਕਹੈਂ ਇਹੁ ਬਡੋ ਅਜਾਨ ॥ ਤਬ ਬੋਲੇ ਸਤਿਗੁਰੂ ਗੁਨ ਖਾਨ ॥ ੧੩ ॥ ਸ੍ਰੀ ਪਰਮੇਸ਼ਰ ਤੁਮਹਿ ਭੁਲਾਯੋ ॥ [1]ਭਾਉ ਭਗਤ ਬਿਨ ਮਨ ਭਰਮਾਯੋ ॥ ਮੇਰੋ ਅਹੈ ਸਮੀਪ [2]ਕਿਦਾਰਾ ॥ ਤਹਿੰ ਕੋ ਪਹੁੰਚ ਨ ਸਕਈ [3]ਬਾਰਾ ॥ ੧੪ ॥ ਤੁਮਰੇ ਪਿਤਰ [4]ਊਰਧ [5]ਅਧਕਾਈ ॥ ਸੋ ਜਲ ਤਿਨ ਕੋ ਕੈਸ ਪੁਚਾਈ ॥ ਮੁਝੇ ਅਜਾਨ ਭਨਤ ਹੋ ਕੈਸੇ ॥ ਬਡੇ ਅਜਾਨ ਭਏ ਤੁਮ ਐਸੇ ॥ ੧੫ ॥ ਅਸ ਕਹਿ [6]ਤੂਸਨ ਭੇ ਜਗ ਸਾਂਈ ॥ ਬੈਠ ਰਹੇ ਤਬ ਤਿਸਹੀ ਥਾਂਈ ॥ [7]ਪੁੰਜ [8]ਮਨੁਜ ਤਹਿੰ [9]ਮੱਜਨ ਕਰਹੀ ॥ [10]ਤਟ ਪਰ ਬੈਠ ਧਿਆਨ ਕੋ ਧਰ ਹੀ ॥ ੧੬ ॥

ਦੋਹਰਾ ॥ ਕੋ ਸੰਧਯਾ ਲਾਗੇ ਕਰਨ ਕੇਤੁਕ [11]ਤਰਪਣ ਕੀਨ ॥
ਤੂਸਨ ਹੋ ਬੈਠੇ ਕਿਤਕ ਕਰ ਮਹਿੰ ਮਾਲਾ ਲੀਨ ॥ ੧੭ ॥

ਚੌਪਈ ॥ ਸ੍ਰੀ ਗੁਰ ਸਭ ਕੇ ਮਨ ਕੀ ਜਾਨੈਂ ॥ ਤਿਨਹਿੰ ਸੁਨਾਵੈਂ ਬਚਨ ਬਖਾਨੈਂ ॥ ਦੇਖਹੁ ਮਨਜ ਪਖੰਡ ਕਮਾਵੈਂ ॥ ਮਨ ਥਿਰ ਨਾਹਿੰ ਲੋਕ ਦਿਖਰਾਵੈਂ ॥ ੧੮॥ ਕਹਿੰ ਨਰ ਆਗੇ [12]ਸੱਤਿ ਬਤਾਯੋ ॥ ਇਨ ਕੋ [13]ਦੰਭ [14]ਕੈਸ ਤੁਮ ਪਾਯੋ ॥ [15]ਸੂਧੇ ਮਗ ਕੇ ਪਾਵਨ ਹੇਤਾ ॥ ਪੁਨ ਬੋਲੇ ਬੇਦੀ ਕੁਲ ਕੇਤਾ ॥ ੧੯ ॥ ਲੇ ਮਾਲਾ ਬੈਠੇ ਕਰ ਮਾਹੀ ॥ ਮਨ [16]ਇਸਥਿਰ ਇਕ ਛਿਨ ਭੀ ਨਾਹੀ ॥ ਲੋਕ ਦਿਖਾਵਨ ਹਿਤ ਦਿਨ ਰਾਤੀ॥ਕਰਹਿੰ ਦੰਭ ਬੈਠੇ [17]ਭਲਭਾਤੀ ॥੨੦॥

ਦੋਹਿਰਾ ॥ ਕੈਸੇ ਜਪਤਾ ਨਾਮ ਤੁਮ ਮਨ ਪਠਿਯੋ ਮੁਲਤਾਨ ॥
ਤੇਰੋ [18]ਲਵ ਪੁਰ ਮਹਿੰ ਗਯੋ ਕਰਹੋ ਸਾਚ ਬਖਾਨ ॥ ੨੧ ॥

---

੧ ਪ੍ਰੇਮਾ ਭਗਤੀ ਤੋਂ ਬਿਨਾਂ। ੨ ਖੇਤੀਆਂ । ੩ ਜਲ। ੪ ਉਚਾ। ੫ ਵਿਸ਼ੇਸ਼ ਕਰਕੇ। ੬ ਚੁਪ। ੭ ਸਮੂਹ। ੮ ਮਾਨੁਖ। ੯ ਇਸ਼ਨਾਨ। ੧੦ ਗੰਗਾ ਦੇ ਕਿਨਾਰੇ। ੧੧ ਤ੍ਰਿਪਤੀ ਨਾਲ ਮੰਤ੍ਰ ਪੂਰਾ ਕਰਕੇ ਜਲ ਦੇਣ ਦਾ ਕਰਮ। ੧੨ ਸਚ। ੧੩ ਪਖੰਡ। ੧੪ ਕਿਸ ਤਰ੍ਹਾਂ। ੧੫ ਸਿਧੇ ਰਸਤੇ। ੧੬ ਟਿਕਾਓ ਵਿਚ। ੧੭ ਚੰਗੀ ਤਰ੍ਹਾਂ। ੧੮ ਲਾਹੌਰ।

ਚੌਪਈ ॥ ਜਿਹ ਜਿਹ ਮਨ ਮਾਨਵ ਕੇ ਗਏ ॥ ਸ੍ਰੀ ਗੁਰ ਤਹਾਂ ਬਤਾਵਤ ਭਏ ॥ ਸਭ ਮਾਨਵ ਨੇ ਸੁਨ ਅਸ [1]ਬੈਨੰ ॥ ਜਾਨਿਯੋਂ ਪਰਮੇਸ਼ਰ ਗਤ ਦੈਨੰ ॥ ੨੨ ॥ ਹਾਥ ਬੰਦ ਹੋਏ ਮਨ ਦੀਨੰ ॥ ਚਰਨ ਕਮਲ਼ ਪਰ ਬੰਦਨ ਕੀਨੰ ॥ ਬਿਨੈ [2]ਭਨਤ ਭੂਲੇ ਹੈਂ ਤੁਮ ਤੇ ॥ ਬਖਸ਼ਹੁ ਗੁਨਹਿ ਭਏ ਜੋ ਹਮ ਤੇ ॥ ੨੩ ॥ ਮਹਿਮਾ ਆਗੇ ਹਮ ਨਹਿੰ ਜਾਨੀ ॥ ਅਬ ਜਾਨੀ ਤੁਮ ਹੋ [3]ਗਤ ਦਾਨੀ ॥ ਤਰਪਣ ਠਾਕਰ ਪੂਜਾ [4]ਛੋਰੀ ॥ ਆਇ ਗਏ ਸਤਗੁਰ [5]ਪਗ ਓਰੀ ॥ ਅਬ ਤੁਮ ਸਿੱਖ ਆਪਨੇ ਕਰਿਯੇ ॥ [6]ਪਦ ਰਜ ਦੇਯ ਪਾਪ [7]ਪਰਹਰਿਯੇ ॥ ਭੂਲੇ ਹਮ [8]ਮਗ ਦੇਹੁ ਬਤਾਈ ॥ ਮਹਾਂਪੁਰਖ ਤੁਮ ਹੋ ਗਤਦਾਈ ॥ ੨੫ ॥

ਦੋਹਿਰਾ ॥ ਰਹੇ ਚਰਨ [9]ਲਪਟਾਇ ਜਬ ਗੁਰੂ [10]ਮ੍ਰਿਦਲ ਕਹਿੰ ਬੈਨ ॥
ਸਭ ਕੋ ਦੇ ਉਪਦੇਸ਼ ਤਬ ਕਰੇ ਸਿੱਖ ਗੁਨ ਐਨ ॥ ੨੬ ॥

ਚੌਪਈ ॥ ਪ੍ਰੇਮ ਨਾਮ ਕੋ [11]ਰੰਗ ਚਢਾਵਾ ॥ ਮਨ ਕੋ ਸ਼ਾਂਤ ਦਈ ਸੁਖ ਪਾਵਾ ॥ ਕਿਤਕ ਦਿਵਸ ਗੰਗਾ ਕੇ [12]ਤੀਰਾ ॥ ਭਗਤ ਬਢਾਈ [13]ਗੁਨੀ ਗਹੀਰਾ ॥ ੨੭ ॥ ਪੁਨ ਅਗ੍ਰਜ ਕੋ ਕੀਨ ਪਯਾਨਾ ॥ ਜਹਿੰ ਸ੍ਰੀ ਕ੍ਰਿਸ਼ਨ ਖੇਲ ਕਿਯੇ [14]ਨਾਨਾ ॥ [15]ਬ੍ਰਿਜ ਭੂਮੀ [16]ਜਮਨਾ ਤਟ ਆਏ ॥ ਬੈਠ ਗਏ ਗੁਰ ਸੁੰਦਰ ਥਾਏ ॥ ੨੮ ॥ ਤਿਹ ਸਥਾਨ ਮੇਲਾ ਥੋ ਭਾਰੀ ॥ ਪੁਰਬ ਲਖਿਓ ਆਏ [17]ਨਰ ਨਾਰੀ ॥ [18]ਖਟ ਦਰਸ਼ਨ ਕੇ ਸਾਧੂ ਆਏ ॥ ਰਾਸ ਪਾਇ ਬਹੁ ਮੋਦ ਬਢਾਏ ॥ ੨੯ ॥ ਕਿਤਨਿਕ ਨਰ ਆਏ ਗੁਰ ਪਾਸ ॥ ਕਹੈਂ [19]ਤਪਾ ਚਲ ਦੇਖਹੁ

---

੧ ਬਚਨ । ੨ ਬਚਨਾਂ ਨੂੰ ਉਚਾਰਦੇ ਹਨ । ੩ ਮੁਕਤੀ ਦੇ ਦਾਤੇ ਗੁਰੂ ਨਾਨਕ ੪ ਛਡ ਦਿਤੀ । ੫ ਚਰਨਾਂ ਦੇ ਪਾਸ । ੬ ਚਰਨਾਂ ਦੀ ਧੂੜੀ । ੭ ਦੂਰ ਕਰੋ । ੮ ਭਗਤੀ ਰੂਪੀ ਰਸਤੇ । ੯ ਤਦਾ ਕਾਰ । ੧੦ ਕੋਮਲ ਬਚਨ । ੧੧ ਲਾਲੀ ਚਾੜ੍ਹਦੇ ਹਨ । ੧੨ ਕਿਨਾਰੇ । ੧੩ ਗੁਣਾਂ ਦੇ ਸਮੁੰਦਰ ਗੁਰੂ ਜੀ । ੧੪ ਬਹੁਤ ਤਰ੍ਹਾਂ ਦੇ । ੧੫ ਬ੍ਰਿਜ ਦੀ ਧਰਤੀ । ੧੬ ਜਮਨਾ ਦੇ ਕਿਨਾਰੇ । ੧੭ ਪੁਰਸ਼ ਇਸਤ੍ਰੀ । ੧੮ ੧. ਪੂਰਵ ਮੀਮਾਸਾ । ੨. ਵੈਸ਼ੇਖਕ । ੩. ਨਸਾਇ ਯਾ ਤਰਕ ਸੰਗ੍ਰਹਿ । ੪. ਪਾਤੰਜਲ । ੫. ਸਾਂਖ । ੬. ਵੇਦਾਂਤ । ੧੯ ਗੁਰੂ ਨਾਨਕ ।

ਰਾਸ ॥ ਸ੍ਰੀ ਗੁਰ ਨਾਨਕ ਅੰਤਰਜਾਮੀ ॥ ਸਭ ਘਟ ਘਟ ਕੀ ਜਾਨਤ ਸ੍ਵਾਮੀ ॥ ੩੦ ॥ ਪੁਨ ਤਿਨਸੋਂ ਕਹਿੰ ਰਾਸ ਹਮਾਰੀ ॥ [1]ਰਾਤ ਦਿਵਸ ਇਕ ਰਸ ਹੋਇ ਭਾਰੀ ॥ ਤਿਸੀ ਰਾਸ ਮਹਿੰ ਹਮ ਚਿਤ ਲਾਇ ॥ [2]ਭੂਲ ਨ ਦੇਖੈਂ ਤੁਮ ਜੋ ਅਲਾਇ ॥ ੩੧ ॥ ਨਰ [3]ਮਲੀਨ ਬੁੱਧੀ ਇਹ ਦੇਖੈਂ ॥ ਉਪਜਾਵਤ [4]ਤਨ ਮਾਰ ਬਿਸੇਖੈ ॥ [5]ਸਿਸ ਕੁਮਾਰ ਨਾਰੀ ਧਰ ਬੇਖਹਿੰ ॥ ਕਰਹਿੰ [6]ਨਿਰਤ ਕਾਰੀ ਨਰ ਦੇਖਹਿੰ ॥ ੩੨ ॥ ਬਾਲਕ ਔਰ [7]ਅੰਗਨਾ ਦੋਊ ॥ [8]ਰਾਧਾ ਕ੍ਰਿਸ਼ਨ ਸਾਂਗ ਧਰ ਸੋਊ ॥ ਬਾਲਕ ਪੁਨਾ ਅੰਗਨਾ ਸੰਗਾ ॥ ਕਰਹਿੰ ਕੁਕਰਮ ਹੋਵਸੀ [9]ਅਨੰਗਾ ॥ ੩੩ ॥ ਸੁਨ ਨਰ ਕਹੈਂ ਰਾਸ ਤੁਮ ਕੌਨ ॥ ਹਮਹਿੰ ਦਿਖਾਵਹੁ ਕਰਨਾ ਭੌਨ ॥ ਸ੍ਰੀ ਸਤਿਗੁਰ ਤਬ ਸ਼ਬਦ ਉਚਾਰਾ ॥ ਆਸਾ ਵਾਰ ਸਲੋਕ ਮਝਾਰਾ ॥ ੩੪ ॥

ਸਲੋਕ ਮਹਲਾ ੧ ॥ ਘੜੀਆ ਸਭੇ ਗੋਪੀਆ ਪਹਰ ਕੰਨ ਗੋਪਾਲ ॥ ਗਹਿਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥ ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥ ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥੧॥ [10]ਵਾਇਨ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ ਸਿਰਿ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥ ਰੋਟੀਆ ਕਾਰਣਿ ਪੂਰਹਿ [11]ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥ ਗਾਵਨਿ ਗੋਪੀਆ ਗਾਵਨਿ ਕਾਨ ॥ ਗਾਵਨਿ ਸੀਤਾ ਰਾਜੇ ਰਾਮ ॥ ਨਿਰਭਉ ਨਿਰੰਕਾਰੁ ਸਚ ਨਾਮੁ ॥ ਜਾਕਾ ਕੀਆ ਸਗਲ ਜਹਾਨੁ ॥

---

੧ ਰਾਤ ਦਿਨ ਇਕ ਵਾਹਿਗੁਰੂ ਦੇ ਪ੍ਰੇਮ ਵਿਚ ਇਹ ਰਾਸ ਪਾਉਣਾ ਕੀਤੀ ਹੈ। ੨ ਭੁਲ ਕੇ ਭੀ ਤੁਹਾਡੇ ਵਾਲੀ ਰਾਸ ਨਹੀਂ ਦੇਖਦੇ। ੩ ਪਾਪਾਂ ਵਾਲੀ ਬੁਧੀ। ੪ ਸਰੀਰ ਨੂੰ ਪੈਦਾ ਕਰਕੇ। ੫ ਕੁਮਾਰ ਅਵਸਥਾ ਵਾਲੇ ਬਚੇ। ੬ ਤਮਾਸ਼ੇ ਰਾਸ। ੭ ਇਸਤ੍ਰੀਆਂ। ੮ ਰਾਧਕਾਂ ਤੇ ਕ੍ਰਿਸ਼ਨ ਦੇ ਭੇਸਾਂ ਨੂੰ ਬਣਾਕੇ ਰਾਸਾਂ ਨੂੰ ਪਾਉਂਦੇ ਹਨ। ੯ ਕਾਮ ਦੇ ਵਸ। ੧੦ ਵਜਾਉਂਦੇ ਹਨ। ੧੧ ਰਾਸਾਂ ਨੂੰ ਪੂਰਦੇ ਹਨ।

ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨਾ ਮਨਿ ਚਾਉ ॥ ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥ ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ ਬਹੁਤੁ ਅਨੰਤੁ ॥ ਲਾਟੂ ਮਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥ ਸੂਐ ਚਾੜਿ ਭਵਾਈਅਹਿ ਜੰਤ ॥ ਨਾਨਕ ਭਉਦਿਆ ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭ ਕੋਇ ॥ ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ ॥ ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ ॥ ੨ ॥

ਚੌਪਈ ॥ ਜਬ ਸਤਿਗੁਰ ਅਸ ਬਚਨ ਉਚਾਰੇ ॥ [੧]ਦੰਭੀ [੨]ਲੱਜਤ [੩]ਸਭਾ ਮਝਾਰੇ ॥ ਪੰਡਤ ਪ੍ਰਸ਼ਨ ਕਰਾ ਕਹਿ ਬਾਨੀ ॥ ਕਿਹ [੪]ਉਪਾਸ਼ਨਾ ਤੁਮ ਮਨ ਠਾਨੀ॥੩੫॥ਨਿਰਗੁਣ ਕੈ ਸਰਗੁਣ ਕੀ ਸੇਵਾ॥ ਕਿਹ ਕੀ ਕਰੋ ਕਹੋ [੫]ਨਿਜ ਭੇਵਾ ॥ ਸੁਨ ਸ੍ਰੀ ਨਾਨਕ ਬੈਨ ਉਚਾਰੇ ॥ [੬]ਪ੍ਰਿਥਕ ਪ੍ਰਿਥਕ ਦ੍ਵੈ ਨਹੀਂ ਬਿਚਾਰੇ ॥ ੩੬॥ [੭]ਭੇਦ ਹੋਇ ਤੌ ਪ੍ਰਿਥਕ ਸੇਵਾ ॥ ਨਿਰਗੁਣ ਸਰਗੁਣ ਅਲਖ [੮]ਅਭੇਵਾ ॥ ਜੇ ਦੋਨੋਂ ਮੈਂ ਭੇਦ ਪਛਾਨੇ ॥ ਹੇ ਮਾਨਵ ਜਾਨਹੁ [੯]ਅਨਜਾਨੇ ॥ ੩੭ ॥

ਦੋਹਿਰਾ ॥ [੧੦]ਦਯਾ ਸਦਨ ਕੇ ਬਦਨ ਤੇ ਬਚਨ ਸੁਨੇ ਗਤ ਦੈਨ ॥
[੧੧]ਰਿਦੈ ਸੁੱਧ ਬੰਦਨ ਕਰਤ ਸਿੱਖ ਭਏ ਮਨ ਚੈਨ ॥ ੩੮ ॥

ਚੌਪਈ ॥ ਜਿਤੇ ਹੁਤੇ [੧੨]ਜਾਤ੍ਰੀ ਤਿਹ ਥਾਈ ॥ ਸੁਨ ਸਤਿਗੁਰ

---

੧ ਪਖੰਡੀ। ੨ ਸ਼ਰਮ ਸਾਰ। ੩ ਸਭਾ ਦੇ ਵਿਚ। ੪ ਕਿਸ ਦੀ ਉਪਾਸ਼ਨਾ ਪੂਜਾ ਮਨ ਵਿਚ ਕਰਦੇ ਹੋ। ੫ ਆਪਣਾ ਭੇਦ ਦਸੋ। ੬ ਵਖਰੇ ਵਖਰੇ ਦੋ ਨਹੀਂ ਵਿਚਾਰਨਾ ਕੀਤੇ ਹਨ। ੭ ਸਰਗੁਣ ਤੇ ਨਿਰਗੁਣ ਵਿਚ ਭੇਦ ਹੋਵੇ ਤਾਂ ਵਖਰੀ ਸੇਵਾ ਕਰਾਂ। ੮ ਭੇਦ ਤੋਂ ਰਹਿਤ ਹਨ ਭਾਵ ਇਕ ਰੂਪ ਹਨ। ੯ ਬੇਸਮਝ। ੧੦ ਦਯਾ ਦੇ ਘਰ ਗੁਰੂ ਨਾਨਕ। ੧੧ ਹਿਰਦੇ ਨੂੰ ਸਾਫ ਕਰਕੇ ਭਾਵ ਨਿਸ਼ ਕਪਟ ਹਨ। ੧੨ ਯਾਤਰੂ।

[੧]ਢਿਗ ਆਵਤ ਧਾਈ ॥ ਬੰਦਨ ਕਰਹਿਂ [੨]ਉਪਾਇ ਧਰਕੈ ॥ ਬਿਨੈਂ ਭਨੈਂ ਮਹਾਂ ਪੁਰਖ ਬਿਚਰਕੈ ॥ ੩੯ ॥ ਸ੍ਰੀ ਸਤਿਗੁਰ ਤਿਨ ਦੇ ਉਪਦੇਸ਼ਾ ॥ ਸੱਤਿਨਾਮ ਸਿਮਰਹੁ ਜਗ ਤੇਸਾ ॥ [੩]ਭਾਉ ਭਗਤ ਕਰਿਯੇ [੪]ਛਲ ਖੋਇ ॥ ਅਸ ਜਿ ਕਰੋ ਤੁਮਰੀ [੫]ਗਤ ਹੋਇ ॥ ੪੦ ॥ [੬]ਦਿਵਸ ਤੀਨ ਤਹਿ ਰਾਖਿਯੋ ਡੇਰਾ ॥ ਕਰਕੈ [੭]ਮਰਦਨ ਦੰਭ ਘਨੇਰਾ ॥ ਆਗੈ ਗਮਨ ਕੀਨ ਗੁਨ ਖਾਨੀ ॥ ਜਾਂਹਿ ਅਨੇਕ ਉਧਾਰੇ ਪ੍ਰਾਨੀ ॥ ੪੧ ॥

ਇਤ ਸ੍ਰੀ ਗੁਰ ਪੁਰ ਪ੍ਰਕਾਸ ਗ੍ਰੰਥੇ ਪ੍ਰਿਥਮ ਮਹਿਲੇ ਗੰਗਾ ਔ [੮]ਬ੍ਰਿਜ ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤ ਮੰਦਰਹਿ ॥ ੨੭ ॥

ਦੋਹਿਰਾ ॥ ਗੋਰਖ ਮਤਾ ਸਥਾਨ ਇਕ ਜੋਗੀ ਹਹਿਂ ਤਹਿਂ ਥਾਨ ॥ ਤਹਾਂ ਪਹੂਚੇ ਸਤਿਗੁਰੂ ਸ੍ਰੀ ਨਾਨਕ ਸੁਖ ਖਾਨ ॥ ੧ ॥

ਚੌਪਈ ॥ [੯]ਸੂਕੋ ਬਿਰਖ ਹੁਤੋ ਤਹਿ ਏਕੂ ॥ ਬੈਠ ਗਏ ਤਹਿ [੧੦]ਜਲਧ ਬਿਬੇਕੂ ॥ ਜੋ ਚਲ ਕੋ [੧੧]ਤਰ ਤਬ ਤਤਕਾਲਾ ॥ ਹਰਯੋ ਹੋਤ ਭਾ [੧੨]ਪਤ੍ਰ ਬਿਸਾਲਾ ॥ ੨ ॥ [੧੩]ਅਵਲੋਕਤ ਬਿਸਮੇ [੧੪]ਸਿਧ ਮਾਨੀ ॥ [੧੫]ਤਮਕ ਖਾਇ ਬਡ ਪੌਨ ਚਲਾਨੀ ॥ [੧੬]ਖਰੇ ਤਹਾਂ ਤਰਵਰ ਜੋ ਗਾਢੇ ॥ [੧੭]ਬੇਗ [੧੮]ਉਖਾਰੇ ਰਹੇ ਨ [੧੯]ਠਾਂਢੇ ॥ ੩ ॥

ਦੋਹਿਰਾ ॥ ਜਿਸ [੨੦]ਤਰੁ ਕੇ [੨੧]ਤਰੁ ਸਤਿਗੁਰੂ ਉਡਨ ਲਾਗਯੋ ਸੋਇ ॥
ਨਿਜ ਕਰ [੨੨]ਪੰਜਾ ਲਾ ਗੁਰੂ ਕਹਯੋ ਰਹੋ [੨੩]ਥਿਰ ਹੋਇ ॥ ੪ ॥

---

੧ ਪਾਸ । ੨ ਭੇਟਾ ਨੂੰ ਰਖ ਕੇ । ੩ ਪ੍ਰੇਮਾ ਭਗਤੀ । ੪ ਫਰੇਬ ਠਗੀ ਦੂਰ ਕਰੋ । ੫ ਮੁਕਤੀ । ੬ ਤਿੰਨ ਦਿਨ ਡੇਰਾ ਰਖਿਆ । ੭ ਪਖੰਡ ਨੂੰ ਮਲ ਕਰਕੇ । ੮ ਬ੍ਰਿਜ ਦੀ ਧਰਤੀ । ੯ ਸੁਕਾ ਹੋਇਆ ਦਰਖਤ । ੧੦ ਸਮੁੰਦਰ ਰੂਪ ਗੁਰੂ ਜੀ । ੧੧ ਦਰਖਤ । ੧੨ ਪਤੇ ਹਰੇ ਹੋ ਗਏ । ੧੩ ਦੇਖਦਿਆਂ । ੧੪ ਨਿਸਚੇ ਕਰਕੇ ਮੰਨਿਆ । ੧੫ ਡਰ ਨੂੰ ਧਾਰ ਕੇ । ੧੬ ਗਢੇ ਹੋਏ । ਦਰਖਤ ਜੋ ਖੜੇ ਸਨ । ੧੭ ਸੀਘਰ । ੧੮ ਉਖੜ ਗਏ । ੧੯ ਖੜਾ ਨਾ ਰਿਹਾ । ੨੦ ਦਰਖਤ । ੨੧ ਤਲੇ ਹੇਠਾਂ । ੨੨ ਹਥ ਦਾ ਪੰਜਾ ਲਾਕੇ । ੨੩ ਖੜਾ ਰਹੋ।

ਚੌਪਈ ॥ ਸ੍ਰੀ ਗੁਰ ਕੋ ਜਬ [1]ਕਰ ਤਹਿ ਛੁਯੋ ॥ [2]ਪਾਤ ਪਾਤ ਮਹਿੰ ਪੰਜਾ ਹੁਯੋ ॥ ਥਿਰਯੋ ਬਿਰਖ ਸਿਧ [3]ਬਲ ਲਾ ਹਾਰੇ ॥ ਨਹਿੰ ਕਛ ਬਨਯੋ ਆਏ [4]ਢਿਗ ਸਾਰੇ ॥ ੫ ॥ [5]ਕੇਤਕ ਚਰਨਨ ਸੀਸ ਨਿਵਾਯੋ ॥ ਕੇਤਕ ਮਨ ਮਹਿੰ [6]ਗਰਬ ਬਢਾਯੋ ॥ ਤਬ ਇਕ ਸਿਧ ਨੇ [7]ਬੈਨ ਉਚਾਰੇ ॥ ਹਮ ਕੋ ਫਲ [8]ਦਿਹਮਦ੍ਰ ਅਹਾਰੇ ॥ ੬ ॥

ਦੋਹਿਰਾ ॥ [9]ਫੇਨਲ ਕੋ ਤਰ ਤਹਿੰ ਹੁਤੋ ਤਬ ਗੁਰ ਸਿੱਧਨ ਮਾਹਿੰ ॥
ਇਕ [10]ਟਹਿਨੋ ਗੁਰ ਕੀ ਦਿਸਾ ਇਕ ਸਿੱਧਨ ਦਿਸ ਆਹਿ ॥ ੭ ॥

ਚੌਪਈ ॥ ਟਹਿਨੋ ਅਪਨੀ ਦਿਸ ਕੋ ਜੋਊ ॥ਸ੍ਰੀ ਗੁਰ [11]ਪਿਖ [12]ਮਧਰੋ ਕਿਯ ਸੋਊ ॥ ਟੂਟੇ ਫਰ ਤਜ ਕਰ [13]ਤਰ ਡਾਰੀ ॥ ਪਰੇ ਜੋਗੀਅਨ ਕੇਰ [14]ਅਗਾਰੀ ॥ ੮ ॥ ਫਲ [15]ਬਿਲੋਕ ਕੈ ਹਾਥ ਉਚਾਇ ॥ [16]ਸਾਦ ਮਧਰ ਅਤ ਪਾਯੋ ਖਾਇ ॥ ਅਚਰਜ ਹ੍ਵੈ ਨਿਜ ਦਿਸ ਜੋ [17]ਡਾਲਾ ॥ [18]ਤੋਰ ਖਾਇ ਸੋ [19]ਕਟੂ ਬਿਸਾਲਾ ॥ ੯ ॥ [20] ਪਿਖ ਸ਼ਕਤੀ ਗੁਰ ਕੀ ਸਭ ਹਾਰੇ ॥ ਸਭ ਬਿਧ ਕਰ [21]ਆਦੇਸ [22]ਪਧਾਰੇ ॥ ਨਾਨਕ ਮਤਾ ਭਯੋ ਤਹਿ ਨਾਮ ॥ [23]ਫੇਨਲ ਮਧਰ ਕੀਨ ਜਹਿ [24]ਠਾਮ ॥ ੧੦ ॥

ਦੋਹਿਰਾ ॥ ਸ੍ਰੀ ਸਤਿਗੁਰ ਜਗ [25]ਤਾਰਬੇ ਚਲਤ ਭਏ [26]ਅਗਵਾਇ ॥
ਨਗਰ ਅਜੁੱਧਯਾ ਜਹਿ ਹੁਤੋ ਛਿਨ ਮਹਿੰ ਪਹੁੰਚੇ ਆਇ । ੧੧ ॥

---

੧ ਹਥ ਦਰਖਤ ਨਾਲ ਲਾਇਆ । ੨ ਪਤੇ ਪਤੇ ਪਰ ਸਤਿਗੁਰੂ ਜੀ ਦਾ ਪੰਜਾ ਲਗ ਗਿਆ । ੩ ਤਾਕਤ ਨੂੰ ਲਾਕੇ ਹਾਰ ਗਏ । ੪ ਪਾਸ । ੫ ਕਿਤਨਿਆਂ ਨੇ ਸਤਿਗੁਰੂ ਜੀ ਦੇ ਚਰਨਾਂ ਪਰ ਸਿਰ ਨਿਵਾਇਆ । ੬ ਹੰਕਾਰ ਨੂੰ । ੭ ਬਚਨ ਕਹੇ । ੮ ਮਿਠਾ ਫਲ ਦੇਣਾ ਕਰੋ । ੯ ਰੀਠਾ । ੧੦ ਟੈਹਣੀ ਤੇ । ੧੧ ਦੇਖ । ੧੨ ਮਿਠਾ । ੧੩ ਦਰਖਤ ਦੀ ਡਾਲੀ । ੧੪ ਅਗੇ । ੧੫ ਦੇਖ ਕੇ । ੧੬ ਸਵਾਦ ਮਿਠਾ । ੧੭ ਟਾਹਣੀ । ੧੮ ਤੋੜਕੇ । ੧੯ ਕੌੜਾ । ੨੦ ਤਾਕਤ ਨੂੰ ਦੇਖ ਕੇ । ੨੧ ਨਮਸ਼ਕਾਰ । ੨੨ ਚਲੇ ਗਏ । ੨੩ ਰੀਠਾ । ੨੪ ਜਗ੍ਹਾ । ੨੫ ਤਾਰਨੇ ਨੂੰ । ੨੬ ਅਗੇ

[1]ਸਰਜੂ ਤਟ ਬੈਠੇ ਗੁਰ ਪੂਰਨ ॥ ਜਗ ਮਹਿਂ [2]ਦੰਭ ਕੀਨ ਜਿਨ ਚੂਰਨ ॥ ਸੁਨ ਸ੍ਰੀ ਨਾਨਕ ਨਾਮ ਕ੍ਰਿਪਾਲਾ ॥ ਪੁਰ ਤੇ ਨਰ ਆਏ ਤਤਕਾਲਾ ॥ ੧੨ ॥ ਤਾਂ ਮੈਂ ਪੰਡਤ ਏਕ ਸਿਆਨੋ ॥ ਸ੍ਰੀ ਸਤਿਗੁਰ ਸੋਂ ਬੂਝਨ [3]ਠਾਨੋ ॥ ਹੇ ਸਤਿਗੁਰ ਗੁਰ ਕਿਤਕ ਪ੍ਰਕਾਰਾ ॥ ਸ੍ਰੀ ਗੁਰ ਸੁਨ ਕੈ ਤਬੈ ਉਚਾਰਾ ॥ ੧੩ ॥ ਇਕ ਪੰਡਤ ਗੁਰ ਇਕ [4]ਅਵਧੂਤਾ ॥ ਮਹਾਂ ਪੁਰਖ ਇਕ ਜੇ ਮਤ [5]ਪੂਤਾ ॥ [6]ਲੱਖਨ ਸੁਨਹੁ [7]ਭਿੰਨਜ ਮਨ ਮਾਨਹੁ ॥ ਪੰਡਤ ਤਿਨ ਕੋ ਇਉਂ ਜਾਨਹੁ ॥ ੧੪ ॥ ਅਨਤਾਰੂ ਜਿਉਂ ਬਚਨ ਅਲਾਇ ॥ ਨਦੀ ਪਾਰ [8]ਤਟ ਦੇਹਿ ਦਿਖਾਇ ॥ ਆਪ ਨ ਕਰੈ ਦੈਤ ਉਪਦੇਸਾ ॥ ਪੰਡਤ ਗੁਰ ਜਾਨਹੁ ਤੁਮ ਏਸਾ ॥ ੧੫ ॥

ਦੋਹਿਰਾ ॥ ਪੁੰਨ ਮਿਲਨ ਕੋ ਜਾਨੀਯੇਂ ਹੋਤ ਨ ਰਿਦੈ ਗਿਆਨ ॥
ਪੁਨ ਜੋ ਹੈ ਅਵਧੂਤ ਗੁਰ ਬਿਦਿਆ ਤੇ [9]ਅਨਜਾਨ ॥ ੧੬ ॥

ਚੌਪਈ ॥ ਮਿਲਾ ਸੰਤ ਕੋ ਜੋਗਹਿ ਪਾਯੋ ॥ ਭਯੋ [10]ਗਿਆਤ ਉਰ [11]ਮੋਹਿ ਮਿਟਾਯੋ ॥ ਆਪ ਤਰੈ [12]ਭਵ ਸਾਗਰ ਸੋਇ ॥ ਔਰ ਉਧਾਰ ਨ ਤਹਿ ਤੇ ਹੋਇ ॥ ੧੭ ॥ ਤ੍ਰਿਤੀਯੋ ਮਹਾਂ ਪੁਰਖ ਗੁਰ ਜਾਨਹੁ ॥ ਸਭ ਵਿਦਿਆ ਮਹਿਂ [13]ਨਿਪੁਨ ਪਛਾਨਹੁ ॥ ਤਿਨ ਕੋ ਮਿਲਹਿ [14]ਮਨੁਜ ਜੇ ਜਾਈ ॥ ਹ੍ਵੈ ਉਧਾਰ ਸਹਿਜੇ [15]ਗਤ ਪਾਈ ॥ ੧੮ ॥ ਗੁਨ ਖਾਨੀ ਤੇ ਸੁਨ ਅਸ ਬਾਨੀ ॥ ਪਰਮ ਪ੍ਰੇਮ ਮਹਿ [16]ਮਤ ਲਪਟਾਨੀ ॥ [17]ਭਵ ਸਾਗਰ ਮਹਿਂ ਹੈ ਦੁਖ ਭਾਰਾ ॥ [18]ਨਿਜ ਕਰਨਾ ਕਰ ਕਰਹੁ [19]ਉਬਾਰਾ ॥ ੧੯ ॥

ਦੋਹਿਰਾ ॥ ਸਿੱਖ ਆਪਨੇ ਕੀਜੀਯੇ ਸੁਭ ਉਪਦੇਸ ਦ੍ਰਿੜਾਇ ॥

---

੧ ਸ਼ਰੋਮਣੀ ਕਿਨਾਰੇ ਤੇ। ੨ ਪਖੰਡ ਨੂੰ ਚੂਰਨ ਦੀਨਿਆਈ ਪੀਸ ਦਿਤਾ ੩ ਜਾਣੋਂ। ੪ ਸਾਧੂ। ੫ ਮਤ ਪਵਿਤ੍ਰ। ੬ ਲਛਣ। ੭ ਵਖਰਾ ਵਖਰਾ। ੮ ਕਿਨਾਰਾ। ੯ ਬੇਸਮਝ। ੧੦ ਗਿਆਨ। ੧੧ ਮੋਹ ਨੂੰ। ੧੨ ਸੰਸਾਰ ਸਾਗਰ। ੧੩ ਚਤੁਰ। ੧੪ ਮਨੁਖ। ੧੫ ਮੁਕਤੀ। ੧੬ ਬੁਧੀ। ੧੭ ਸੰਸਾਰ ਸਾਗਰ। ੧੮ ਆਪਣੀ ਕਿਰਪਾ ਕਰਕੇ। ੧੯ ਬਚਾਣਾ ਕਰੋ।

ਜਸ ਤੁਮਾਰਾ [੧]ਸ੍ਰਵਨਨ ਸੁਨਿਓਂ ਤਸ ਦਰਸਯੋ ਅਬ ਆਇ ॥ ੨੦॥

ਚੌਪਈ ॥ ਤਿਨਕੋ ਦੇਖ ਦੀਨਤਾ ਦਯਾਲਾ ॥ ਦੇਤ ਭਏ ਉਪਦੇਸ [੨]ਰਸਾਲਾ ॥ ਜਗਤ ਜਾਨੀਐ ਰਿਦੇ [੩]ਅਨਿੱਤਾ॥ ਸੱਤਿਨਾਮ ਸਿਮਰਹੁ [੪]ਹਿਤ ਚਿੱਤਾ ॥ ੨੧ ॥ ਮਨ ਰੋਕਨ ਕੋ ਕਰ ਅਭਯਾਸਾ ॥ ਹੈ ਤੁਮ ਕੋ ਪ੍ਰਾਪਤ [੫]ਸੁਖ ਰਾਸਾ॥ ਯਹ ਸਭ ਜਗਤ [੬]ਅਸੱਤ ਪਛਾਨਹੁ ॥ ਮਨ [੭]ਸੰਕਲਪ ਸੁਖੈਨੰ [੮]ਹਾਨਹੁ ॥ ੨੨ ॥ ਇਸ ਪ੍ਰਕਾਰ ਕੋ ਦੇ ਉਪਦੇਸ਼ ॥ ਆਗੈ [੯]ਗਮਨ ਕੀਨ ਜਗਤੇਸ਼ ॥ ਚਲਤ ਚਲਤ ਆਏ ਗੁਰ ਤਹਾਂ ॥ [੧੦]ਸ਼ਿਵ ਪੁਰ ਬਸਤ ਬਨਾਰਸ ਜਹਾਂ ॥ ੨੩ ॥

ਦੋਹਿਰਾ ॥ਸ੍ਰੀ ਸਤਿਗੁਰ [੧੧]ਰਵਿ [੧੨]ਦੰਭ ਤਮ ਉਦਤ ਭਏ ਜਗ ਆਇ॥ ਵਿਚਰਹਿੰ [੧੩]ਭਵ ਮਹਿੰ ਜਹਿੰ ਕਹਾਂ ਗਯਾਨ ਪ੍ਰਕਾਸ਼ ਕਰਾਹਿ ॥ ੨੪॥

ਚੌਪਈ ॥ ਐਸੇ ਸਤਿਗੁਰ ਦੀਨਾ ਨਾਥ ॥ ਅਤ [੧੪]ਪਾਵਨ ਜਿਨਕੀ ਸ਼ੁਭ ਗਾਥ ॥ ਸਿਵ ਪੁਰ ਮਹਿ ਸਤਿਗੁਰ [੧੫]ਪਗ ਧਾਰੇ ॥ ਸੰਮਤ [੧੬]ਤ੍ਰਿੰਸਤ ਵਸੂ ਮਝਾਰੇ ॥ ੨੫ ॥ ਸੁਨਿਓਂ ਭਗਤ ਕਬੀਰ [੧੭]ਭਿਰਾਮਾ ॥ ਆਏ ਗੁਰ ਨਾਨਕ ਸੁਖ ਧਾਮਾ ॥ ਅਤ ਸ਼ਰਧਾ ਸੇ ਮਿਲਨੇ ਆਯੋ ॥ ਸ਼ਬਦ ਬਿਲਾਵਲ ਮਾਹਿੰ ਬਨਾਯੋ ॥ ੨੬ ॥

ਸ਼ਬਦ–ਰਾਗ ਬਿਲਾਵਲ ਸ੍ਰੀ ਕਬੀਰ ਜੀ ॥ ਰਾਖਿ ਲੇਹੁ ਹਮ ਤੇ ਬਿਗਰੀ॥ਸੀਲ ਧਰਮ ਜਪ ਭਗਤ ਨ ਕੀਨੀ ਹਉ ਅਭਮਾਨ ਟੇਢ ਪਗਰੀ ॥ ੧ ॥ ਰਹਾਉ ॥ ਅਮਰ ਜਾਨ ਸੰਚੀ ਇਹ ਕਾਯਾ ਇਹ ਮਿਥਿਆ ਕਾਚੀ ਗਗਰੀ ॥ ਜਿਨਹਿ ਨਿਵਾਜ ਸਾਜਿ ਹਮ ਕੀਏ

---

੧ ਕੰਨਾਂ ਨਾਲ । ੨ ਸੁੰਦਰ । ੩ ਹਿਰਦੇ ਵਿਚ ਨਾਸਵੰਦ । ੪ ਪ੍ਰੇਮ ਨਾਲ ਚਿਤ ਵਿਚ । ੫ ਵਾਹਿਗੁਰੂ । ੬ ਮਿਥਿਆ । ੭ ਇਛਾ । ੮ ਦੂਰ ਕਰੋ । ੯ ਚਲੇ । ੧੦ ਸ਼ਿਵਾ ਜੀ ਦਾ ਵਸਾਇਆ ਹੋਇਆ ਕਾਸ਼ੀ ਨਗਰ । ੧੧ ਸਤਿਗੁਰੂ ਤਾਂ ਸੂਰਜ ਸਮਾਨ ਪ੍ਰਕਾਸ਼ ਮਾਨ ਹੋ ਰਹੇ ਹਨ । ੧੨ ਪਖੰਡੀ ਹਨੇਰੇ ਦੇ ਸਮਾਨ ਪ੍ਰਗਟ ਹੋ ਰਹੇ ਹਨ । ੧੩ ਸੰਸਾਰ ਵਿਚ । ੧੪ ਪਵਿਤ੍ਰ । ੧੫ ਚਰਨ ਪਾਏ । ੧੬ ੩੮ ਸਾਲ ਗੁਰੂ ਨਾਨਕ । ੧੭ ਸੁੰਦਰ ।

ਤਿਸਹਿ ਬਿਸਾਰ ਅਵਰ ਲਗਰੀ ॥ ੧ ॥ ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨ ਪਰੇ ਤੁਮਰੀ ਪਗਰੀ ॥ ਕਹਿ ਕਬੀਰ ਇਹ ਬਿਨਤੀ ਸੁਨੀਅਉ ਮਤ ਘਾਲਹੁ ਜਮ ਕੀ ਖਬਰੀ ॥ ੨ ॥

ਚੌਪਈ ॥ ਸੁਨ ਗੁਰ ਬਿਨੈ ਸਬਦ ਹਰਖਾਏ ॥ ਦੇ ਆਦਰ ਪੁਨ ਲਯੋ ਬਠਾਏ ॥ ਆਪਸ ਮਹਿੰ ਬਹੁ ਆਤਮ ਗਜ਼ਾਨ ॥ ਚਰਚਾ ਕੀਨੀ ਬਹੁ ਗੁਨ ਖਾਨ ॥ ੨੭ ॥ ਕਹਿ ਕਬੀਰ ਹੇ ਸਤਿਗੁਰ ਦਯਾਲ॥ ਦਰਸ ਪਾਇ ਹਮ ਹੋਏ ਨਿਹਾਲ ॥ ਧੰਨ ਭਾਗ ਹਮ ਅਪਨੇ ਮਾਨੇ ॥ ਸਫਲ ਜਨਮ ਮਾਨਸ ਹਮ ਜਾਨੇ ॥ ੨੮ ॥ ਕਹਿ ਸ੍ਰੀ ਸਤਿਗੁਰ ਭਗਤ ਕਬੀਰ ॥ ਪ੍ਰੇਮ ਭਗਤ ਮਹਿੰ ਤੁਮ ਗੰਭੀਰ[1] ॥ ਸੰਤਨ ਕੋ ਆਵਨ ਸੰਸਾਰ ॥ ਦੇਨ ਭਗਤ ਨਰ ਪਰ ਉਪਕਾਰ ॥ ੨੯ ॥ ਇਤਨੇ ਮਹਿੰ [2]ਗਨ ਪੰਡਤ ਆਏ ॥ ਸਤਿਗੁਰੂ ਸੋਂ ਬਹੁ ਪ੍ਰਸ਼ਨ ਕਰਾਏ ॥ ਸਭ ਪ੍ਰਸ਼ਨਨ ਕੇ ਉਤਰ [3]ਹੇਤ ॥ [4]ਚਤ੍ਰ ਸਲੋਕ ਰਚੇ ਸੁਖ ਕੇਤ॥੩੦॥

ਸ੍ਰੀ ਮੁਖ ਵਾਕ–ਸਲੋਕ ਸਹਿਸਕ੍ਰਿਤੀ ॥ ਮਹਲਾ ੧ ॥ ਪੜ੍ਹਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥ ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ॥ ਗਲਿ ਮਾਲਾ ਤਿਲਕ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥ ਜੋ ਜਾਨਸਿ ਬ੍ਰਹਮੰ ਕਰਮੰ ॥ ਸਭ ਫੋਕਟ ਨਿਸਚੈ ਕਰਮੰ ॥ ਕਹੁ ਨਾਨਕ ਨਿਹਚੌ ਧਯਾਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥੧॥ ਨਿਹਫਲੰ ਤਸਯ ਜਨਮਸਯ ਜਾਵਤ ਬ੍ਰਹਮ ਨ ਬਿੰਦਯਤੇ ॥ ਸਾਗਰੰ ਸੰਸਾਰਸਯ ਗੁਰ ਪਰਸਾਦੀ ਤਰਹਿ ਕੇ ॥ ਕਰਣ ਕਾਰਣ ਸਮਰਥ ਹੈ ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ ਜਿਨਿ ਕਲਿ ਰਖੀ ਧਾਰਿ ॥ ੨ ॥ ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥ ਖ੍ਯਤ੍ਰੀ ਸਬਦੰ

---

੧ ਡੂੰਘੇ। ੨ ਸਮੂੰਹ। ੩ ਵਾਸਤੇ। ੪ ਚਾਰ ਸਲੋਕ।

ਸੂਰ ਸਬਦੰ ਸੂਦ੍ਰ ਸਬਦੰ ਪ੍ਰਾਕ੍ਰਿਤਹਿ ॥ ਸਰਬ ਸਬਦੰ ਏਕ ਸਬਦੰ ਜੇ ਕੋ ਜਾਨਸਿ ਭੇਉ ॥ ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਉ॥੩॥ ਏਕ ਕ੍ਰਿਸਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥ ਆਤਮੰ ਸ੍ਰੀ ਬਾਸ ਦੇਵਸ੍ਯ ਜੇ ਕੋਈ ਜਾਨਸ ਭੇਵ ॥ ਨਾਨਕ ਤਾਕੋ ਦਾਸੁ ਹੈ ਸੋਈ ਨਿਰੰਜਨ ਦੇਵ ॥ ੪ ॥

ਚੌਪਈ ॥ ਸੁਨ ਸਲੋਕ ਪੰਡਤ [1]ਹਰਖਾਏ ॥ ਸਤਿਗੁਰ ਚਰਨ ਕਮਲ [2]ਸਿਰ ਨਾਏ ॥ ਤਿਨ ਮਹਿੰ ਮੁਖ ਪੰਡਤ ਗੋਪਾਲ ॥ ਸਿੱਖ ਭਯੋ ਗੁਰ ਕੋ ਤਤਕਾਲ ॥ ੩੧ ॥ ਲੇ ਉਪਦੇਸ਼ ਸ਼ਲੋਕ ਲਿਖਾਏ ॥ ਮਨ ਕੇ ਭਰਮ ਮਿਟੈ ਸੁਖ ਪਾਏ ॥ ਗੁਰੂ ਗੁਰੂ [3]ਨਰ ਨਾਰੀ ਰਰੈਂ ॥ [4]ਸਰਧਾ ਧਰ ਚਰਨਨ ਪਰ [5]ਪਰੈਂ ॥ ੩੨ ॥ ਅਸ ਪ੍ਰਕਾਰ ਕਛ ਸਮਾਂ ਬਿਤਾਇ ॥ ਸਿਵ ਪੁਰ ਮਹਿੰ ਸਿੱਖੀ ਪ੍ਰਗਟਾਇ ॥ ਜਪੈਂ ਨਾਮ [6]ਪਾਹਿਨ ਕੋ ਤਿਆਗੇ ॥ ਜਿਨ ਕੇ ਭਾਗ [7]ਭਾਲ [8]ਭਵ ਜਾਗੇ ॥ ੩੩॥ ਚਲੇ ਤਹਾਂ ਤੇ ਦੀਨ ਦਯਾਲਾ ॥ ਜਿਨ ਤ੍ਰੈਲੋਕਨ ਕੀਨ ਨਿਹਾਲਾ ॥ ਪਟਨਾ ਨਗਰ ਬਿਖੇ ਗੁਰ ਆਏ ॥ [9]ਅਧ੍ਰਿੱਕਾ ਇਕ ਭਗਤ [10]ਰਹਾਏ ॥ ੩੪ ॥ ਕੀਨੀ ਸਤਿਗੁਰ ਸੇਵ [11]ਬਿਸਾਲਾ ॥ ਤਿਸ ਪਰ ਭੇ ਪ੍ਰਸੰਨ ਕ੍ਰਿਪਾਲਾ ॥ ਸੁਨਿਯੋ ਜਬੈ [12]ਪਟਨੇਸ੍ਵਰ ਆਯੋ ॥ ਗੁਰ [13]ਬਰ ਤੇ ਜਿਨ ਰਾਜਹਿ ਪਾਯੋ ॥ ਬਹੁ ਬਿਨਤੀ ਕਹਿ ਧੰਨ ਮੈਂ [14]ਆਜੂ ॥ ਚਲੀਯੇ [15]ਸਦਨ [16]ਗਰੀਬ ਨਿਵਾਜੂ ॥ ਕਹਿ ਸਤਿਗੁਰ ਜੇ ਚਾਹੁ ਪ੍ਰਸੰਨਤਾ ॥ ਸੇਵਾ ਕਰੁ ਅਧ੍ਰਿੱਕੇ ਸੰਤਾ ॥ ੩੬ ॥ [17]ਨ੍ਰਿਪ ਅਧ੍ਰਿੱਕੇ ਚਰਨੀ ਲਾਯੋ ॥ ਸਿੱਖਯਾ ਦੇ ਗੁਰ [18]ਅਗ੍ਰ ਸਿਧਾਯੋ ॥ ਜਗਨ ਨਾਥ

---

੧ ਪ੍ਰਸੰਨ ਹੋਏ । ੨ ਸਿਰ ਨਿਵਾਏ । ੩ ਪੁਰਸ਼ ਇਸਤ੍ਰੀ ਗੁਰੂ ਗੁਰੂ ਉਚਾਰਦੇ ਹਨ । ੪ ਸਰਧਾ ਨੂੰ ਧਾਰ ਕੇ । ੫ ਪੈਂਦੇ ਹਨ । ੬ ਪਥਰ ਦੀ ਪੂਜਾ ਦਾ ਤਿਆਗ ਕੀਤਾ । ੭ ਚੰਗੇ । ੮ ਸੰਸਾਰ । ੯ ਅਧ੍ਰਿੱਕਾ ਨਾਮ ਹੈ । ੧੦ ਰਹਿੰਦਾ ਹੈ । ੧੧ ਬਹੁਤ । ੧੨ ਪਟਨੇ ਦਾ ਰਾਜਾ । ੧੩ ਸ੍ਰਿਸ਼ਟ । ੧੪ ਅਜ । ੧੫ ਘਰ । ੧੬ ਗਰੀਬਾਂ ਨੂੰ ਨਿਵਾਜਣ ਵਾਲੇ ਗੁਰੂ ਜੀ ਹਨ । ੧੭ ਰਾਜਾ । ੧੮ ਅਗੇ ਨੂੰ ਗਏ ।

ਕੋ ਜਹਿ ਅਸਥਾਨਾ ॥ ਤਹਾਂ ਜਾਇ ਪਹੁੰਚੇ ਗਤ ਦਾਨਾ ॥ ੩੭ ॥ ਦੇਖ ਸਭੀ ਤਿਸ ਥਲ ਜਲ ਖਾਰੇ ॥ ਦਯਾ ਨਿੱਧ ਤਬ [1]ਬਿਰਦ ਸੰਭਾਰੇ ॥ ਸ੍ਰੀ ਬਾਲਾ ਸੰਗ ਬਚਨ ਅਲਾਯੋ ॥ ਜਿਹ ਥਲ ਬੈਠੇ ਸੋ [2]ਖਨਵਾਯੋ ॥ ੩੮ ॥ ਕਛਕ [3]ਖਨਯੋ ਨਿਕਸੀ [4]ਜਲ ਧਾਰਾ ॥ ਮਨਹੁ [5]ਪਯੂਖੈ ਛੁਟਯੋ ਫੁਹਾਰਾ ॥ ਅਸ ਸ਼ਕਤੀ ਦੇਖੀ ਪੁਰ ਬਾਸਨ ॥ ਨ੍ਰਿਪ [6]ਯੁਤ ਸ਼ਰਨ ਆਇ ਦੁਖ ਨਾਸਨ ॥ ੩੯ ॥ ਰਚੀ [7]ਬਾਪਕਾ ਨ੍ਰਿਪ ਧਨ ਲਾਯੋ ॥ ਸਿੱਖ ਭਯੋ ਉਪਦੇਸ਼ ਕਮਾਯੋ ॥ ਪੁਨ ਸਤਿਗੁਰ ਤਿਨ ਕੋ ਸਮਝਾਵੈ ॥ ਜੋ ਹਮਾਰੋ ਸਿਖ ਇਸ ਥਲ ਆਵੈ ॥ ੪੦ ॥ ਤਿਨ ਕੌ [8]ਸੀਤ ਪ੍ਰਸਾਦਿ ਨ ਦੇਵਹੁ ॥ [9]ਪਾਵਨ ਭੋਜਨ ਅਸਨ ਕਰੇਵਹੁ ॥ ਸੁਨ ਸਤਿਗੁਰ ਕੇ [10]ਬਚ ਨ੍ਰਿਪ ਪਾਂਡੇ ॥ ਸੱਤਿ ਬਚਨ ਕਹਿ ਮਨ [11]ਹਿਤ ਬਾਢੇ ॥ ੧੧ ॥ ਤਿਨ ਤੇ ਬਿਦਾ ਲੀਨ ਗੁਨ ਖਾਨੀ ॥ ਪਰ ਉਪਕਾਰ ਹੋਤ ਸੁਖ ਦਾਨੀ ॥ ਕਾਮ ਰੂਪ ਜੋ ਦੇਸ ਕਹੇ ਹੈਂ ॥ ਸ੍ਰੀ ਗੁਰ ਤਹਾਂ ਪ੍ਰਵੇਸ਼ ਭਏ ਹੈਂ ॥ ੪੨ ॥

ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਕਾਂਸ਼ੀ ਪਟਨਾ ਜਗਨ ਨਾਥ ਪ੍ਰਸੰਗ ਬਰਨਨੰ ਨਾਮ ਅਠਾਈਸਮੋਂ ਮੰਦਰਹਿ ॥ ੨੮ ॥

ਦੋਹਿਰਾ ॥ ਪਾਵਨ ਜਿਨ ਕੇ [12]ਚਰਤ ਹੈਂ ਗੁਰ ਨਾਨਕ ਸੁਖ ਸਾਰ ॥
ਔਗੁਨ ਹਾਰੇ ਤਾਰ ਹੈਂ ਕੈ ਨਰ ਹੈ ਕੈ ਨਾਰ ॥ ੧ ॥

ਸਵੱਯਾ ॥ ਕਾਵਰੂ ਦੇਸ ਕੀਓ ਪਰਵੇਸ਼ ਭਲੇ ਦਰਵੇਸ਼ ਕੋ ਬੇਸ ਬਨਾਇ ॥ ਮੰਤ੍ਰਨ ਜੰਤ੍ਰਨ ਤੰਤ੍ਰਨ ਕੀ ਨਿਧਿ ਜੋਰ ਸੀਮੰਤਨ ਕੋ

---

੧ ਧਰਮ ਨੂੰ ਸੰਭਾਲਣ ਵਾਲੇ। ੨ ਖੁਦਵਾਇਆ। ੩ ਪੁਟਿਆ। ੪ ਜਲ ਦਾ ਸੋਮਾ ਨਿਕਲ ਆਇਆ। ੫ ਮਾਨਹੁ ਅੰਮ੍ਰਿਤ ਧਾਰਾ ਚਲ ਪਿਆ। ੬ ਸੰਜੁਗਤ। ੭ ਬਉਲੀ। ੮ ਰਾਤ ਦਾ ਬਚਿਆ ਭੋਜਨ ਨਹੀਂ ਦੇਣਾ। ੯ ਪਵਿਤ੍ਰ ਭਾਵ ਤਾਜਾ ਭੋਜਨ ਛਕਣੇ ਲਈ ਦੇਣਾ ਕਰੋ। ੧੦ ਬਚਨ। ੧੧ ਪ੍ਰੇਮ ਵਧ ਗਿਆ। ੧੨ ਕੌਤਕ।

ਜਿਹ ਥਾਇ ॥ ਆਇ ਗਯੋ ਧਨ ਪੁਰ ਨਗਰਾ ਗੁਰ ਬੈਸ ਗਏ [੧]ਤਰ ਕੀ ਇਕ ਛਾਏ ॥ ਬੀਤ [੨]ਮਹੂਰਤ ਏਕ ਗਯੋ ਮਰਦਾਨੇ ਤਬੈ ਮੁਖ ਵਾਕ ਅਲਾਏ ॥ ੨ ॥ [੩]ਆਇਸ ਦੇਵਹੁ ਜਾਵਹੁੰ ਮੈਂ ਪੁਰ [੪]ਹੇਰ [੫]ਅਹਾਰ ਕਰੌਂ ਇਹ ਥਾਨਾ ॥ [੬]ਭੂਰ ਛੁਧਾ ਮੁਝ ਲਾਗ ਰਹੀ ਨਹਿੰ [੭]ਕੂਰ ਕਹੌਂ ਤੁਮਰੇ [੮]ਅਗਵਾਨਾ ॥ ਸ੍ਰੀ ਮੁਖ ਵਾਕ ਕਹੇ ਤਿਹ ਸੋਂ ਨਹਿ ਜਾਵਹੁ ਯਾ ਪੁਰ ਮੈਂ ਮਰਦਾਨਾ ॥ ਜਾਨ ਰਿਦੇ ਦੁਖ ਦਾਨ [੯]ਸਥਾਨ ਨ ਲਾਇਕ ਜਾਨ ਕੇ ਮਾਨ ਸਜਾਨਾ ॥ ੩ ॥ ੩ ॥ [੧੦]ਪੁਰ ਤੇ ਬਰਜੋ [੧੧]ਡਰ ਦੇ ਉਰ ਕੋ ਮੁਝ ਨਾਂ [੧੨]ਬਰ ਆਪ ਕਹੂੰ ਕੁਛ ਖ੍ਵਾਹਾ ॥ ਕਰ ਆਇ [੧੩]ਅਹਾਰ ਨ ਹੇ ਕਰੁਨਾ ਕਰ ਕਯੋਂ ਕਰ ਬਾਹਰ ਮੈਂ [੧੪]ਨਿਰਬਾਹਾ ॥ ਬਿਨ ਭੋਜਨ ਤੇ [੧੫]ਤਨ ਹਾਨਿ ਬਨੇ ਹਠ ਕੈ ਲਗ ਹੌਂ ਕਰ ਹੌਂ ਮਨ ਮਾਹਾ ॥ ਅਬ ਜਾਵਹੁੰ [੧੬]ਹੇਤ ਅਹਾਰ ਕੇ ਖਾਵਹੁ ਭੂਖ ਮਿਟਾਇ ਅਵੋਂ ਤੁਮ [੧੭]ਪਾਹਾ ॥ ੪ ॥

ਕਬਿੱਤ—ਯੌਂ ਕਹਿ ਮਰਦਾਨਾ [੧੮]ਪੁਰ ਮੱਧ ਮੈਂ [੧੯]ਪਯਾਨਾ ਤਬ ਗਯੋ ਏਕ [੨੦]ਥਾਨ ਹਿਤ ਲੇਨ ਕੇ [੨੧]ਅਹਾਰਿਆ ॥ [੨੨]ਬੈਸੀ ਚਾਰ ਨਾਰ ਚਾਰ ਨੈਨ ਸੋਂ ਨਿਹਾਰ ਇਸ ਬਚਨ [੨੩]ਪਰਸਪਰ [੨੪]ਬਿਬਧ ਉਚਾਰਿਆ ॥ ਏਕ ਕਹੈ ਮੇਰੋ ਇਹ ਦੂਜੀ ਕਹੈ ਮੀਤ [੨੫]ਮੁਹਿ ਤੀਜੀ ਕਹੈ [੨੬]ਪੂਰਬ ਮੈਂ ਤੁਮ ਤੇ ਨਿਹਾਰਿਆ ॥ ਚੌਥੀ ਉਠ [੨੭]ਤਾਤ ਕਾਲ

---

੧ ਦਰਖਤ । ੨ ਦੋ ਘੜੀਆਂ । ੩ ਆਗਿਆ । ੪ ਵੇਖਾ । ੫ ਭੋਜਨ । ੬ ਬਹੁਤ ਭੁਖ ਲਗ ਰਹੀ ਹੈ । ੭ ਝੂਠ । ੮ ਅਗੇ । ੯ ਕਾਰੂ ਨਗਰ । ੧੦ ਇਸ ਨਗਰ ਤੋਂ ਰੁਕ ਜਾਓ । ੧੧ ਮੈਨੂੰ ਡਰਾਉਂਦੇ ਹਨ । ੧੨ ਲਜਾਕੇ ਆਪਣੇ । ੧੩ ਭੋਜਨ । ੧੪ ਗੁਜ਼ਾਰਾ । ੧੫ ਸਰੀਰ ਨਾਸ ਹੁੰਦਾ ਹੈ । ੧੬ ਭੋਜਨ ਦੇ ਵਾਸਤੇ । ੧੭ ਪਾਸ । ੧੮ ਨਗਰ ਦੇ ਵਿਚ । ੧੯ ਗਿਆ । ੨੦ ਜਗ੍ਹਾ । ੨੧ ਭੋਜਨ । ੨੨ ਚਾਰ ਔਰਤਾਂ ਬੈਠੀਆਂ ਹਨ ਤੇ ਚਾਰਾਂ ਨੇ ਅਖਾਂ ਨਾਲ ਮਰਦਾਨੇ ਨੂੰ ਵੇਖ ਲਿਆ । ੨੩ ਆਪਸ ਮੇਂ । ੨੪ ਨਾਨਾ ਤਰਾਂ ਦੇ । ੨੫ ਮਿਤ੍ਰ । ੨੬ ਪਹਿਲਾਂ ਵੇਖਿਆ ਹੈ । ੨੭ ਛੇਤੀ ਨਾਲ ।

[1]ਤੰਤ [2]ਗੇਰ ਗ੍ਰੀਵ ਮਾਹਿੰ ਲੀਨੋ ਕਰ [3]ਮੇਢਾ [4]ਦਾਮ ਡਾਰ ਬੰਦ ਡਾਰਿਆ ॥ ੫ ॥

ਸਵੱਯਾ ॥ ਭਾ ਮਰਦਾਨਾ [5]ਭੂਰ [6]ਬਿਸੂਰਤ [7]ਧੂਰਤ ਕੀਨ ਮੈਂ ਥੋ [8]ਅਨਜਾਨਾ ॥ ਨਾਨਕ ਬੈਨ ਨ ਮਾਨੇ ਮਨੰ ਦੁਖ ਯਾਂਤੇ ਸਹਾਰ ਹੌਂ ਆਪਨੈ ਪ੍ਰਾਨਾ ॥ ਜੌ ਨਹਿੰ ਤਹਿੰ ਕੇ ਹੈ ਮਾਨਤ ਬੈਨ ਕੋ ਪ੍ਰਾਪਤ ਹ੍ਵੈ ਦੁਖ ਮੋਹਿ ਸਮਾਨਾ ॥ [9]ਦੇਸ ਨਿਕੇਤ ਕਹਾਂ ਹਮਰੋ ਕਿਤ ਆਨ ਫਸੇ ਪਰਦੇਸ [10]ਸਥਾਨਾ ॥ ੬ ॥

ਦੋਹਰਾ ॥ ਹੇ ਸਤਿਗੁਰ ਆਪਨਾ [11]ਬਿਰਦ ਸੰਭਾਰੋ ਨਾਥ ॥
ਦਾਸ ਆਪਨਾ ਜਾਨ ਕੈ ਪਕੜ ਬਚਾਵਹੁ ਹਾਥ ॥ ੭ ॥

ਸਵੱਯਾ ॥ [12]ਦੋਇ ਮਹੂਰਤ ਬੀਤ ਗਏ ਜਬ ਸ੍ਰੀ ਗੁਰ ਬੈਨ ਕਹੈਂ ਸੁਨ ਬਾਲਾ ॥ [13]ਆਨਹਿੰ ਤਾਹਿ ਅਬੈ ਚਲਕੈ ਉਠ [14]ਠਾਂਢ ਭਏ ਸੁਖ ਦਾ [15]ਤਤ ਕਾਲਾ ॥ ਹੈ ਕਹਿ ਥਾਨ ਚਲੇ ਕਿਵ ਆਪ ਬਤਾਵਹੁ ਮੋਹਿ ਸੁ ਥਾਇ ਕ੍ਰਿਪਾਲਾ ॥ [16]ਏਂਢਕ ਕੀਨ ਭਯੋ ਮਨ ਦੀਨ [17]ਕੁਮੰਤ੍ਰਨ ਸੋਂ ਤਿਨ [18]ਬੰਧਨ ਘਾਲਾ ॥ ੮ ॥

ਮਰਹਰੀ ਛੰਦ ॥ [19]ਭਨਹੀ ਬਚ ਬਾਲਾ ਇਹੁ ਤਹਿੰ ਨਾਲਾ ਚਹੀਯੇ ਸੁਨਹੁ ਕ੍ਰਿਪਾਲਾ ॥ ਤਬ ਤੁਮ ਨੈ ਹਟਕਿਓ ਮਨ ਨਹਿੰ ਅਟਕਿਓ [20]ਸਟਕਿਓ ਪੁਰ ਤਤ ਕਾਲਾ ॥ [21]ਕੋ ਚਿਰ ਦੁਖ ਦੀਜੈ ਮੋਖ ਨ ਕੀਜੈ ਜਾਨਹਿ ਕਬ ਮਨ ਮਾਹਿੰ ॥ ਬਹੁਰ ਨ ਬਚ [22]ਹੋਰੈ ਕਹੋ

---

੧ ਤੰਤ੍ਰ ਸੂਤ੍ਰ ਮੰਤ੍ਰਿਆ ਹੋਇਆ ਜੰਤ੍ਰ ਕਾਗਜ਼ ਪਰ ਮੰਤ੍ਰ ਮੂੰਹ ਨਾਲ। ੨ ਗਲੇ ਵਿਚ ਪਾ ਦਿਤਾ। ੩ ਭੇਡੂ ਕਰਕੇ। ੪ ਰਸੀ ਪਾਕੇ ਬੰਦ ਕਰਕੇ ਰਖਿਆ। ੫ ਬਹੁਤ। ੬ ਝੂਰਦਾ ਹੈ। ੭ ਕਪਟੀ। ੮ ਬੇਸਮਝ। ੯ ਦੇਸ ਤੋਂ ਨਿਕਲ ਕੇ। ੧੦ ਜਗ੍ਹਾ। ੧੧ ਧਰਮ ਨੂੰ ਸੰਭਾਲੋ। ੧੨ ਦੋ ਘੜੀਆਂ ਗੁਜ਼ਰ ਗਈਆਂ। ੧੩ ਮਰਦਾਨੇ ਨੂੰ ਲੈ ਆਵਣਾ ਕਰੀਐ। ੧੪ ਉਠ ਕੇ ਖੜੇ ਹੋ ਗਏ। ੧੫ ਛਤੀ ਨਾਲ। ੧੬ ਭੇਡੂ ਬਣਾ ਦਿਤਾ ਹੈ। ੧੭ ਖੋਟੇ ਮੰਤ੍ਰ। ੧੮ ਬੰਨ੍ਹ ਕੇ ਦੁਖੀ ਕੀਤਾ ਹੈ। ੧੯ ਉਚਾਰਦਾ ਹੈ। ੨੦ ਛੇਤੀ ਨਾਲ ਨਗਰ ਵਿਚ ਚਲਾ ਗਿਆ। ੨੧ ਥੋੜਾ ਸਮਾਂ। ੨੨ ਮੋੜੇਗਾ।

ਸੁ [1]ਲੋਰਹਿ ਆਏ [2]ਸੇਮੁਖੀ ਤਾਹਿੰ॥ ੯ ॥ ਸੁਨੀਯੇ [3]ਸੰਤ ਬਾਲਾ ਬੁੱਧ ਬਿਸਾਲਾ ਸੰਗ ਲਏ ਕੀ [4]ਲਾਜ ॥ ਬਹੁ ਭੂਖ ਸੁਭਾਊ ਧੀਰ ਨਸਾਊ ਪੁਨ ਤਹਿੰ ਸੋਂ ਹਮ ਕਾਜ॥ ਸਿਮਰਨ ਮਮ ਕਰਤਾ ਅਬ [5]ਉਰ ਡਰਤਾ ਚਲਹੁ ਛੁਡਾਵਹਿੰ ਤਾਸ॥ ਇਉਂ ਕਹਿ ਗੁਰ ਪੂਰਨ [6]ਗਵਨੇ [7]ਤੂਰਨ ਦੁਖ ਭੰਜਨ ਨਿਜ ਦਾਸ॥੧੦॥

ਕਬਿੱਤ॥ ਬਾਲਾ ਲੀਨੋ ਸੰਗ [8]ਅਰਬਿੰਦ ਲੈ ਗਏ ਤਹਾਂ ਏਂਢਕ ਕੋ ਰੂਪ ਮਰਦਾਨਾ ਜਹਾਂ ਬੈਸਿਆ ॥ [9]ਹੇਰ ਕਰ ਦੂਰ ਹੀ ਤੇ [10]ਭੂਰ ਹਰਖਾਇ ਉਠਿਯੋ ਨਾਸਾਂ [11]ਫੁਰਕਾਇ ਖੁਰ [12]ਅਵਨੀ [13]ਹਨੇਸਿਆ ॥ ਭਯਾਂ ਭਯਾਂ ਭਨੈ ਮੁਖ ਔਰ ਨ ਚਲੈ ਹੈ ਬਸ ਦੇਖ [14]ਦ੍ਰਿਗ ਬਿਕਸਤ [15]ਬਦਨ ਕੌ [16]ਸੇਸਿਆ॥ ਗਏ ਤਿਸ [17]ਆਲਜ ਦਿਯਾਲ [18]ਦਰ ਠਾਢੇ ਭਏ [19]ਨਿਮਲ ਸਰੀਰ ਚੀਰ ਸਜੇ ਸੁਭ [20]ਬੇਸਿਆ ॥ ੧੧ ॥ [21]ਕਾਮਨੀ ਜੇ ਕਾਮ ਰਤ ਭੋਗ ਅਭਲਾਖਾ ਉਰ [22]ਹੇਰ ਕਰ [23]ਧਾਮ ਦਰ [24]ਚਾਮਲੀ ਅਪਾਰ ਹੀ॥ ਹੁਤੀ ਚਾਰ ਬੈਠੀਂ ਤਹਾਂ ਤੋਇ ਉਠ [25]ਦੌਰ ਆਈਂ [26]ਤੰਤ ਲੀਯੇ ਹਾਥ [27]ਮੰਤ ਮੁਖ ਤੇ ਉਚਾਰ ਹੀ॥ [28]ਲੋਚਨ ਨਚਾਏ ਹਾਉ ਭਾਉ ਦਿਖਰਾਂਏ ਕਰ ਮੁਖ [29]ਮੁਸਕਾਇ [30]ਉਰ ਹਰਖ ਸੁ ਧਾਰ ਹੀ॥ [31]ਬਾਲਾ ਗਰ ਤੰਤ ਜਬ

---

੧ ਚਾਹੇ। ੨ ਬੁਧੀ ਵਾਲਾ। ੩ ਸੰਨਾਂ ਨਾਲ। ੪ ਸ਼ਰਮ। ੫ ਹਿਰਦੇ ਵਿਚ ਡਰਦਾ ਹੈ। ੬ ਚਲੇ। ੭ ਛੇਤੀ। ੮ ਕਮਲ ਵਰਗੇ ਨੇਤ੍ਰ। ੯ ਦੇਖ ਕਰ। ੧੦ ਬਹੁਤ ਪ੍ਰਸੰਨ। ੧੧ ਨਾਸਾਂ ਨੂੰ ਫੁਰਕਾਉਂਦਾ ਹੈ। ੧੨ ਧਰਤੀ। ੧੩ ਹਨਦਾਂ ਵਾ ਮਾਰਦਾ। ੧੪ ਅਖਾਂ ਨਾਲ ਦੇਖਿਆ। ੧੫ ਮੂੰਹ। ੧੬ ਵਸੇਸ਼। ੧੭ ਘਰ। ੧੮ ਦਰਵਾਜੇ ਅਗੇ ਖੜੇ ਹੋਏ। ੧੯ ਚੰਗੇ ਸੁਹਣੇ ਸਰੀਰ ਸਿਰਾਂ ਦੇ ਚੀਰਾਂ ਨੂੰ ਸਜਾ ਕੇ। ੨੦ ਚੰਗਾ ਭੇਸ। ੨੧ ਇਸਤ੍ਰੀਆਂ ਕਾਮਚਿਸ਼ਟਾ ਦੇ ਭੋਗਾਂ ਵਿਚ ਨੀਤੀ ਦੀ ਇਛਾ ਹਿਰਦੇ ਵਿਚ ਲਗ ਰਹੀ ਹੈ। ੨੨ ਦੇਖ ਕੇ। ੨੩ ਘਰ ਦੇ ਦਰਵਾਜੇ ਅਗੇ। ੨੪ ਚੰਦ੍ਰਕਾਂਤ ਮਣੀ। ੨੫ ਦੌੜਦੇ ਆਏ। ੨੬ ਮੰਤਰਿਆ ਹੋਇਆ ਧਾਗਾ। ੨੭ ਮੰਤਰ ਮੁਖ ਤੋਂ ਉਚਾਰਨ ਕਰ ਰਹੀ ਹੈ। ੨੮ ਅਖਾਂ ਨੂੰ ਫੇਰਦੀ ਹੈ। ੨੯ ਮੁਸਕ੍ਰਾਉਂਦੀ ਹੈ। ੩੦ ਹਿਰਦੇ ਵਿਚ ਖੁਸ਼ੀ। ੩੧ ਬਾਲੇ ਦੇ ਗਲ ਵਿਚ ਸੂਤਰ ਪਾਨ ਲਗੀ ਸੀ।

ਡਾਰਨ ਲਗੀ ਹੈ ਇਕ ਭਈ ਤਤਕਾਲ ਸੀਢੀ ਕੁਲਟਾ ਕੁਨਾਰ ਹੀ ॥ ੧੨ ॥

ਸਵੱਯਾ ॥ ਦੂਸਰੀ ਦੌਰ ਗਈ ਤਿਸ ਸ੍ਰੀ ਗੁਰ ਸੋ ਉਕਸੀ ਤੰਤ ਪਾਵਨ ਹੇਤੂ ॥ ਹੋਇ ਗਈ [1]ਸਰਮਾ ਤਨ ਤੂਰਨ ਪੂਰਨ ਕੀ ਅਵੱਗਯਾ ਦੁਖ ਦੇਤੂ ॥ ਔਰ ਹੁਤੀ ਡਰ ਧਾਰ ਰਿਦੇ ਪਿਖ [2]ਭਾਜ [3]ਬਰੀਂ ਤਤਕਾਲ ਨਿਕੇਤੂ ॥ ਸਲੋਕ ਕਹਿਓ ਤਬ ਸ੍ਰੀ ਮੁਖ ਸੋਂ ਮਰਦਾਨੇ ਕੋ ਦੇਖ ਕੈ [4]ਮੇਖ ਕੇ ਸੇਤੂ ॥ ੧੩ ॥

ਸਲੋਕ ਮਹਲਾ ੧ ॥ ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥ ਮਨਹੁ ਕੁਸੁਧਾ ਕਾਲੀਆ ਬਾਹਰ ਚਿਟਵੀਆਹ ॥ ਰੀਸਾ ਕਰਹਿ ਤਿਨਾੜੀਆਂ ਜੋ ਸੇਵਹਿ ਦਰੁ ਖੜੀਆਹ ॥ ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥ ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨੜੀਆਹ ॥ ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥ ੧ ॥

ਕਬਿੱਤ ॥ ਬੋਲੇ ਤਬ ਨਾਨਕ ਜੀ ਜਾਹੁ ਅਬ ਬਾਲਾ ਤੁਮ [5]ਕੰਠ ਮਰਦਾਨੇ ਕੇ ਤੇ ਤੋਰ ਡਾਰ ਬੰਧਨਾ ॥ [6]ਆਇਸ ਕੋ ਪਾਇ [7]ਤਾਤਕਾਲ [8]ਢਿਗ ਜਾਇ ਕਰ [9]ਕੰਠ ਜੋਊ [10]ਤੰਤ ਸੋਊ ਕੀਨੋ ਹੈ [11]ਨਿਕੰਦਨਾ ॥ ਮਾਨਵ ਕੀ ਦੇਹਿ ਭਈ ਫੇਰ ਮਰਦਾਨੇ ਹੂੰ ਕੀ ਆਇ ਗੁਰ ਪੂਰਨ ਕੋ ਕੀਨ ਤਬ ਬੰਦਨਾ ॥ ਵਡੀ ਜੋ [12]ਬਲਾਈ ਤਿਨ ਮਾਹਿੰ ਲੀਯੋ [13]ਬਿਹਰਤ ਹੇ ਸੂਧੋ ਮਨ ਮੇਰੋ ਹੌਂ ਜਾਨੌਂ [14]ਛੰਦ ਬੰਦ ਨਾ ॥ ੧੪ ॥ ਨਾਨਕ [15]ਬਖਾਨਾ ਸੁਨ ਕਰ ਮਰਦਾਨਾ ਨਹਿੰ ਬੈਨ

---

੧ ਖੋਟੀ ਇਸਤ੍ਰੀ। ੨ ਭਜ ਗਈ। ੩ ਛੇਤੀ ਨਾਲ ਘਰ ਵਿਚ ਚਲੀ ਗਈ। ੪ ਰੋੜ ਦੇ ਸਹਿਤ। ੫ ਮਰਦਾਨੇ ਦੇ ਗਲੇ ਨਾਲੋਂ ਧਾਗੇ ਨੂੰ ਤੋੜ ਸੁਟ। ੬ ਆਗਿਆ। ੭ ਛੇਤੀ ਨਾਲ। ੮ ਪਾਸ। ੯ ਗਲੇ ਦਾ। ੧੦ ਧਾਗਾ ਮੰਤਰਿਆ ਹੋਇਆ। ੧੧ ਕਟਣਾ ਕੀਤਾ। ੧੨ ਬਲਾਈਆਂ ਟੂਣਿਆਂ ਦੇ ਕਰਨ ਵਾਲੀਆਂ। ੧੩ ਦੇਖਣਾ। ੧੪ ਵਲ ਛਲ। ੧੫ ਕਥਨ ਕਰਦੇ ਹਨ।

[1]ਮਮ ਮਾਨਾ ਤੁਮ ਕਰੀ ਮਨ ਭਾਈਆ ॥ [2]ਭਨਤ ਪਰਸਪਰ ਐਸੇ ਈ ਬਚਨ ਗੁਰ ਤਾਹਿ ਕਾਲ ਵਿਖੇ [3]ਪਤਿ ਅੰਗਨਾ ਕੇ ਆਈਆ ॥ ਦੌਰ ਕਰ [4]ਕੂਕਰੀ ਔ [5]ਮੀਢੀ ਗਈ [6]ਪਤਿ ਪਾਸ ਗੁਰੂ ਦਿਸ ਹੋਇ ਬਾਰ ਬਾਰ ਤਾਂ ਬਤਾਈਆ ॥ ਬੋਲਨ ਸਕਤ ਨਹੀਂ ਇਤ ਉਤ ਦੌਰੀ ਫਿਰੈਂ [7]ਲਾਂਗਲ ਹਿਲਾਹਿ [8]ਫੁਰਵਾਇ ਸਮਝਾਈਆ ॥ ੧੫॥ [9]ਤੀਯ ਨਿਜ ਦੇਖ ਕਰ ਚਿੱਤ ਮੈਂ [10]ਵਿਸੇਖ ਭਏ ਜਾਨੇ [11]ਕਲਾਵਾਨ ਇਹ ਸੰਤ ਕੋਊ ਆਇਆ ॥ [12]ਟਾਮਨ ਕੋ ਕੀਨੋ ਇਨ ਭਯੋ [13]ਵਿਪ੍ਰੀਤ ਸੋਊ [14]ਕੂਕਰੀ ਔ [15]ਮੀਢੀ ਬਨ ਮਨ ਦੁਖ ਪਾਈਆ ॥ ਚਲੇ ਨਹਿੰ ਜਾਇ ਇਸ ਬਿਧ ਕੀ ਬਨਾਇ ਅਬ ਕੀਨੀ [16]ਖਤਾ ਜੋਊ ਲੇਹਿੰ ਯਾਂਤੇ ਬਖਸਾਈਆ ॥ [17]ਦੌਰ ਦੋਨੋਂ ਬਾਲਾ ਕੇ ਚਰਨ [18]ਗਹਿ ਧਾਇ ਭਏ ਮਨ ਦੀਨ ਕੀਨੀ ਬੇਨਤੀ ਬਡਾਈਆ ॥ ੧੬ ॥ ਬਾਲਾ ਨੇ ਬਖਾਨੀ ਜਾਹੁ ਗੁਰੂ ਪਾਸ ਬੰਧ ਪਾਨੀ ਬਖਸਨਹਾਰ ਸੋਊ ਖਤਾ ਕੀਨੀ ਜਾਂਹਿ ਕੀ ॥ [19]ਧਾਇ ਕਰ ਪਾਹਿ ਗਹੇ ਜਾਇ [20]ਗੁਰੂ ਨਾਨਕ ਕੇ ਦੂਰ ਅਬ ਕੀਜੈ [21]ਰਿਸ ਕੀਨੀ ਜੋ [22]ਗੁਨਾਇ ਕੀ ॥ [23]ਤਿਰੀਆ [24]ਕੁਚੀਲ ਨਹਿੰ ਜਾਨਤ ਹੈਂ ਸੰਤ [25]ਸੀਲ ਭੂਲੀ ਮਤ ਸਦਾ ਜਿਨ ਦੁਸ਼ਟ ਸੁਭਾਇ ਕੀ ॥ ਕਰਮ ਕਮਾਯੋ ਜਸ ਪਾਯੋ ਫਲ ਇਨ੍ਹੈਂ ਤਸ ਸਾਧ ਉਪਕਾਰੀ ਹੋਤ ਇੱਛਾ ਨਹਿੰ ਕਾਹਿ ਕੀ ॥ ੧੭ ॥

ਸਵੈਯਾ ॥ [26]ਮੰਦਮਤੀ ਮਨ ਮੂਰਖ ਏ ਜਿਨ ਸੰਤਨ ਸੋਂ ਉਠ

---

੧ ਮੇਰੇ ਬਚਨ ਨਹੀਂ ਮੰਨੇ ਹਨ । ੨ ਉਚਾਰਦੇ । ੩ ਇਸਤ੍ਰੀਆਂ ਦੇ ਪਤੀ । ੪ ਕੁਤੀ । ੫ ਭੇਡ । ੬ ਪਤੀ ਪਾਸ । ੭ ਪੂਛ ਨੂੰ ਹਿਲਾਉਂਦੀ ਹੈ । ੮ ਫਿਰਾਉਂਦੀ । ੯ ਇਸਤ੍ਰੀ । ੧੦ ਸ੍ਰਿਸ਼ਟ । ੧੧ ਸ਼ਕਤੀ ਵਾਲਾ । ੧੨ ਜਾਦੂ ਕਰਨ ਵਾਲੀਆਂ । ੧੩ ਉਲਟਾ । ੧੪ ਕੁਤੀ । ੧੫ ਭੇਡ । ੧੬ ਭੁਲ । ੧੭ ਦੌੜ ਕੇ । ੧੮ ਚਰਨਾਂ ਨੂੰ ਪਕੜ ਕੇ । ੧੯ ਦੌੜ ਕੇ । ੨੦ ਦੌੜ ਕਰ ਗੁਰੂ ਨਾਨਕ ਦੇ ਚਰਨਾਂ ਨੂੰ ਪਕੜ ਕੇ । ੨੧ ਗੁਸੇ ਨੂੰ । ੨੨ ਗੁਨਾਹ । ੨੩ ਇਸਤ੍ਰੀਆਂ । ੨੪ ਅਪਵਿਤ੍ਰ । ੨੫ ਸੀਲ ਸੁਭਾਉ । ੨੬ ਭੈੜੀ ਮਤ ।

[1]ਟਾਮਨ ਕੀਨਾ ॥ ਠੌਰ [2]ਕੁਠੌਰ ਨ ਜਾਨਤ ਹੈਂ ਨਿਤ ਦੁਸ਼ਟ ਸੁਭਾਵ ਕੇ ਹੋਤ ਅਧੀਨਾ ॥ ਆਪ ਕਰੋ ਕਰਨਾ ਕਰਨਾ ਕਰ ਤੇ ਸਰਨਾ ਪਰਨਾ ਹਮ ਲੀਨਾ ॥ [3]ਮਾਨਵੀ ਦੇਹ ਕਰੋ ਇਨ ਕੀ ਬਖਸ਼ੋ [4]ਅਪਰਾਧ ਤੁਮੈਂ ਪ੍ਰਭ ਚੀਨਾ ॥ ੧੮ ॥ ਗੁਰ ਨਾਨਕ [5]ਆਨਨ ਬੈਨ ਭਨੈ ਗੁਰ ਸਿਖਿ [6]ਪ੍ਰਮਾਨ ਕਰੋ ਮਨ ਮਾਹੀ ॥ ਧ੍ਰਮਸਾਲ ਕਰੋ ਹਰਿ ਨਾਮ [7]ਰਰੋ [8]ਉਰ ਭਾਉ ਧਰੋ ਹਰ ਕੈ ਕ੍ਰਿਤ ਯਾਹੀ ॥ ਸਿਖ ਸੰਤਨ ਸੇਵਹੁ ਹੋਇ ਭਲੋ ਤੁਮ [9]ਗ੍ਰੀਵ ਪਰੈ ਨਹਿੰ ਅੰਤਕ ਫਾਹੀ ॥ ਸੁਨ ਦੀਨ ਭਏ [10]ਭਨਹੀ ਮੁਖ ਤੇ ਤੁਮਰੇ ਅਨੁਸਾਰ ਬਿਨਾ ਹਮ ਨਾਹੀਂ ॥ ੧੯॥

ਕਬਿੱਤ ॥ ਨਾਰ [11]ਦੁਰਾਚਾਰ [12]ਬਿਭਚਾਰਨ ਕੀ [13]ਚਾਰ ਜੈਸੇ ਸੋ ਤੋ ਦੁਖ ਦੇਨ ਹੂੰ ਕੇ ਜੋਗ ਮਨ ਜਾਨੀਯੇ ॥ ਭਏ ਹੋ ਅਧੀਨ ਪੁਨ ਬੇਨਤੀ ਸੁ ਕੀਨ ਤੁਮ ਯਾਂਤੇ ਹੋਏ ਨਾਰ ਤਨ ਇਨਕੇ [14]ਪ੍ਰਮਾਨੀਯੇ ॥ ਐਸੇ ਹੀ ਭਨਤ ਭਈ ਦੇਹਿ ਤਿਨ [15]ਪੂਰਬ ਸੀ [16]ਹੇਰ ਗੁਰ ਰੂਪ ਪੁਨ ਮਨ [17]ਪਛਤਾਨੀਯੇ ॥ ਕਰਨਾ ਕੇ [18]ਐਨ ਰਹੇ ਤਹਾਂ ਭਈ [19]ਰੈਨ ਜਬ ਕੀਨੀ ਸੁਖ [20]ਸੈਨ ਜਾਂਕੋ ਭੈ ਨ ਕਿਤ ਥਾਨੀਯੇ॥ ੨੦ ॥

ਸਵੱਯਾ ॥ [21]ਭੁਨਸਾਰ ਭਈ [22]ਧੁਨ ਮੁਰਗ ਕਈ ਨਿਸ ਨਾਸ ਗਈ [23]ਸੁਖ ਸਾਗਰ ਜਾਗੇ ॥ ਮਿਲ ਮਾਨਵ ਜਾਨਵ ਭੇਦਹਿ ਕੋ ਤਿਨ ਆਨਵ ਭੇਦ ਰਿਦੇ [24]ਅਨਰਾਗੇ ॥ [25]ਪਗ ਪਾਹੁਲ ਦੀਨ [26]ਕ੍ਰਿਤਾਰਥ ਕੀਨ ਭਏ [27]ਅਘ ਹੀਨ ਵਡੇ ਵਡ ਭਾਗੇ ॥ ਧ੍ਰਮਸਾਲ

---

੧ ਜਾਦੂ ਕੀਤਾ। ੨ ਥਾਂ ਕੁਥਾਂ ਚੰਗਾ ਮੰਦਾ। ੩ ਮਨੁਖਾਂ ਵਾਲੀ ਦੇਹ ਇਨ੍ਹਾਂ ਦੀ ਕਰ ਦਿਓ। ੪ ਔਗੁਣ ਨੂੰ ਮੁਆਫ ਕਰੋ। ੫ ਮੁਖ ਤੋਂ ਬਚਨ ਉਚਾਰਦੇ ਹਨ। ੬ ਪ੍ਰਵਾਨ। ੭ ਉਚਰੋ। ੮ ਹਿਰਦੇ ਵਿਚ ਹਰ ਇਕ ਕੰਮ ਨੂੰ ਧਾਰੋ। ੯ ਗਲੇ। ੧੦ ਉਚਾਰਦਿਆਂ। ੧੧ ਖੋਟਾ ਚਾਲ ਚਲਨ। ੧੨ ਵਿਭਚਾਰਨ। ੧੩ ਚਾਲ। ੧੪ ਸ਼੍ਰਿਸ਼ਟ। ੧੫ ਪਹਿਲਾਂ ਵਰਗੀ। ੧੬ ਦੇਖ ਕੇ। ੧੭ ਪਛਤਾਉਂਦੇ ਹਨ। ੧੮ ਕ੍ਰਿਪਾ ਦੇ ਘਰ। ੧੯ ਰਾਤ। ੨੦ ਸੌਣਾ ਕੀਤਾ। ੨੧ ਸਵੇਰ ਹੋਈ। ੨੨ ਕੁਕੜਾਂ ਨੇ ਬਾਂਗ ਦਿਤੀ। ੨੩ ਸੁਖਾਂ ਦੇ ਸਮੁੰਦਰ ਗੁਰੂ ਨਾਨਕ ਜੀ। ੨੪ ਪ੍ਰੇਮ ਨਾਲ। ੨੫ ਚਰਨਾਂ ਦਾ ਅੰਮ੍ਰਿਤ ਦੇਕੇ। ੨੬ ਕਲਿਆਨ ਕੀਤਾ। ੨੭ ਪਾਪ।

[੧]ਬਿਸਾਲ ਰਚੀ ਤਹਿ ਕਾਲ ਦਿਆਲ ਕੀ ਕੀਰਤ ਮੈਂ ਮਤ [੨]ਪਾਗੇ ॥ ੨੧ ॥ ਦਿਨ ਪੰਚ ਦਹੇ [੩]ਅਘ ਓਘ [੪]ਹਹੇ ਪੁਨ ਬੈਨ ਕਹੇ ਹਮ ਜਾਹਿੰ [੫]ਅਗਾਰੀ ॥ [੬]ਕਰ ਜੋਰ ਪ੍ਰਮਾਨ ਬਿਨੈ ਯੋਂ ਬਖਾਨ ਭਈ ਇਹ ਥਾਨ [੭]ਮਯਾ ਸੁ ਤੁਮਾਰੀ ॥ [੮]ਮਤਮੰਦਨ ਕੋ ਗਤ ਪੰਧ ਦਯੋ ਸੁਖ ਨੰਦ ਗੁਬਿੰਦ [੯]ਮੁਕੰਦ ਉਚਾਰੀ ॥ ਇਹ [੧੦]ਠਉਰ ਰਹੇ ਦਿਨ ਔਰ ਕਛੂ [੧੧]ਸਿਰਮੌਰ ਤੁਹੀ ਜਗ ਮੈਂ ਗਤ ਕਾਰੀ ॥ ੨੨ ॥ ਨਿਤ ਵਾਹਿਗੁਰੂ ਮੁਖ ਨਾਮ ਜਪੋ ਅਰਦਾਸ [੧੨]ਤਿਹਾਵਲ ਕੀ ਕਰੀਯੇ ॥ ਮਨ ਕਾਮਨਾ ਪੂਰਨ ਹੋਵਹਗੀ ਹਰ ਕੀਰਤ ਪ੍ਰੀਤ ਰਿਦੈ ਧਰੀਯੇ ॥ ਸਤਿ ਸੰਗਤ ਸੋਂ ਮਿਲ [੧੩]ਕਾਲ ਬਿਤਾਵਹੁ ਮੈਲ [੧੪]ਜਨੰਮਨ ਕੀ ਹਰੀਯੇ ॥ ਇਹ ਭਾਂਤ ਦਯੋ ਉਪਦੇਸ਼ ਤਿਨੈ ਪੁਨ ਆਪ ਚਲੇ ਪਿਖ ਜਾਂ ਤਰੀਯੇ॥੨੩॥

ਇਤ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਕਾਮਰੂ ਦੇਸ ਪ੍ਰਸੰਗ ਬਰਨਨੰ ਨਾਮ ਉਨਤੀਸਮੋਂ ਮੰਦਰਹਿ ॥ ੨੯ ॥

ਦੋਹਿਰਾ ॥ ਚਲੇ ਤਹਾਂ ਤੇ ਸਤਿਗੁਰੂ ਸ੍ਰੀ ਨਾਨਕ ਸੁਖ ਕੰਦ ॥
ਜਿਨੇਂ ਕਮਾਯੋ ਮੰਤ੍ਰ ਬਰ ਜੁਗ ਲੋਗਨ ਆਨੰਦ ॥ ੧ ॥

ਚੌਪਈ ॥ ਚਲਤ ਚਲਤ [੧੫]ਗੈਬਰ ਬਨ ਆਯੋ ॥ ਹਾਥ ਬੰਦ ਗੁਰ ਚਰਨਨ ਪਰਯੋ ॥ ਬਿਨੈ ਸਹਿਤ ਬਚ ਮੁਖ ਤੇ [੧੬]ਰਰਯੋ ॥ ੨ ॥ ਹੇ ਸਤਿਗੁਰ ਮੁਝ ਸਿੱਖ ਬਨਾਵਹੁ ॥ ਨਿਜ ਚਰਨਨ ਲਾ ਮੁਕਤ ਕਰਾਵਹੁ ॥ ਕਹਿੰ ਸਤਿਗੁਰ ਨਿਜ ਕਹੋ [੧੭]ਸ੍ਰੁਭਾਵ ॥ ਜੋ ਨਿਜ [੧੮]ਅਮਰ ਚਲਾਵਹਿ [੧੯]ਰਾਵ ॥ ੩ ॥

---

੧ ਵਡੀ। ੨ ਸਤਿਗੁਰੂ ਜੀ ਦੀ ਕੀਰਤੀ ਵਿਚ ਸਮਾਧੀ ਇਸਥਿਤ ਹੋ ਗਈ। ੩ ਬਹੁਤੇ। ੪ ਦਗਧ ਕਰ ਦਿਤੇ। ੫ ਅਗੇ। ੬ ਦੋਵੇਂ ਹਥ ਜੋੜ ਕੇ ਪ੍ਰਰਸ਼ ਬੇਨਤੀ ਕਰਦੇ ਹਨ। ੭ ਕਿਰਪਾ ਆਪ ਦੀ। ੮ ਭੈੜੀ ਮਤ ਵਾਲੇ ਨੂੰ ਮੁਕਤੀ ਤੇ ਭਗਤੀ ਰੂਪੀ ਰਸਤੇ ਨੂੰ ਦੇਣਾ ਕੀਤਾ ਹੈ। ੯ ਮੁਕਤੀ ਦਾ ਦਾਤਾ। ੧੦ ਇਸ ਜਗ੍ਹਾ। ੧੧ ਸ਼ਰੋਮਣੀ। ੧੨ ਕੜਾਹ ਪ੍ਰਸ਼ਾਦ। ੧੩ ਸਮੇਂ ਨੂੰ ਬਤੀਤ ਕਰੋ। ੧੪ ਜਨਮ ਮਰਨ ਦੀ ਮੈਲ ਨੂੰ ਦੂਰ ਕਰੋ। ੧੫ ਘੋਰ ਜੰਗਲ। ੧੬ ਉਚਾਰਿਆ ੧੭ ਆਪਣਾ ਸੁਭਾਉ ਕਹਿਣਾ ਕਰੋ। ੧੮ ਹੁਕਮ। ੧੯ ਆਪ।

ਦੋਹਰਾ ॥ ਕਲਜੁਗ ਕਹਿਯੋ ਸੁਭਾਵ ਜੋ ਸੁਨਿਯੇ ਸ੍ਰੀ ਗੁਰ [੧]ਰਾਇ ॥
ਬੁੱਧ ਸਭਨ [੨]ਬਿਪਰੀਤ ਕਰ ਦਿਹੁ [੩]ਕੁਕਰਮ ਚਲਾਇ ॥ ੪ ॥

ਚੌਪਈ ॥ ਚੋਰੀ ਜਾਰੀ ਨਿੰਦਾ [੪]ਕੂਰੰ॥ ਲੰਪਟ [੫]ਭੋਗੀ ਤ੍ਰਿਸ਼ਨਾ [੬]ਭੂਰੰ ॥ [੭]ਬਾਟ ਪਾਰ ਜੋ ਸੂਰ ਕਹਾਵੈਂ ॥ ਸਾਚ ਕਹੈਂ ਤਿਨ [੮]ਸਠ ਠਹਿਰਾਵੈਂ ॥ ੫ ॥ [੯]ਪਿਸਨ ਬਡੇ ਆਦਰ ਕੋ ਪਾਵਹਿੰ ॥ ਬਹੁ ਬੋਲਤ ਸੇ ਗੁਨੀ ਕਹਾਵਹਿੰ ॥ [੧੦]ਗੁਨੀਅਨ ਕੇਰ ਨਰਾਦਰ ਹੋਊ ॥ ਭੂਪ ਨਿਕਟ ਬੈਠਹਿੰ [੧੧]ਸਠ ਜੋਊ ॥ ੬ ॥

ਦੋਹਿਰਾ ॥ [੧੨]ਕਲ ਮਲ [੧੩]ਆਲਜ ਹੋਇ ਨਰ [੧੪]ਕ੍ਰਿਪਨ ਨ ਕਰਹੀ ਦਾਨ ॥ ਧਰਮ ਹਤੇ [੧੫]ਵਿਪ੍ਰੀਤ ਹ੍ਵੈ ਪਾਵਹਿ ਕਸਟ ਮਹਾਨ ॥ ੭ ॥

ਚੌਪਈ ॥ [੧੬]ਦਿਜ ਵਿਵਹਾਰੀ ਬਹੁਰ [੧੭]ਕ੍ਰਿਸਾਨ ॥ ਤਿਨਕੋ ਆਦਰ ਹੋਇ ਮਹਾਨ ॥ ਬੇਦ ਪਾਠ ਕੀ [੧੮]ਤੱਤ ਵਿਚਾਰੀ ॥ ਤਿਨਹਿ ਕਹੈਂ ਇਹੁ ਫਿਰਤ [੧੯]ਖੁਵਾਰੀ ॥ ੮ ॥ ਭੂਪ ਕਹੈਂ ਹਮ ਕੋ ਨਿਤ [੨੦]ਟੋਟੂ ॥ ਪੂਜਾ ਕਹੈ ਹਮ ਲੇਤ [੨੧]ਖਸੋਟੂ ॥ [੨੨]ਬੇਖ ਫਕੀਰ ਸੁ ਸੰਚਹਿੰ ਧਨ ਕੋ ॥ [੨੩]ਅਸਨ ਸੁ [੨੪]ਬਸਨ [੨੫]ਅਲਪ ਗ੍ਰਿਸਥਨ ਕੋ ॥ ੯ ॥ ਔਰ ਗਗਨ ਕਰ ਕਹਾਂ ਸੁਨਾਊਂ ॥ ਮੋਰ ਸਮੇਂ ਕੌ ਜੌਨ ਪ੍ਰਭਾਊ ॥ ਜਤਿ ਸਤਿ ਤਪ ਬ੍ਰੱਤ ਧਰਮ ਉਪਾਸਨ ॥ ਸਭ ਇਕ ਬਾਰਹਿ ਹੋਹਿੰ [੨੬]ਬਿਨਾਸਨ ॥ ੧੦ ॥ ਮੈਂ [੨੭]ਰਾਵਰ ਕੇ ਨਿਤ ਅਨਸਾਰੀ ॥ ਜਸ ਆਗਿਆ ਤਸ ਕਰੋਂ ਸੰਭਾਰੀ ॥ ਕਹਿੰ ਪ੍ਰਭ ਗੁਰ ਭੇਟਾ ਕਜਾ ਦੇਵਹੁ ॥

---

੧ ਪ੍ਰਕਾਸ਼ ਰੂਪ ਗੁਰੂ ਜੀ। ੨ ਉਲਟ। ੩ ਖੋਟਾ ਕਰਮ। ੪ ਝੂਠ। ੫ ਵਿਸ਼ੇ ਭੋਗਾਂ ਵਿਚ ਲਪਾਇ ਮਾਨ ਕਰਦਾ ਹਾਂ। ੬ ਬਹੁਤ। ੭ ਰਾਹ ਮਾਰ ਧਾੜਵੀ। ੮ ਮੂਰਖ। ੯ ਚੁਗਲੀ ਕਰਨ ਵਾਲੇ। ੧੦ ਗੁਣਾਂ ਵਾਲਿ ਦਾ ਨਿਰਾਦਰ। ੧੧ ਮੂਰਖ। ੧੨ ਪਾਪ। ੧੩ ਘਰ। ੧੪ ਸੂਮ। ੧੫ ਉਲਟ। ੧੬ ਬ੍ਰਾਹਮਣ। ੧੭ ਜਿਮੀਂਦਾਰ। ੧੮ ਸਿਧਾਂਤ। ੧੯ ਦੁਖੀ ਹੋਕੇ। ੨੦ ਘਾਟਾ। ੨੧ ਧਕੇ ਨਾਲ। ੨੨ ਭੇਸ ਫਕੀਰਾਂ ਵਾਲਾ। ੨੩ ਭੋਜਨ। ੨੪ ਬਸਤ੍ਰ। ੨੫ ਤੁਛ। ੬ ਨਾਸ। ੨੭ ਆਪ।

ਕਲਜੁਗ ਕਹੈ ਪ੍ਰਭੁ ਜੋ ਲੇਵਹੁ ॥ ੧੧ ॥ ਸ੍ਰੀ ਗੁਰ ਕਹੈਂ ਜੇ ਸਿਖ ਹਿਤਕਾਰੀ ॥ [1]ਬਾਣੀ ਪਠਹਿੰ ਪ੍ਰੀਤ ਉਰ ਧਾਰੀ ॥ ਨਾਮ ਦਾਨ ਅਸ਼ਨਾਨ ਜਿ ਸਭਹੀ ॥ ਇਨ ਤੇ ਨਾਹਿੰ ਭੁਲਾਵਹੁ ਕਬਹੀ ॥ ੧੨ ॥ ਤੌ ਛਾਯਾ ਨਹਿੰ [2]ਬਰਤੈ ਤਿਨ ਕੌ ॥ ਮੋਰ ਬਚਨ ਮਹਿੰ ਨਿਸਚਾ ਜਿਨ ਕੌ ॥ ਭੇਟ ਦੇਹੁ ਤੌ ਇਹੁ ਬਰ ਦੀਜੈ ॥ ਮਮ ਸੰਗਤ ਕੌ ਦੁਖੀ ਨ ਕੀਜੈ ॥ ੧੩ ॥ ਕਲਜੁਗ [3]ਪ੍ਰਾਹਯੋ [4]ਦ੍ਵੈ ਕਰ ਜੋਰੇ ॥ ਕਹੌਂ ਪ੍ਰਭੂ ਤਵ ਚਰਨ [5]ਨਿਹੋਰੇ ॥ [6]ਆਇਸ ਮੈਂ ਤੁਮਰੀ [7]ਸਿਰ ਧਰਨੀ ॥ ਅਸ ਨਹਿੰ ਸਕਤੀ [8]ਮੋਰਨ ਕਰਨੀ ॥ ੧੪ ॥ ਸੁਨ ਕਰ ਬਿਕਸੇ ਸ੍ਰੀ ਗੁਨ ਖਾਨੀ ॥ ਦੈਪੁਦੇਸ ਬੋਲੇ ਪੁਨ ਬਾਨੀ ॥ ਸਭ ਜੁਗ ਤੇ ਬਡ ਤੇਜ ਤੁਮਾਰਾ ॥ ਹੋਵਹਿਗੋ ਇਹੁ ਵਾਕ ਹਮਾਰਾ ॥ ੧੫ ॥ [9]ਥੋਰ ਕਾਲ ਕੀਰਤ ਕਰਤਾਰੂ ॥ ਮਹਿਮਾ ਤਿਹ ਕੀ ਵਧੈ ਅਪਾਰੂ ॥ ਲਾਖ ਬਰਖ ਸਤਿਜੁਗ ਕੋ ਕਰਈ ॥ ਦਸ ਸਹੰਸ੍ਰ ਤ੍ਰੇਤੇ ਚਿਤ ਧਰਹੀ॥੧੬॥ਦ੍ਵਾਪੁਰ ਕਰਤ ਨਿਜ ਬਰਖ ਹਜਾਰਾ ॥ ਸੋ ਕਲ [10]ਅਲਪ ਕਾਲ ਸੁਖ ਸਾਰਾ ॥ ਪ੍ਰੀਤ ਯੁਕਤ ਹਰਿ ਕੀਰਤ ਕਰਈ ॥ ਸੋ ਤਤਕਾਲ ਬਿਖੈ [11]ਭਵ ਤਰਈ ॥ ੧੭ ॥

ਦੋਹਿਰਾ ॥ ਸਤਿਜੁਗ ਪਾਪੀ ਏਕ ਤੇ ਦੇਸ ਮਾਰੀਯੇ ਸੋਇ ॥
ਤ੍ਰੇਤੇ ਨਗਰੀ ਪੀੜੀਏ ਦ੍ਵਾਪੁਰ ਕੁਲ ਦੁਖ ਹੋਇ ॥ ੧੮ ॥

ਚੌਪਈ ॥ ਤੁਮਰੇ ਜੁਗ ਮਹਿੰ ਕਰੈ ਸੁ ਪਾਵੈ ॥ ਭਲੀ ਰੀਤੁ ਇਹੁ ਜਗ ਪ੍ਰਗਟਾਵੈ ॥ ਸੁਨ ਕਰ ਕਲਜੁਗ ਉਰ [12]ਹਰਖਾਨਾ ॥ [13]ਕਰ ਪਦ ਬੰਦਨ ਬਚਨ ਬਖਾਨਾ ॥੧੯॥ ਤੁਮ ਸੰਗਤ ਕੇ ਨਿਕਟ

---

੧ ਬਾਣੀ ਪੜ੍ਹਦੇ ਹਨ। ੨ ਨਹੀਂ ਵਰਤੇਗੀ। ੩ ਉਚਾਰਿਆ। ੪ ਦੋਵੇਂ ਹਥ ਜੋੜੇ। ੫ ਵੇਖਾ। ੬ ਆਗਿਆ ਵਿਚ। ੭ ਸਿਰ ਨੂੰ ਧਰਦਾ ਹੈ। ੮ ਮੋੜਨ। ੯ ਥੋੜੇ ਸਮੇਂ। ੧੦ ਕਲਜੁਗ ਵਿਚ ਥੋੜਾ ਸਮਾਂ। ੧੧ ਸੰਸਾਰ ਤੋਂ। ੧੨ ਪ੍ਰਸੰਨ। ੧੩ ਹਥ ਜੋੜ ਕੇ ਚਰਨਾਂ ਤੇ ਨਮਸ਼ਕਾਰ ਕੀਤੀ।

ਨ [1]ਜੈਹੋਂ ॥ ਆਨ ਜੀਵ [2]ਦੰਭੀ ਦੁਖ ਦੈਹੋਂ ॥ ਤੁਮਰੇ ਬਚਨ ਜਿ ਸਿੱਖ ਕਮਾਵੈ ॥ ਤਿਨ ਪਰ ਮੇਰੋ ਕਛ ਨ ਬਸਾਵੈ ॥ ੨੦ ॥ ਭੇਟ ਦੇਹ ਬਰ ਗੁਰ ਤੇ ਲੇ ਕਰ ॥ ਬਿਦਾ ਭਯੋ ਚਰਨਨ ਪਰ ਧਰ ਸਿਰ ॥ ਗੁਰ ਸਿਖ ਜੋ ਗੁਰ ਬਚਨ ਕਮਾਵੈ ॥ ਕਲਜੁਗ ਤਹਿ ਕੇ ਨਿਕਟ ਨ ਆਵੈ ॥ ੨੧ ॥ ਭਾਈ ਮੂਲਾ ਜੋ ਗੁਰ ਸੰਗਾ ॥ ਪਿਖਯੋ ਗੁਰੂ ਤਹਿੰ ਬਹੁ ਮਨ [3]ਭੰਗਾ ॥ ਅੰਤਰਯਾਮੀ ਤਿਹ ਗਤ ਜਾਨੀ ॥ ਸ੍ਰੀ ਮੁਖ ਤੇ ਤਬ ਕੀਨ ਬਖਾਨੀ ॥੨੨॥ਅਹੁ ਮੂਲਾ ਕਯਾ ਮਨ ਮਹੁ ਆਈ॥ਸੁਨ ਕਰ ਜੋਰਤ ਬਿਨੌ ਸੁਨਾਈ ॥ ਹੇ ਗੁਰ ਮੈਂ [4]ਰਾਵਰ ਸੰਗ ਆਯੋ ॥ ਮਾਂਗ ਹੁਤੀ ਥੋ [5]ਨਿਕਟ ਬਿਆਹਯੋ ॥ ੨੩ ॥ [6]ਸਾਗਰ ਲਗ [7]ਰਾਵਰ ਸੰਗ ਆਯਾ॥ [8]ਚੈਹੋਂ ਪਾਛੈ ਅਬੈ [9]ਸਿਧਾਯਾ ॥ ਨਤ ਮੁਹਿ ਸਸੁਰ ਔਰ ਕਹਿ ਬਿਆਇ ॥ ਇਸ ਹਿਤ ਸਤਿਗੁਰ ਦੇਹੁ [10]ਰਜਾਇ ॥ ੨੪ ॥ ਸੁਨ ਗੁਰ ਕਹਯੋ [11]ਬਨਜ ਨਿਜ ਭੂਲਾ ॥ ਫਸਤ ਝੂਠ ਮਹੁ ਭਾਈ ਮੂਲਾ ॥ ਕਹਯੋ ਪ੍ਰਭੂ ਹਮ ਨਰ [12]ਕੁਰਿਆਰੇ ॥ ਕਹਾਂ ਸੰਗ ਉਤਰਹਿ ਤੁਹਿ ਪਾਰੇ ॥ ੨੫ ॥ ਅਬ ਕਿਰਪਾ ਕਰ [13]ਆਇਸ ਦੀਜਹਿ ॥ [14]ਪ੍ਰੰਭ ਬੇਨਤੀ ਅਪਰ ਸੁਨੀਜਹਿ ॥ ਅਹੈ [15]ਦਰਿੱਦ੍ਰ ਧਾਮ ਮਹਿੰ ਭਾਰਾ ॥ ਦੇਹੁ ਪਦਾਰਥ ਭੀ ਸੁਖ ਸਾਰਾ ॥ ੨੧ ॥ ਸੁਨ ਸਤਿਗੁਰ ਤਬ ਨਿਜ ਕਰ ਸਾਥਾ ॥ [16]ਰੋਰਨ ਮੁਸ਼ਟ ਦੀਨ ਤਿਹ ਹਾਥਾ ॥ ਜਵਾਹਰਾਤ ਭੇ ਰੋਰ ਅਪਾਰੇ ॥ ਹਰਖਯੋ ਮੂਲਾ ਪੁਨਹਿੰ ਉਚਾਰੇ ॥ ੨੭॥ ਹੇ ਸਤਿਗੁਰ ਜਬ ਮੁਰ ਕੈ ਆਵਹੁ ॥ ਦਾਸ ਜਾਨ ਨਿਜ ਦਰਸ ਦਿਖਾਵਹੁ ॥ ਕਹਯੋ ਗੁਰੂ ਮੂਲੇ ਇਕ ਬੇਰਾ ॥ ਮਿਲਹਿੰ ਜਰੂਰ ਬਚਨ ਏਹ ਮੇਰਾ ॥ ੨੯ ॥

---

੧ ਨਹੀਂ ਜਾਵਾਂਗਾ। ੨ ਪਖੰਡੀ। ੩ ਉਲਟ। ੪ ਆਪ। ੫ ਨਜ਼ਦੀਕ ਨੇੜੇ। ੬ ਸਮੁੰਦਰ ਰੂਪ ਗੁਰੂ ਨਾਨਕ ਸੰਗ ਲਗ ਕੇ। ੭ ਆਪ ਦੇ। ੮ ਚਾਹੁੰਦਾ ਹਾਂ। ੯ ਜਾਣਾ। ੧੦ ਆਗਿਆ। ੧੧ ਵਪਾਰ ਵਿਚ। ੧੨ ਝੂਠੇ। ੧੩ ਆਗਿਆ। ੧੪ ਮੁੜਕੇ। ੧੫ ਦਲਿਦਰ ਘਰ ਵਿਚ। ੧੬ ਮਿਟੀ ਦੇ ਰੋੜਿਆਂ ਦੀ ਮੁਠ ਭਰ ਕੇ ਦਿਤੀ।

ਅਬ ਨੈਨਨ ਕੌ [੧]ਮੀਚਨ ਕੀਜਹਿ ॥ ਜਾਹੁ ਅਬੈ ਨਿਜ ਧਾਮ [੨]ਥਿਰੀਜਹਿ ॥ ਸੁਨ ਮੂਲੇ ਤਬ ਨੈਨ [੩]ਮਿਚਾਏ ॥ ਜਬ ਖੋਲ੍ਹੇ [੪]ਸਲ ਪੁਰ ਪਹੁਚਾਏ ॥ ੨੯ ॥ ਮਿਲੇ ਸਬੰਧੀ ਹਰਖ ਅਪਾਰਾ ॥ ਭਯੋ ਬਿਆਹ ਬਹੁ ਆਨੰਦ ਧਾਰਾ ॥ ਸ੍ਰੀ ਸਤਿਗੁਰ ਤਬ ਅਗ੍ਰ ਸਿਧਾਏ ॥ [੫]ਬਡ ਸਾਗਰ ਕੇ ਤਟ ਪਰ ਆਏ ॥ ੩੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਕਲਜੁਗ ਪ੍ਰਸੰਗ ਬਰਨਨੰ ਨਾਮ ਤੀਸਵੋਂ ਮੰਦਰਹਿ ॥ ੩੦ ॥

ਦੋਹਿਰਾ ॥ ਜਿਹ ਦਰਸੇ ਜਮ ਨਹਿੰ [੬]ਭਿਟੈ ਐਸੇ ਦੀਨ ਦਿਆਰ ॥
ਚਲੇ ਨਾਹਰੂ ਦੇਸ ਕੋ ਜੋ ਸਾਗਰ ਬਿਚਕਾਰ ॥ ੧ ॥

ਚੌਪਈ ॥ ਮਰਦਾਨੇ ਸੋਂ ਬੋਲੇ ਤਬ ਹੀ ॥ ਵਾਹਿਗੁਰੂ ਜਪ ਆਵਹੁ ਅਬ ਹੀ ॥ ਊਪਰ ਸਾਗਰ ਕੇਰ ਕ੍ਰਿਪਾਲਾ ॥ [੭]ਜੁਗ ਕੋ ਲੇ [੮]ਗਮਨੇ [੯]ਤਤ ਕਾਲਾ ॥ ੨ ॥ ਗੁਰੂ ਕਰੈਂ [੧੦]ਸੋਹੰ ਕੋ ਜਾਪੂ ॥ ਚਲੇ ਜਾਤ ਕਿਤ ਛੁਵੈ ਨ ਆਪੂ ॥ ਸਾਗਰ ਬੀਚ ਪਹੂਚੇ ਜਬ ਹੀ ॥ ਜਾਪ ਵਾਹਿਗੁਰੂ ਕੋ ਤਜ ਤਬ ਹੀ ॥ ੩ ॥ ਸੋਹੰ ਕਹਿਨ ਲਗਾ ਮਰਦਾਨਾ ॥ ਸ੍ਰੀ ਗੁਰ [੧੧]ਸਮਤਾ ਚਹਿਤ [੧੨]ਅਯਾਨਾ ॥ ਬੂਢਨ ਲਗਾ [੧੩]ਸਿੰਧ ਕੇ ਮਾਹੀਂ ॥ ਬਹੁ [੧੪]ਡੁਬਕੀ ਲੀਨੀ ਜਬ ਤਾਹੀਂ ॥ ੪ ॥

ਦੋਹਿਰਾ ॥ [੧੫]ਗ੍ਰੀਵ ਫੇਰ ਸ੍ਰੀ ਗੁਰ ਪਿਖਾ [੧੬]ਭੀਗ ਗਏ ਜਿਹ [੧੭]ਚੀਰ ॥
ਬੂਡਤ ਤਿਹ ਕੋ ਜਾਨ ਕੈ ਬੋਲੇ [੧੮]ਗੁਨੀ ਗਹੀਰ ॥ ੫ ॥

ਸ੍ਰੀ ਮੁਖ ਵਾਕ—ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ

---

੧ ਬੰਦ ਕਰੀਐ । ੨ ਇਸਥਿਤ । ੩ ਅਖਾਂ ਮੀਟੀਆਂ । ੪ ਸਿਆਲਕੋਟ । ੫ ਵਡੇ ਸਮੁੰਦਰ ਦੇ ਕਿਨਾਰੇ । ੬ ਨਹੀਂ ਪ੍ਰਾਪਤ ਹੋਵੇਗਾ । ੭ ਦੋਹਾਂ ਨੂੰ ਬਾਲਾ ਤੇ ਮਰਦਾਨਾ । ੮ ਚਲੇ । ੯ ਸੀਘਰ । ੧੦ ਸੋਹੰ ਮੰਤ੍ਰ ਨੂੰ । ੧੧ ਸਦਰਸਤਾ ਬਰਾਬਰੀ । ੧੨ ਅਨਜਾਣ ਮਰਦਾਨਾ । ੧੩ ਸਮੁੰਦਰ ਵਿਚ । ੧੪ ਡੁਬਕੀਆਂ । ੧੫ ਸਤਿਗੁਰੂ ਜੀ ਨੇ ਗਰਦਨ ਨੂੰ ਪਿਛੇ ਮੋੜ ਕੇ ਵੇਖਿਆ । ੧੬ ਭਿਜ ਗਏ । ੧੭ ਕਪੜੇ । ੧੮ ਗੁਣਾਂ ਦੇ ਸਮੁੰਦਰ ਗੁਰੂ ਜੀ ।

ਕੀ ਕਰਣੀ ਕਾਹੇ ਧਾਵਹੁ ॥ ੧ ॥

ਚੌਪਈ ॥ ਸੁਨ ਸਮਝਿਓ ਪੁਨ ਮਨ ਮਰਦਾਨਾ ॥ ਵਾਹਿਗੁਰੂ ਕੋ ਜਾਪ ਬਖਾਨਾ ॥ [1]ਅਗ੍ਰਜ ਹੀ ਸਮ ਚਲਤਾ ਭਯੋ ॥ [2]ਸਿੰਧ ਡੂਬਨੇ ਤੇ ਰਹਿ ਗਯੋ ॥ ੬ ॥ ਇਸ ਪ੍ਰਕਾਰ [3]ਗੇ ਸਾਗਰ ਪਾਰਾ ॥ ਪਹੁੰਚੇ ਟਾਪੂ ਕੇਰ ਮਝਾਰਾ ॥ ਹਾਰੂ ਨਗਰ ਬਿਖੈ ਜਬ ਗਏ ॥ ਇਕ [4]ਤਰ ਨੀਚੇ ਬੈਠਤ ਭਏ ॥ ੭ ॥ [5]ਭੂਪ ਪ੍ਰਜਾ ਤਿਹ ਦੇਸ [6]ਮਝਾਰੀ ॥ ਸਭ [7]ਸਰੇਵਰੇ ਕੋ ਅਨਸਾਰੀ ॥ ਜਬ ਬਰਖਾ ਕੀ ਹੋਵੈ ਚਾਹੀ ॥ ਜਾਚਤ ਨਰ ਸਭ ਤਹਿ ਕੇ [8]ਪਾਹੀ ॥ ੮ ॥

ਦੋਹਿਰਾ ॥ ਬਰਖਾ ਤਬ ਤੇ ਹਟ ਗਈ ਜਬ ਤੇ ਬੈਠੇ ਜਾਇ ॥
ਲਗੇ ਖੇਤ [9]ਸੂਕਨ ਸਰਬ ਕੋ ਨਹਿੰ ਹੋਤ ਉਪਾਇ ॥ ੯ ॥

ਚੌਪਈ ॥ ਖਿੰਚੀ [10]ਕਲਾ ਤਾਹਿ ਕੀ [11]ਸਗਰੀ ॥ ਜੋ ਗੁਰ ਬਨਿਓਂ ਹੁਤੋ ਸਭ ਨਗਰੀ ॥ ਜਬ ਬਰਖਾ ਕੀ ਭੀ ਬਹੁ [12]ਚਾਹੀ ॥ [13]ਨਰ ਮਿਲ ਗੇ ਸਰੇਵਰੇ ਪਾਹੀ ॥ ੧੦ ॥ ਅਪਨ ਮੰਤ੍ਰ ਬਿਧ ਸੰਗ ਉਚਰਿਯੋ ॥ [14]ਮੇਹੁੰ ਨ ਪਰਾ ਜਤਨ ਕਰ ਹਰਿਯੋ ॥ ਕਿਤਕ ਮਨਜ ਗੁਰ ਪੈ ਚਲ ਆਏ ॥ ਤਿਨ ਸੋਂ ਬੂਝਨ [15]ਗਿਰਾ ਅਲਾਏ ॥ ੧੧ ॥ ਕਿਉਂ [16]ਚਿੰਤਾਤੁਰ ਤੁਮ ਹੋ ਬੈਸੇ ॥ ਕਹੋ [17]ਕੁਕਾਜ ਭਯੋ ਹੈ ਕੈਸੇ ॥ ਸੁਨ ਬੋਲੇ ਜੇ ਮਨਜ [18]ਦੁਖਾਰੇ ॥ ਜਬ ਬਿਨ ਸੂਕੇ ਸਰਬ [19]ਕਿਦਾਰੇ ॥ ੧੨ ॥ [20]ਮੇਹ ਦੇਤ ਥੋ ਗੁਰੂ ਹਮਾਰਾ ॥ ਅਬ ਕਹਿ ਰਹਿਓ ਨ ਬਰਖਿਓ [21]ਬਾਰਾ ॥ ਸ੍ਰੀ ਗੁਰ ਕਹਿੰ ਸਿਮਰਹੁ ਸਤਿਨਾਮੂ ॥ ਦੂਹੂ

---

੧ ਪਹਿਲੇ ਵਰਗਾ। ੨ ਸਮੁੰਦਰ। ੩ ਗਿਆ। ੪ ਦਰਖਤ। ੫ ਉਥੋਂ ਦੇ ਰਾਜੇ ਦੀ ਰਯਤ। ੬ ਵਿਚ। ੭ ਸਰੇਵੜੇ ਦੇ ਕਹੇ ਚਲਣ ਵਾਲੇ। ੮ ਪਾਸ। ੯ ਸੁਕਦੇ। ੧੦ ਸ਼ਕਤੀ ਖਿਚ ਲਈ ਗੁਰੂ ਜੀ ਨੇ। ੧੧ ਸਾਰੀ। ੧੨ ਉਤਸ਼ਾਹ। ੧੩ ਮਨੁਖ ਮਿਲ ਕੇ ਸਰੇਵੜੇ ਪਾਸ ਗਏ। ੧੪ ਬਾਰਸ਼ ਨਾ ਪਈ। ੧੫ ਬਾਣੀ। ੧੬ ਚਿੰਤਾਵਾਨ। ੧੭ ਖੋਟਾ ਕੰਮ। ੧੮ ਦੁਖੀ। ੧੯ ਖੇਤੀਆਂ। ੨੦ ਮੀਂਹ ਸਾਡਾ ਗੁਰੂ ਦੇਂਦਾ ਸੀ। ੨੧ ਜਲ।

ਲੋਕ ਮਹਿ ਆਵੈ [1]ਕਾਮੂ ॥ ੧੩ ॥ ਤਜ ਸਰੇਵਰੇ ਕੀ ਅਬ ਸੇਵਾ ॥ ਜਾਚਹੁ ਏਕੰਕਾਰ [2]ਅਭੇਵਾ ॥ ਸੁਨਕੈ ਕਹੈਂ ਜੁ ਗੁਰੂ ਹਮਾਰਾ॥ ਆਪਨ ਕੋ ਕਹਿ ਹੈ ਕਰਤਾਰਾ ॥ ੧੪ ॥ ਜੈਸੇ ਬ੍ਰਿੱਖ ਬੀਜ ਤੇ ਜਾਮਹਿ । ਬੀਜ ਬ੍ਰਿੱਖ ਤੇ ਹੈ [3]ਅਭਰਾਮਹਿ ॥ ਤਿਉਂ ਮਾਨੁਖ ਤੇ ਮਾਨੁਖ ਹੋਈ ਅਪਰ ਨ ਕਰਤਾ ਲਖੀਯੋ ਕੋਈ ॥ ੧੫ ॥ ਐਸ ਹਮੈਂ ਉਪਦੇਸ਼ ਦ੍ਰਿੜਾਯੋ ॥ ਨਾਨਾ ਜੁਗਤ ਸੰਗ ਸਮਝਾਯੋ ॥ ਕਹਿੰ ਸਤਿਗੁਰ ਤੁਮ ਭੂਲੇ ਭਾਈ ॥ ਮਾਨਖ [4]ਬਪਰਾ ਕਰਤਾ ਨਾਈ ॥ ੧੬ ॥ ਜੇ [5]ਚਹੁ ਬਰਖਾ ਪੁਨ [6]ਕਲਿਆਨ ॥ ਕਰੋ [7]ਤਿਹਾਵਲ ਬਿਨੈ ਬਖਾਨ ॥ ਇਹ ਬਿਧ ਸੁਨ ਕੈ ਗੁਰੂ [8] ਸਮੀਪਾ ॥ ਨਰ ਚਲ ਗਏ ਨਿਕਟ [9]ਅਵਨੀ ਪਾ ॥ ੧੭ ॥ ਸਰਬ ਬ੍ਰਿਦੰਤ ਤਬੀ ਕਹਿ ਦੀਨਾ ॥ ਗੁਰ ਢਿਗ ਮਿਲੇ ਤਿਹਾਵਲ ਕੀਨਾ ॥ ਕੀ ਅਰਦਾਸ ਜਬੈ [10]ਕਰ ਜੋਰੀ ॥ ਤਬ ਹੀ ਉਠੀ [11]ਘਟਾ ਘਨਘੋਰੀ ॥ ੧੮ ॥ ਬਾਰ ਧਰਾ ਪਰ ਪਰਯੋ ਬਿਸਾਲਾ ॥ ਹਰਖ ਭਯੋ ਸਭ ਕੋ ਤਿਹ ਕਾਲਾ ॥ ਭੂਪ ਪ੍ਰਜਾ ਜੁਤ ਗੁਰੂ ਅਗਾਰੀ ॥ ਅਤਿ ਨਿੰਮ੍ਰਤ ਹੋਇ ਬਿਨੈ ਉਚਾਰੀ ॥ ੧੯ ॥ ਨਿਜ ਉਪਦੇਸ਼ ਦੀਜੀਏ ਅਬ ਹੀ ॥ ਕਰੋ ਸਿੱਖ ਸੇਵੈਂ ਹਮ ਸਬ ਹੀ ॥ [12]ਕਲਾ [13]ਬਿਸਾਲ [14]ਬਿਲੋਕ ਤੁਮਾਰੀ ॥ ਸ਼ਰਨ [15]ਗਹੀ ਅਬ ਕਰਹੁ ਸੰਭਾਰੀ ॥ ੨੦ ॥

ਦੋਹਿਰਾ ॥ [16]ਪਗ ਕੀ ਪਾਹੁਲ ਦੀਨ ਗੁਰ ਕੀਨੇ ਸਰਬ ਨਿਹਾਲ ॥
ਸੱਤਿਨਾਮ ਉਪਦੇਸ਼ ਦੇ [17]ਕਾਟੇ ਬੰਦ ਬਿਸਾਲ ॥ ੨੧ ॥

ਚੌਪਈ ॥ਧਰਮਸਾਲ ਗੁਰ ਤਹਿ ਬਨਵਾਈ॥ [18]ਟੇਢੇ ਚਲਤ

---

੧ ਕੰਮ । ੨ ਭੇਦ ਤੋਂ ਰਹਿਤ । ੩ ਸੁੰਦਰ । ੪ ਵਿਚਾਰਾ । ੫ ਚਾਹੁੰਦੇ ਹੋ । ੬ ਮੁਕਤੀ । ੭ ਕੜਾਹ ਪ੍ਰਸ਼ਾਦ । ੮ ਪਾਸ ਬੈਠੇ ਪੁਰਸ਼ । ੯ ਰਾਜੇ ਪਾਸ । ੧੦ ਹਥ ਜੋੜ ਕੇ । ੧੧ ਬਦਲ ਇਕ ਰਸ । ੧੨ ਸ਼ਕਤੀ । ੧੩ ਬਹੁਤ । ੧੪ ਦੇਖ ਕੇ । ੧੫ ਪਕੜੀ । ੧੬ ਚਰਨਾਂ ਦਾ ਅੰਮ੍ਰਿਤ । ੧੭ ਜਨਮ ਮਰਨ ਦੇ ਬੰਦਨ ਕਟ ਦਿਤੇ । ੧੮ ਵਿੰਗੀ ।

ਚੌਪਈ ॥ ਸ੍ਰੀ ਨਾਨਕ ਸੁਨ ਕੀਨ ਉਚਾਰਾ ॥ ਸੱਚ ਖੰਡ ਮਹੁ ਗੁਰੂ ਹਮਾਰਾ ॥ ਜਾਹਿੰ ਦਰਸਬੇ ਤਿਨਕੇ ਕਾਰਨ ॥ ਕਰੋ ਖੁਸ਼ੀ ਹੇ ਨਾਥ ਉਚਾਰਨ ॥ ੨੨ ॥ ਸੁਨ ਤਬ ਮੰਗਲ ਨਾਥ ਅਲਾਯੋ ॥ ਹੇ ਗੁਰ ਸਚਖੰਡ ਕਿਹ ਬਿਨ ਆਯੋ ॥ ਜਹਿੰ ਨਿਰੰਕਾਰ ਗੁਰੂ ਤੁਹਿ ਬਾਸਾ ॥ ਅਹੈ ਸਕਲ ਜਗ ਜਾਹਿ ਤਮਾਸਾ ॥ ੨੩ ॥ ਸੁਨ ਸ੍ਰੀ ਗੁਰ ਨਾਨਕ ਤਿਹ ਬਾਰਾ ॥ ਸੋ ਦਰ ਕੇਹਾ ਸਬਦ ਉਚਾਰਾ ॥ ਸੁਨ ਸਿੱਧਨ ਅਤ ਹਰਖ ਬਢਾਯਾ ॥ ਧੰਨ ਗੁਰੂ ਨਾਨਕ ਮੁਖ ਗਾਯਾ ॥ ੨੪ ॥

ਦੋਹਿਰਾ ॥ ਸਬ ਸਿੱਧਨ ਕਰ ਜੋਰ ਕੈ ਅਸਬਿਧ ਬਿਨੋ ਸੁਨਾਇ ॥
[1]ਖੇਲਹੁ ਜਹਿੰ ਇੱਛਾ ਪ੍ਰਭੋ ਹਮ ਸਭ [2]ਆਇਸ ਮਾਹਿ ॥ ੨੫ ॥

ਚੌਪਈ ॥ [3]ਸਾਦਰ ਕੇ ਬਚ ਸੁਨੇ ਸੁਨਾਏ ॥ [4]ਅਗੂਜ ਸੰਗ ਚਲੇ ਪਹੁਚਾਏ ॥ ਕਰਤ ਪ੍ਰੇਮ ਸਭ ਸਿੱਧ ਹਟਾਏ ॥ ਆਗੈ ਪੁਨ ਸ੍ਰੀ ਗੁਰੂ ਸਿਧਾਏ ॥ ੨੬ ॥ ਗੁਰ ਸੋਂ ਪੂਛਤ ਭਾ ਮਰਦਾਨਾ ॥ ਨਾਥ ਨਾਮ ਸਭ ਕਰੋ ਬਖਾਨਾ ॥ ਜਿਤਨੇ ਜਤੀ ਕਹੋ ਤਿਨ ਨਾਮੂ ॥ ਕਿਤਨੇ ਸਿੱਧ ਭਏ ਸੁਖ ਧਾਮੂ ॥ ੨੭ ॥ ਸ੍ਰੀ ਗੁਰ ਭਨਹਿੰ ਸਿੱਧ ਹੈਂ ਜੇਤੇ ॥ ਨਾਥ ਨਾਮ ਕਹਿਲਾਵਹਿੰ ਤੇਤੇ ॥ ਇਨ ਮਹਿੰ ਨੌਂ ਜਿ ਨਾਥ ਸੁਭ ਜਾਨੂ ॥ ਸੋ ਮੈਂ ਤੁਝ ਸੰਗ ਕਰਤ ਬਖਾਨੂ ॥ ੨੮ ॥ ਪ੍ਰਾਨਨਾਥ ਇਕ ਗੋਪੀ ਚੰਦ ॥ ਸੁਰਤ ਨਾਥ ਜਿਨ ਨਹਿੰ ਜਮ ਫੰਧ ॥ ਗੋਰਖ ਮਛੰਦਰ ਮੰਗਲ ਨਾਥ ॥ ਚਰਪਟ ਚੰਬਾ ਘੁੱਗੂ ਸਾਥ ॥ ੨੯ ॥ ਅਬ ਜੋ ਜਤੀ ਸੁਨਹੁ ਦੇ ਕਾਨਾ ॥ ਲਛਮਨ ਗੋਰਖ ਅਰ ਹਨੂਮਾਨਾ ॥ ਭੀਸ਼ਮ ਭੈਰਵ ਦੱਤ ਪਛਾਨੋ ॥ ਚੌਰਾਸੀ ਸਭ ਸਿੱਧ ਬਖਾਨੋ ॥ ੩੦ ॥ ਸੂਰ ਸਿੱਧ ਲਹੁਰੀਪਾ ਭੰਗਰ ॥ ਹਾਜੀ ਰਤਨ ਖਿੰਥੜਾ ਝੰਗਰ ॥ ਕੇਵਲ ਕਰਨ ਜਾਲਕਾ ਸੰਗਰ ॥ ਸੰਮੁਖ ਨਿਰਤ ਬਿਮਲ ਕਾਲੰਗਰ ॥੩੧॥

---

੧ ਵਿਚਰਹੁ। ੨ ਆਪ ਦੀ ਆਗਿਆ ਵਿਚ। ੩ ਸਹਿਤ ਆਦਰ ਦੇ ਬਚਨ। ੪ ਅਗੇ।

ਪੂਰਨ ਨਾਸਿਕ ਔ ਘਟ ਊਰਮ ॥ ਭਰਥਰਿ ਈਸਰ ਪਰਬਤ ਧੂਰਮ॥ ਜੋਤ ਮਗਨ ਸਿੱਧ ਸੈਨ ਹਨੀਫਾ ॥ ਰਾਇ ਐਨ ਪਤ ਪ੍ਰਾਨ ਕਨੀਫਾ ॥ ੩੨ ॥ ਬਿਮਲ ਜੋਤ ਸੀਤਲ ਜਲ ਗਿਰਵਰ ॥ ਚਤਰ ਬੈਨ ਮੁਕਤੀਸਰ ਗਿਰ ਧਰ ॥ ਸੂਰ ਸੈਨ ਗਿਰ ਬੋਧ ਪਲਕ ਨਿਧਿ ॥ ਸੰਭੂ ਮਗਨ ਧਾਰ ਕਨਕਾ ਸਿਧਿ ॥ ੩੩ ॥ ਗੌਨ ਗੁਵਾਲ ਕਾਲਿੰਦ੍ਰੇ ਦਰਸਨ ॥ ਚਲਤ ਜੋਤ ਤੁਲਸਾ ਗੋਵਰਧਨ ॥ ਕੇਵਲ ਕਰਮੀ ਕਲਾ ਬਿਲਾਸੀ ॥ ਭੂਤਵੇ ਕੇਸ ਕਰਨ ਕ੍ਰਮ ਨਾਸੀ ॥ ੩੪ ॥ ਸੰਘਰ ਕਿਸਨ ਕੁਆਰ ਅਸਰ ਨਿਧ ॥ ਪਲਕਾ ਟਾਮ ਕੁਮਾਰ ਰਾਮ ਸਿਧ ॥ ਮੀਰ ਹੁਸੈਨੀ ਆਪੰ ਰੂਪੀ ॥ ਮੀਰ ਜੰਬੀਲ ਕਲੇਸੰ ਧੂਪੀ ॥ ੩੫ ॥ ਜੋਗਾ ਹਰੇ ਖੁਲਾਸ ਬਚਿੱਤ੍ਰਾ ॥ ਕੇਵਲ ਕਰਮੀ ਯੋਗ ਪਵਿੱਤ੍ਰਾ ॥ ਸੰਭਾਲਕਾ ਬਿਹੰਗਮ ਜੋਗੀ ॥ ਬ੍ਰਹਮੰ ਜੋਗੀ ਬ੍ਰਹਮੰ ਭੋਗੀ ॥ ੩੬ ॥ ਸ੍ਰਸੁਤੀ ਬਿਸਨਪਤੀ ਗੰਧਾਰੀ ॥ ਵਾਸੀ ਗੁਫਾ ਬ੍ਰਹਮ ਬ੍ਰਤ ਧਾਰੀ ॥ ਮੁਗਲ ਜੋਗ ਚੌਰਾਸੀ ਗਨਿਯੇਂ ॥ ਸਰਬ ਨਾਮ ਸਿੱਧਨ ਕੇ ਜਨਿਯੇਂ ॥ ੩੭॥ ਮਰਦਾਨਾ ਸੁਨ ਬੂਝਤ ਭਾ ਤਬ ॥ ਤੁਮ ਜੋ ਕਹੇ ਸੁ ਜਾਨੇ ਮੈਂ ਸਬ ॥ ਏਕ ਸੰਦੇਹ ਨਿਵਾਰਨ ਕੀਜੈ॥ਬਹੁਰੋ ਚਲਨ ਗੈਲ ਪਗ ਦੀਜੈ॥੩੮॥

ਦੋਹਿਰਾ॥ ਭੋਗ ਨ ਕੀਨੇ ਨਾਰ ਸੋਂ ਐਸੇ ਲੋਕ ਅਨੇਕ ॥
ਖਸਟ ਜਤੀ ਤੁਮ ਕਿਉਂ ਕਹੋ ਮੁਝ ਸੰਸੇ ਭਾ ਏਕ ॥ ੩੯ ॥

ਚੌਪਈ ॥ਸੁਨ ਸ੍ਰੀ ਸਤਿਗੁਰ ਬੈਨ ਉਚਾਰੇ॥ ਨਹੀਂ ਜਤੀ ਜੋ ਤੋਹਿ ਬਿਚਾਰ ॥ ਸਰਬ ਰਿਖੀਕ ਬਿੰਦ ਦ੍ਰਵ ਜਾਵੈ ॥ ਜਤੀ ਸੋਇ ਕਿਤ ਤੇ ਨ ਗਨਾਵੈ ॥ ੪੦ ॥ ਨੈਨ ਰੂਪ ਪਿਖ ਰਹਿਯੋ ਲੁਭਾਈ॥ ਤਾਹੀ ਸਮੇਂ ਨੈਨ ਦਰ ਜਾਈ ॥ ਤੀਅ ਰਸ ਸੁਨਹਿੰ ਜਬਹਿ ਦੇ ਕਾਨਾ॥ ਜਾਇ ਸ੍ਰਵਨ ਦਰ ਬਿੰਦ ਲੁਭਾਨਾ ॥੪੧॥ ਮੁਖ ਤੇ ਤਰਨੀ ਰਸ ਕੀ ਬਾਤ ॥ ਹਿਤ ਸਿਉਂ ਲਾਇ ਕਹਿਤ ਇਵ ਜਾਤ ॥ ਕਰਹਿ ਸਪਰਸ ਅੰਗਨਾ ਅੰਗਾ ॥ ਤਹਿ ਬਿਧ ਜਾਵਹਿ ਬਿੰਦ ਨਿਸੰਗਾ ॥੪੨॥

ਦੋਹਿਰਾ ॥ ਅਸਟ ਬਿਧਨ ਕੋ ਭੋਗ ਹੈ ਤਿਨ ਤੇ ਜੋ ਵਿਪ੍ਰੀਤ ॥
ਪੂਰਨ ਜਤੀ ਸੁ ਜਾਨੀਏਂ ਲੀਨ ਕਾਮ ਤਿਨ ਜੀਤ ॥ ੪੩ ॥
ਚੌਪਈ ॥ ਖਸਟ ਜਤੀ ਹੈਂ ਔਰ ਨ ਕੋਈ ॥ ਇਕ ਅਬ ਪਰਗਟ ਹੈ ਸਭ ਲੋਈ ॥ ਸੁਨ ਮਰਦਾਨੇ ਪਗ ਸਿਰਨਾਯੋ॥ ਚਲਹੁ ਸਤਿਗੁਰੂ ਜਿਤ ਚਿਤ ਚਾਯੋ ॥ ੩੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸਿੱਧ ਮੰਡਲੀ ਪ੍ਰਸੰਗ ਬਰਨਨੰ ਨਾਮ ਚਾਲੀਸਮੋ ਮੰਦਰਹਿ ॥ ੪੦ ॥

ਦੋਹਿਰਾ ॥ ਰਿਦੇ ਪਦਾਰਥ ਚਾਹਿ ਜੇ ਸਤਗੁਰ ਚਰਨ ਸਰੇਉ ॥
ਜੀਵਤ ਪਾਵਹੁ ਸਰਬ ਸੁਖ ਅੰਤ ਮੁਕਤ ਕੋ ਲੇਹੁ ॥ ੧ ॥
ਅਗ੍ਰਜ ਗਮਨੇ ਸ੍ਰੀ ਗੁਰੂ ਗਏ ਏਕ ਅਸਥਾਨ ॥
ਕਾਕ ਭਸੁੰਡ ਬੈਠੋ ਜਹਾਂ ਬਿਹੰਗਨ ਬਿਖੈ ਮਹਾਨ ॥ ੨ ॥
ਚੌਪਈ ॥ ਬਿਹੰਗ ਹੈਂ ਅਨ ਗਨ ਜਹਿਵਾ ॥ ਕਥਾ ਬਖਾਨਤ ਸਭ ਮਹਿੰ ਤਹਿਵਾ ॥ ਭੋਗ ਕਥਾ ਕਾ ਪਾਯਾ ਸਬਹੀ ॥ ਸਬਦ ਰਬਾਬੀ ਗਾਯਾ ਤਬਹੀ ॥ ੩ ॥ ਸੁਨਤ ਪ੍ਰੇਮ ਮਹਿੰ ਨੈਨ [1]ਮੁੰਦਾਏ ॥ ਕਛੁ ਚਿਰ ਗਾਇ ਭੋਗ ਤਬ ਪਾਏ ॥ ਲੋਚਨ ਕਾਕ ਭਸੁੰਡ ਉਘਾਰੇ ॥ ਮਦਰ ਮ੍ਰਿਦਲ ਮੁਖ ਬਚਨ ਉਚਾਰੇ ॥ ੪ ॥ ਕਹਿ ਕੋ ਏਹੁ ਸਬਦ ਤਹਿ ਗਾਵਾ ॥ ਮਹਾਂ ਮੋਹ ਬਨਕੋ ਜੋ [2]ਦਾਵਾ ॥ ਸੁਨ ਮਰਦਾਨੇ ਬਚਨ ਬਖਾਨਾ ॥ ਸ੍ਰੀ ਨਾਨਕ ਪ੍ਰਭ ਸਭ ਗੁਨ ਖਾਨਾ ॥ ੫ ॥ ਇਨ ਕੋ ਸ਼ਬਦ ਅਹੈ ਜੋ ਗਾਵਾ ॥ ਨਿਰੰਕਾਰ ਅਵਤਾਰ ਸੁਹਾਵਾ ॥ ਕਾਕ ਭਸੁੰਡ ਸੁਨਿਓਂ ਇਵ ਕਾਨਾ ॥ ਤੂਰਨ ਆਇ ਚਰਨ ਲਪਟਾਨਾ ॥ ੬ ॥ ਇਹੁ ਸੁਧ ਮੋ ਕੋ ਹੁਤੀ ਅਗਾਰੀ ॥ ਪ੍ਰਗਟੈ ਗੁਰ ਕਉ ਕਾਲ ਮਝਾਰੀ ॥ ਜਾਉ [3]ਬਿਲੋਕੋਂ ਰੂਪ ਕ੍ਰਿਪਾਲਾ ॥ਯਹੀ ਚਾਹਿ ਥੀ ਰਿਦੈ ਬਿਸਾਲਾ ॥ ੭ ॥ ਦੈਵ ਜੋਗ ਤੇ ਆਏ ਸਮੀਪਾ ॥ ਦੀਨ

੧ ਅੱਖਾਂ ਮੀਟੀਆਂ । ੨ ਡੌ ਅਗਨੀ । ੩ ਵੇਖੇ ।

ਦਰਸ ਬੇਦੀ ਕੁਲ ਦੀਪਾ ॥ ਕੀਨ ਮਨੋਰਥ ਪੂਰਨ ਮੇਰਾ॥ਲੋਚਨ ਸੰਗ ਰੂਪ ਤਬ [1]ਹੇਰਾ ॥ ੮ ॥ ਕਲੀਕਾਲ ਮਤ ਮੰਦ ਬਿਮੂਢਾ ॥ ਧਰਮ ਭ੍ਰਿਸ਼ਟ ਭੇ ਮੋਹਿ ਅਰੂਢਾ ॥ ਤਿਨ ਕੋ ਦੇਨੇ ਹੇਤ ਸੁ ਪੰਥਾ ॥ ਜੀਵਨ ਰਿਦੇ ਮੁਕਤ ਕੀ ਗ੍ਰੰਥਾ ॥ ੯ ॥ ਧਰ ਪਰ ਨਰ ਸਰੀਰ ਕੋ ਧਾਰਾ ॥ ਤੀਨ ਲੋਕ ਕੇ ਤੁਮ ਆਧਾਰਾ ॥ ਆਇ ਜਿ ਰਾਵਰ ਚਰਨਨ ਸਰਨਾ ॥ ਕਿਉਂ ਨ ਤਰੈ ਜਗ ਜਨਮਹੁ ਮਰਨਾ ॥ ੧੦ ॥ ਕਰਹਿ ਬਚਨ ਤੁਮਰੇ ਜੁ ਆਵਨ ॥ ਸੋ ਨਰ ਦੇਹਿ ਕਰੈ ਹੈ ਪਾਵਨ ॥ ਜਿਸ ਮਹਿੰ ਸ਼ਕਤ ਗਿਆਨ ਕੀ ਰਾਖੀ॥ ਤਹਿ ਪਢ ਕਿਉਂ ਨ ਹੋਇੰ ਗਤ ਕਾਂਖੀ ॥੧੧॥

ਦੋਹਿਰਾ ॥ ਸ੍ਰੀ ਨਾਨਕ ਬੋਲੇ ਤਬਹਿ ਸਬ ਗੁਨ ਮਹਿੰ ਪਰਧਾਨ ॥
ਭਗਤ ਨਿਰੰਤਰ ਕਰਤ ਹੋ ਸ੍ਰੋਤਰ ਬਿਖੈ ਮਹਾਨ ॥ ੧੨ ॥

ਚੌਪਈ ॥ ਸ੍ਰੋਤਾ ਜਗ ਮਹਿ ਪੰਚ ਪ੍ਰਕਾਰਾ ॥ ਸੋ ਹੌਂ ਤੁਮ ਸੋਂ ਕਰੋਂ ਉਚਾਰਾ ॥ ਰਾਗ ਰਾਗਨੀ ਸਮਝਹਿ ਏਕਾ ॥ ਦੂਜੇ ਸੁਰ ਕੋ ਲਖਹਿ ਬਿਬੇਕਾ ॥ ੧੩ ॥ ਤੀਜੇ ਤਾਲ ਸੁਨਹਿ ਹਿਤ ਦੇਯ ॥ਚਤਰਥ ਬਾਦਤ ਤੇ ਰਸ ਲੇਯ ॥ ਪੰਚਮ ਸ਼ਬਦ ਅਰਥ ਕੋ ਚੀਨਾ ॥ ਤਾਤਪਰਜ ਸਮਝਤ ਪ੍ਰਬੀਨਾ ॥ ੧੪ ॥ ਸੋ ਸਭਹਨ ਤੇ ਲਖਹੁ ਮਹਾਨਾ ॥ ਅਰਥ ਸਮਝ ਕੈ ਗੁਨਤ ਸੁਜਾਨਾ ॥ ਅਰਥ ਵਿਚਾਰਹਿ ਜੋ ਹਿਤ ਲਾਇ ॥ ਸੋ ਸ੍ਰੋਤਾ ਰਸ ਸੋਂ ਤ੍ਰਿਪਤਾਇ ॥ ੧੫ ॥ ਔਰ ਜਿ ਸ੍ਰੋਤਾ ਚਾਰ ਪ੍ਰਕਾਰੀ ॥ [3]ਛੀਲ ਸੁ ਖਾਨ ਬਿਖੈ ਹਿਤ ਧਾਰੀ ॥ ਯਾਂਤੇ ਹੋ ਸਭ ਵਿਖੇ ਵਡੇਰੇ ॥ ਸਮਝ ਅਰਥ ਸੁਖ ਪਾਇ ਘਨੇਰੇ ॥੧੬ ॥ ਸਤਿ ਸੰਗਤ ਕੋ ਰਸ ਤੁਮ ਚੀਨੋ ॥ ਚਿਰੰਜੀਵ ਵਡ ਪਦ ਕੋ ਲੀਨੋ ॥ ਕਰੀ ਪਰਸਪਰ ਦੁਹ ਦਿਸ ਬੰਦਨ ॥ ਅਗ੍ਰਜ ਗਮਨੇ ਦੋਖ ਨਿਕੰਦਨ ॥ ੧੭ ॥ ਜਿਹ ਠਾਂ ਦੱਤਾ ਤ੍ਰੇਯ ਸੁਜਾਨਾ ॥ ਹਾਥ ਆਮਲਕ ਆਤਮ ਗਿਆਨਾ ॥ ਜਿਨ ਕੀਨੋ ਹੈ ਮਗ ਸਨਿਆਸਾ ॥ ॥ ਭਾ [4]ਬਿਰੱਕਤ ਬਹੁ ਫਿਰਿਓ ਉਦਾਸਾ ॥

੧ ਦੇਖਾ। ੨ ਇਛਾ। ੩ ਛਿਲੜ ਸਮਾਨ। ੪ ਬਿਰੱਕਤ ਸਾਧੂ।

੧੮ ॥ ਤਹਿ ਕੋ ਨਿਕਟ ਜਾਇ ਤੇ [1]ਠਾਂਢੇ ॥ ਸੋ [2]ਪਉਢਿਯੋ ਉਰ ਆਨੰਦ [3]ਬਾਢੇ ॥ ਕਹਿ ਮਰਦਾਨਾ ਇਸੈ ਬੁਲੀਜੈ ॥ ਬਹੁਰੋ ਅਪਨੋ ਗਿਆਨ ਭਨੀਜੈ ॥ ੧੯ ॥

ਦੋਹਿਰਾ ॥ ਕਹਿੰ ਗੁਰ ਨਾਨਕ [4]ਦੱਤ ਜੀ ਉਠਹੋ ਦੇਹੁ ਦਿਦਾਰ ॥
ਸ੍ਰੋਨ ਬਚਨ ਸੁਨ ਕੈ ਉਠਯੋ ਸਿਰ ਗੁਰ ਚਰਨਨ ਧਾਰ ॥ ੨੦ ॥

ਚੌਪਈ ॥ ਗਿਆਨ ਬਚਨ ਮਿਲ ਆਪਸ ਮਾਹੀ ॥ ਹਰਖਤ ਭੇ [5]ਦੁਹ ਦਿਸ ਸੁਖ ਪਾਹੀ ॥ ਕੇਤਕ ਕਾਲ ਬੈਠ ਤਹਿ ਪਾਸਾ ॥ ਚਲਨ ਤਿਆਰ ਭਏ ਸੁਖ ਰਾਸਾ ॥ ੨੧ ॥ ਦੱਤ ਕਰੀ ਬੰਦਨ ਪਦ ਮਾਹੀਂ ॥ ਤਬ ਹੀ ਅਗ੍ਰਜ ਚਲੇ ਗੁਸਾਹੀਂ ॥ ਚਲਤ ਚਲਤ ਬਹੁ [6]ਊਰਧ ਜਾਹੀ ॥ ਚੰਦ ਸੂਰ ਨੀਚੇ ਦਰਸਾਹੀ ॥ ੨੨ ॥ ਭਗਤ ਪ੍ਰਹਿਲਾਦ ਬੈਠ ਥੋ ਜਹਿਵਾ ॥ ਚਲ ਸ੍ਰੀ ਨਾਨਕ ਪਹੁੰਚੇ ਤਹਿਵਾ ॥ ਸ੍ਰੀ ਕਰਤਾਰੰ ਸ੍ਰੀ ਕਰਤਾਰਾ ॥ ਊਚੀ ਧੁਨ ਸੋਂ ਕੀਨ ਉਚਾਰਾ ॥ ੨੩ ॥ ਛੁਟਿਓ ਧਿਆਨ ਜਬ ਪ੍ਰਭ ਕੋ ਦੇਖਾ ॥ ਮਨ ਮਹਿੰ ਬਿਸਮਤ ਭਯੋ ਬਿਸੇਖਾ ॥ ਬੂਝਿਯੋ ਕੌਨ ਕਹਾਂ ਤੇ ਆਏ ॥ ਇਹ ਠਾਂ ਤੁਮ ਕੋ ਕੌਨ ਲਿਆਏ ॥ ੨੪ ॥ ਨਰ ਕੀ ਨਹੀਂ ਗੰਮਤਾ ਈਹਾਂ ॥ ਆਗੈ ਜਾਵਨ ਕਹਿ [7]ਠਾਂ [8]ਪ੍ਰੀਹਾ ॥ ਅਸ ਪ੍ਰਕਾਰ ਕੇ ਸੁਨ ਕਰ ਬੈਨਾ ॥ ਤਿਹ ਸੋਂ ਬੋਲੇ ਪੰਕਜ ਨੈਨਾ ॥ ੨੫ ॥ ਸਿਮਰਿਯੋ ਨਾਮ ਜੋ ਤੁਮ ਬਿਧ ਨੀਕੀ ॥ ਸਰਧਾ ਧਰੀ ਅਧਕ ਨਿਜ ਜੀ ਕੀ ॥ ਨਿਸ ਬਾਸਰ ਭੈ ਸਰਬ ਨਿਵਾਰਾ ॥ ਸ੍ਰੀ ਪ੍ਰਭ ਨਾਮਹ ਕੀਨ ਉਚਾਰਾ ॥ ੨੬ ॥ ਰਖਯਾ ਕਰੀ ਤੋਹਿ ਜਿਨ [9]ਭੂਰੀ ॥ ਦੋਖੀ ਮਾਰ ਬਿਦਾਰੇ ਦੂਰੀ ॥ ਹਮ ਭੀ ਉਸ ਹੀ ਸੱਤਿਨਾਮ ਕੇ ॥ ਗੁਨ ਸਿਮਰਹਿੰ ਸਦ ਸੂਖ ਧਾਮ ਕੇ ॥ ੨੭ ॥

---

੧ ਖੜੇ । ੨ ਲੰਮੇ ਪਏ ਹੋਏ । ੩ ਇਸਥਿਤ । ੪ ਦਤਾ ਤ੍ਰੈ ।
੫ ਲੋਕ ਪ੍ਰਲੋਕ । ੬ ਉਚੇ । ੭ ਥਾਂ । ੮ ਇਛਾ । ੯ ਬਹੁਤੀ ।

ਤਹਿ ਕੀ ਸ਼ਕਤ ਧਰਹਿੰ ਨਿਜ [1]ਪਾਹੂ ॥ ਆਏ ਸੰਤਨ ਦਰਸਨ ਚਾਹੂ ॥ ਸੁਨਤ ਪ੍ਰਹਿਲਾਦਹਿ ਬਚਨ ਉਚਾਰਾ ॥ ਕੋ [2]ਬਾਸਨ ਧੋਯੋ ਜਲ ਧਾਰਾ ॥ ੨੮ ॥ ਕਾਂਕੋ ਦੂਧ ਚੋਇ ਕਰ ਲੀਨੋ ॥ ਕੌਨ [3]ਤਾਵ ਸੌਂ ਤਾਵਨ ਕੀਨੋ ॥ ਕੌਨ ਸਮਾਂ ਇਨ ਤਾ ਮਹਿ ਪਾਯਾ ॥ ਕੌਨ ਥਾਨ [4]ਦਧ ਰਾਖ ਜਮਾਯਾ ॥ ੨੯ ॥ ਕਿਸ ਬਿਧ [5]ਮਥ ਕੈ ਕਾਢਿਯੋ ਮਾਖਨ ॥ ਪੁਨ ਕੈਸੇ ਕੀਨੋ ਤੁਮ ਚਾਖਨ ॥ ਕਹੀਯੇ ਸਭ ਮੋ ਕੋ ਬੀਚਾਰਾ ॥ ਜਿਹ ਬਿਧ ਕੀਨੀ ਨੀਕੀ ਕਾਰਾ ॥ ੩੦ ॥

ਦੋਹਿਰਾ ॥ ਬੋਲੇ ਸ੍ਰੀ ਨਾਨਕ ਤਬੈ ਤਨ ਬਾਸਨ ਕੋ ਧੋਇ ॥
ਧੇਨ ਖਿਮਾਂ ਕੇ ਪਾਸ ਤੇ ਦੂਧ ਸੰਤੋਖਹਿ ਚੋਇ ॥ ੩੧ ॥

ਚੌਪਈ ॥ ਤਪ ਤਾਪਨ ਕੋ ਤਾਵਨ ਤਾਯਾ ॥ ਗੁਰ ਉਪਦੇਸ ਸਮਾਂ ਇਨ ਪਾਯਾ ॥ ਸਤਿ ਸੰਗਤ ਮਹਿੰ ਭਲੋ ਸਥਾਨਾ ॥ ਰਾਖ ਜਮਾਯੋ ਤਹਾਂ ਸੁਜਾਨਾ ॥ ੩੨ ॥ ਮਨ ਬਿਚਾਰ ਕੀ ਮਥਨੀ ਕਰਕੈ ॥ ਆਪ ਤਜਨ ਮਥਯੋ ਹਿਤ ਧਰਕੈ ॥ ਭਾਣਾ ਮੰਨਣ ਚਾਖ ਕਰ ਸਾਦਾ॥ ਤ੍ਰਿਪਤ ਭਏ ਸ੍ਰੀ ਗੁਰੂ ਪਰਸਾਦਾ ॥ ੩੩ ॥ ਸੁਨ ਪ੍ਰਹਿਲਾਦ ਭਗਤ ਅਸ ਬਾਨੀ ॥ ਬੰਦਨ ਕੀਨ ਜੋਰ [6]ਜੁਗ ਪਾਨੀ ॥ ਤੁਮ ਅਵਤਾਰ ਭਏ ਜਗ ਮਾਹੀਂ ॥ ਜਿਵ ਨਰ ਸਿੰਘ ਭਏ ਮਨ ਚਾਹੀ । ੩੪ ॥ ਜਬ ਜਗ ਸੰਤ ਦੁਖਹਿੰ ਕਹਿ ਰੀਤੀ ॥ ਬਹੁਰੋ ਧਰਮ ਹੋਤ [7]ਵਿਪ੍ਰੀਤੀ॥ ਤਬ ਤਨ ਧਰ ਸੰਕਟ ਜਨ ਖਾਪੂ ॥ ਜਗ ਮਹਿੰ ਦੇਹੁ ਧਰਮ ਕੌ ਥਾਪੂ॥ ੩੫ ॥ ਅਬ ਤੌ ਕਲੀ ਕਾਲ ਦੁਖਿਆਰਾ ॥ ਨਿਰੰਕਾਰ ਕੇ ਤੁਮ [8]ਆਕਾਰਾ ॥ ਹਮ ਕੌ ਕੀਨ [9]ਸਨਾਥ ਕ੍ਰਿਪਾਲਾ ॥ ਕਲ ਮਹਿੰ ਨਾਮ ਕਰੋ ਉਜਿਆਲਾ ॥ ੩੬ ॥ ਪੰਥ ਚਲੈ ਤੁਮਰੋ ਸੰਸਾਰ ॥ ਜਪੈ ਨਾਮ ਤਵ ਉਤਰੈ ਪਾਰ ॥ ਅਸ ਪ੍ਰਕਾਰ ਬਹੁ ਸਤੁਤ [10]ਉਚਾਰੀ ॥ ਕਵਿ ਸ੍ਰੀ

੧ ਪਾਸ। ੨ ਭਾਂਡਾ। ੩ ਤਪੱਸਿਆ ਦੀ ਤਪ ਕੀਤਾ ਹੈ। ੪ ਦਹੀ। ੫ ਰਿੜਕ ਕੇ। ੬ ਦੋ ਹਥ ਕਰ। ੭ ਉਲਟਾ। ੮ ਮੂਰਤੀ। ੯ ਕਲਿਆਨ। ੧੦ ਉਸਤਤਿ ਉਚਾਰੀ।

ਸਤਿਗੁਰ ਪਗ ਬਲਿਹਾਰੀ॥੩੭॥ਕਿਤਕ ਕਾਲ ਸ੍ਰੀ ਗੁਰ ਤਹਿ ਪਾਸਾ ॥ ਰਹਿ ਕਰ ਕੀਨੇ ਬਚਨ ਬਿਲਾਸਾ ॥ ਕਰੀ [1]ਪਰਸਪਰ ਦੁਹਿ ਦਿਸ ਬੰਦਨ ॥ [2]ਅਗ੍ਰਜ ਗਮਨੇ ਦੋਖ ਨਿਕੰਦਨ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਰਿਖੀ ਦੱਤ ਪ੍ਰਹਿਲਾਦਪ੍ਰਸੰਗ ਬਰਨੰਨਨਾਮ ਇਕਤਾਲੀਸਮੋਂਮੰਦਰਰਹਿ॥੪੧॥

ਦੋਹਿਰਾ॥ਅਲਖ ਅਭੇਵ ਅਨੰਤ ਪ੍ਰਭੁ ਜਿਹ [3]ਗਤ ਲਖੀ ਨ ਜਾਇ ॥
ਬੰਦਨ ਪਦ ਅਰਬਿੰਦ ਤਿਹ ਜੋ ਮਮ ਕਰੇ ਸਹਾਇ ॥ ੧ ॥

ਚੌਪਈ ॥ ਸੁਨ ਹਰਿ ਪ੍ਰੇਮ ਗੁਰੂ ਇਤ ਹਾਸੂ ॥ ਅਗ੍ਰਜ ਗਮਨੇ ਪੁਨ ਸੁਖ ਰਾਸੂ ॥ [4]ਤਾਰੇ ਤਰੇ ਛੋਰ ਕਰ ਸਭ ਹੀ ॥ [5]ਊਰਧ ਪਹੂਚੇ ਸ੍ਰੀ ਗੁਰ ਜਬ ਹੀ ॥ ੨ ॥ ਮਰਦਾਨੇ ਤਬ ਬੂਝਨ ਕੀਨੇ ॥ ਮੁਝਹਿ ਬਤਾਵਹੁ ਪ੍ਰਭੂ [6]ਪ੍ਰਬੀਨੇ ॥ [7]ਉਗਨ ਈਹਾਂ ਨ ਦੀਸਤ ਕੋਊ ॥ ਹਮ ਕਹਿ ਦਿਸ ਤਜ ਆਏ ਸੋਊ ॥ ੩ ॥ ਕਾਂਕੋ ਈਹਾਂ ਪ੍ਰਕਾਸ ਪ੍ਰਕਾਸ਼ਾ ॥ ਅਤ ਉੱਜਲ ਸੁੰਦਰ ਸੁਖ ਰਾਸਾ ॥ ਸੁਨ ਸ੍ਰੀ ਸਤਿਗੁਰ ਬਚਨ ਉਚਾਰੇ ॥ ਹਮ ਤੇ [8]ਤਰੇ ਰਹੇ ਅਬ ਤਾਰੇ ॥ ੪ ॥ ਨੀਚੇ ਕਰ ਮੁਖ ਲੇਹੁ [9]ਨਿਹਾਰੀ ॥ ਰਹੇ ਪ੍ਰਕਾਸ਼ਵਾਨ ਨਿਜ ਝਾਰੀ ॥ ਹਮ ਤੇ ਊਰਧ ਏਕ ਲਖੀਜੈ ॥ ਨਾਮ ਧ੍ਰੂਵ ਜਿਹ ਪ੍ਰਗਟ ਭਨੀਜੈ ॥ ੫ ॥ ਤਾਂਕੋ ਈਹਾਂ ਪ੍ਰਕਾਸ਼ ਘਨੇਰੋ ॥ [10]ਲਘੁ ਬੈ ਜਿਨ ਤਪ ਕੀਨ ਵਡੇਰੋ ॥ ਸਭ ਤੇ ਊਚੋ ਅਬਚਲ [11]ਰਾਜੂ ॥ ਸੰਜੁਤ ਸੋਭਾ ਰਹਿਓ ਬਿਰਾਜੂ ॥ ੬ ॥ ਸ੍ਰੀ ਗੁਰ ਭਨੈ ਸੁਨਹੁ ਮਰਦਾਨਾ ॥ ਚਲਹੁ ਦਿਖਾਵਹਿੰ ਤਹਿ ਅਸਥਾਨਾ ॥ ਅਸ ਕਹਿ ਗਮਨ ਕਿਯੋ ਤਤਕਾਲਾ ॥ ਧ੍ਰੂਵ ਮੰਡਲ ਮਹਿੰ ਗਏ ਕ੍ਰਿਪਾਲਾ ॥ ੭ ॥

---

੧ ਆਪਸ ਵਿਚ । ੨ ਅਗੇ ਚਲੇ । ੩ ਮਰਯਾਦਾ । ੪ ਤਾਰੇ ਹੇਠਾਂ ਛੋੜ ਕਰ । ੫ ਉਚੇ । ੬ ਚਤਰ । ੭ ਤਾਰੇ । ੮ ਹੇਠਾਂ । ੯ ਦੇਖੋ । ੧੦ ਉਮਰ ਛੋਟੀ । ੧੧ ਇਸਥਿਤ ।

ਦੋਹਿਰਾ ॥ ਫਿਰਤ ਹੁਤੇ ਧ੍ਰੂਵ ਥਾਨ ਨਿਜ ਦੇਖ ਗੁਰਨ ਕੀ [੧]ਓਰ ॥
ਉਰ ਬਿਚਾਰ ਤੈ ਨਰ ਇਹਾਂ ਆਏ [੨]ਕਿਹ ਕੇ ਜੋਰ ॥੮॥
ਚੌਪਈ ॥ ਪਹੁਚੇ ਤਹ [੩]ਸਮੀਪ ਜਬ ਜਾਈ ॥ ਸਿਰੀ ਸੱਤਿ
ਕਰਤਾਰ ਬੁਲਾਈ ॥ ਬੂਝਤ ਧ੍ਰੂਵ ਕੌਨ ਤੁਮ ਆਏ ॥ [੪]ਭੂਚਰ [੫]ਖੇਚਰ
ਕਿਨ ਪਹੁਚਾਏ ॥ ੯ ॥ ਕੈਸੇ [੬]ਮਾਰਗ ਲੀਨ ਪਛਾਨਾ ॥ ਆਗੈ
ਕਿਤ ਕੋ ਕੀਨ ਪਯਾਨਾ ॥ ਬਿਖਮ ਪੰਥ ਬਡ ਕਿਉਂ ਕਰ ਆਏ ॥
ਦੇਵਨ ਦਾਨਵ ਕਿਹੂੰ ਨ ਪਾਏ ॥ ੧੦ ॥ ਪੂਰਬ ਭਈ ਨ ਕਬਹੂੰ ਐਸੇ
॥ ਦੇਹ ਸਹਿਤ ਆਏ ਅਬ ਜੈਸੇ ॥ [੭]ਬਿਖਮ [੮]ਪਹਾਰ ਉਲੰਘੇ ਸਾਰੇ ॥
ਯੌਂ ਸੁਨ ਸ੍ਰੀ ਗੁਰ ਬਚਨ ਉਚਾਰੇ ॥ ੧੧ ॥
ਦੋਹਿਰਾ ॥ ਸੱਤਿਨਾਮ ਕਰਤਾ ਪੁਰਖ ਕੀਨ ਭਗਤ ਤਿਹ [੯]ਜੋਰ ॥
ਮਾਰਗ ਭਲੇ ਪਛਾਨ ਕੈ ਆਏ ਤੁਮਰੀ [੧੦]ਓਰ ॥ ੧੨ ॥
ਚੌਪਈ ॥ ਧਰਯੋ ਧਿਆਨ ਜਬ ਸ੍ਰੀ ਕਰਤਾਰਾ ॥ ਸਭ ਹੀ
ਮਾਰਗ ਭਯੋ ਸੁਖਾਰਾ ॥ ਨਿਰੰਕਾਰ ਕੇ ਦਰਸਨ ਆਏ ॥ ਦਾਨਵ ਦੇਵ
ਬਹੁਤ ਦਰਸਾਏ ॥ ੧੩ ॥ ਜਾਨਹੁ ਨਾਨਕ ਨਾਮ ਹਮਾਰਾ ॥ ਦਰਸਨ
ਸੰਤਨ ਕੋ ਅਤਿ ਪਿਆਰਾ ॥ ਧ੍ਰੂਵ ਨੇ ਸੁਨਿਯੋ ਨਾਮ ਅਸ ਜਬ ਹੀ ॥
ਨਮੋ ਚਰਨ ਪਰ ਕੀਨੀ ਤਬ ਹੀ ॥ ੧੪ ॥ ਕਹਿਨ ਲਗਿਯੋ
ਪੂਰਬ ਸੁਧ ਪਾਈ ॥ ਧਰਾਵਤਾਰ ਨਿਰੰਜਨ ਰਾਈ ॥ ਆਨ ਨਿਕਟ
ਮੁਝ ਦਰਸਨ ਦੀਨੰ ॥ ਲੋਚਨ [੧੧]ਗੋਚਰ ਸਫਲੀ ਕੀਨੰ ॥ ੧੫ ॥
ਗੁਰ ਅਵਤਾਰ ਭਗਤ ਸੁਖ ਰਾਸੂ ॥ ਯੌਂ ਹਰਖਤ ਕਿਯੋ ਬਚਨ
ਬਿਲਾਸੂ ॥ ਕਿਤਕ ਕਾਲ ਬੈਠੇ ਜਗ ਸ੍ਵਾਮੀ ॥ ਏਕਲ ਆਗੇ
ਅੰਤਰਜਾਮੀ ॥ ੧੬ ॥ ਬਾਲਾ ਮਰਦਾਨਾ ਧ੍ਰੂਵ ਪਾਸ ॥ ਚਲੇ ਸੱਚ

---

੧ ਤਰਫ। ੨ ਕਿਸ ਦੇ ਬਲ ਨਾਲ। ੩ ਨਜ਼ਦੀਕ। ੪ ਪ੍ਰਿਥਵੀ ਤੇ ਵਿਚਰਨੇ ਵਾਲੇ। ੫ ਅਕਾਸ਼ ਤੇ ਵਿਚਰਨੇ ਵਾਲੇ। ੬ ਰਸਤੇ ਨੂੰ। ੭ ਕਠਨ। ੮ ਪਹਾੜ। ੯ ਬਲ ਕਰਕੇ। ੧੦ ਤਰਫ। ੧੧ ਵਾਸਤੇ।

ਖੰਡ ਗੁਰ ਸੁਖ ਰਾਸ ॥ ਛਿਨਕ ਬਿਖੈ ਪਹੁਚੇ ਗਤਦਾਨੀ ॥ ਜਹਿੰ ਸੁਨ ਰਚਨਾ ਬਨੀ ਮਹਾਨੀ ॥ ੧੭ ॥ ਅਨਕ [੧]ਬਿਧਨ ਕੇ [੨]ਉਪਬਨ ਰੂਰੇ ॥ ਸਾਖਾ ਨਿਵੀ ਫਲਨ ਰਸ ਪੂਰੇ ॥ [੩]ਕੁਸਮ [੪]ਬਾਟਿਕਾ [੫]ਬਨੀ ਸੁਹਾਈ ॥ [੬]ਭੌਰ ਗੁੰਜਾਰ ਜਿਨਹਿੰ ਪਰ ਲਾਈ ॥ ੧੮ ॥ ਕਰਹਿੰ [੭]ਨਿਰੰਤਰਿ ਹਰ ਜਸ ਗਾਨਾ ॥ ਹੰਸ ਕੀਰ [੮]ਪਿਕ ਜੇ [੯]ਖਗ ਨਾਨਾ ॥ ਪੌਰ ਬਡੋ ਸੁੰਦਰ ਉਜਿਆਰਾ ॥ ਹੀਰੇ ਮਾਣਕ ਲਗੇ ਅਪਾਰਾ ॥੧੯॥ ਅਹੈਂ ਭਗਤ ਜਿਨ ਮੋਖ ਸਲੋਕਾ ॥ ਬਿਚਰਤ ਹੈਂ ਹਰਖਤ ਬਿਨ ਸੋਕਾ ॥ ਸੁਪਨੇ ਮਾਤਰ ਜਹਿੰ ਨ ਬਿਕਾਰਾ ॥ ਰਿਦੈ ਪ੍ਰਕਾਸ਼ਹਿ ਗਿਆਨ ਅਪਾਰਾ ॥ ੨੦ ॥ ਸੁੰਦਰ ਮੰਦਰ ਕੰਚਨ ਕੇਰੇ ॥ ਖਚੀ ਮਣਨ ਜਗ ਮਗਤ ਘਨੇਰੇ ॥ ਸਿਲਾ [੧੦]ਫਟਕ ਕੀ [੧੧]ਮੱਲਜ [੧੨]ਕਪਾਟਾ ॥ [੧੩]ਮੁਕਤਾ ਕੀ ਤੋਰਣ [੧੪]ਦਰ ਠਾਟਾ ॥ ੨੧ ॥ ਤਹਿ ਜਬ ਪਹੁੰਚੇ ਸ੍ਰੀ ਗੁਣ ਖਾਨੀ ॥ ਭਗਤਨ ਸਭਨ ਬੰਦਨਾ ਠਾਨੀ ॥ ਅਨਕ ਭਾਂਤ ਕੀ ਉਸਤਤ ਕਰਕੈ ॥ ਪਰਮ ਸੁਖੀ ਭੇ ਰੂਪ [੧੫]ਨਿਹਰਕੈ ॥ ੨੨ ॥ ਤਹਿ ਤੇ ਗਮਨੇ ਬਹੁਰ ਅਗਾਰੀ ॥ ਬਨੀ ਮੰਦਰ ਉਪਮਾ ਭਾਰੀ ॥ ਅਜਰਨ ਬਿਖੈ ਮਣਨ ਗਚਕਾਰੀ ॥ ਜਿਨ ਕੇ ਬਰਨ ਅਨੇਕ ਪ੍ਰਕਾਰੀ ॥ ੨੩ ॥ ਬਸਹਿੰ ਭਗਤ ਤਿਨ ਬੀਚ ਅਨੂਪਾ ॥ ਜਿਨਹੀ ਪਾਈ ਮੋਖ ਸਰੂਪਾ ॥ ਬਿਸ਼ਨ ਸਰੂਪ ਸਭੀ ਤਨ ਬਰਨਾ ॥ ਅਤਿ ਸੁੰਦਰ [੧੬]ਛਬ ਮਨ ਕੀ ਹਰਨਾ ॥ ੨੪ ॥ ਤਹਾਂ ਪਹੂਚੇ ਜਾਇ ਕਿਰਪਾਲਾ ॥ ਮਿਲੇ ਭਗਤ ਉਠ ਪ੍ਰੇਮ ਬਿਸਾਲਾ ॥ ਬੰਦਨ ਕਰਹਿੰ ਬੰਦ ਕਰ ਦੋਊ ॥ ਪਰਮ ਅਨੰਦ ਪਾਇ

---

੧ ਤਰ੍ਹਾਂ ਦੇ। ੨ ਬਾਗ। ੩ ਫੁਲ। ੪ ਦਰਖਤ। ੫ ਬਗੀਚੀ। ੬ ਭੌਰੇ। ੭ ਇਕ ਰਸ। ੮ ਕੋਇਲ। ੯ ਪੰਛੀ। ੧੦ ਸ਼ੀਸ਼ੇ ਦੀਆਂ। ੧੧ ਚੰਦਨ। ੧੨ ਤਖਤੇ। ੧੩ ਮੋਤੀਆਂ ਦੀਆਂ ਲੜੀਆਂ। ੧੪ ਦਰਵਾਜ਼ੇ ਪਰ ਇਸਥਿਤ ਹੋ ਰਹੀਆਂ ਹਨ। ੧੫ ਦੇਖ ਕੇ। ੧੬ ਸੋਭਾ।

ਉਰ ਸੋਊ ॥ ੨੫ ॥ ਪ੍ਰਸੰਸਹਿੰ ਤੁਮ ਆਦ [1]ਅਨਾਦੂ॥ ਸਰਬ ਜਨਨ ਦਾਨੀ [2]ਅਹਿਲਾਦੂ ॥ ਮਹਿਮਾ ਨਾਮ ਜਗਤ ਬਿਸਤਾਰਕ ॥ ਜੁਗ ਜੁਗ ਭਗਤਨ ਕੇ ਰਖਵਾਰਕ ॥ ੨੬ ॥ ਮ੍ਰਿਦਲ ਮਧੁਰ ਬਚ ਤਿਨ ਸੋਂ ਕਹਿ ਕੈ ॥ ਗਮਨੇ ਪ੍ਰਭ ਦਰਸ਼ਨ ਹਿਤ ਚਹਿ ਕੈ ॥ ਗੇ ਆਗੇ ਬੇਦੀ ਕੁਲ ਦੀਪਾ ॥ ਜਹਿੰ ਜਨ ਪਾਈ ਮੋਖ ਸਮੀਪਾ ॥ ੨੭ ॥ ਤਿਨ ਕੀ ਮਹਿਮਾ ਕੌਨ ਉਚਰਹੀ ॥ ਜੇ ਸਦੀਵ ਦਰਸ਼ਨ ਅਨੁਸਰਹੀ ॥ ਤਹਿੰ ਜਬ ਪਹੁੰਚੇ ਦੀਨਾ ਨਾਥੂ ॥ ਉਠ ਕਰ ਸਰਬ ਮਿਲੇ ਹਿਤ ਸਾਥੂ ॥ ੨੮ ॥ ਪੁਨ ਆਵਾ ਸ੍ਰੀ ਪ੍ਰਭ ਦਰਬਾਰਾ ॥ [3]ਕੋਟ ਸੂਰ ਸਨ ਜਗ ਮਗ ਕਾਰਾ ॥ ਸਚ ਖੰਡ ਕੀ ਉਪਮਾਂ ਜੋਈ ॥ ਉਚਰ ਸਕੈ ਅਸ ਕਵਿ ਨਹਿੰ ਕੋਈ ॥ ੨੯ ॥ ਜਹ ਕੁੰਠਤ ਹ੍ਵੈ ਹੈ ਮਨ ਬਾਨੀ ॥ ਕੈਸੇ ਪਰੈ ਤਾਸ ਗਤ ਜਾਨੀ ॥ ਕਹੌਂ [4]ਰੁਚਰਤਾ ਕਛੁਕ ਸੁਧਾਰੈ ॥ ਮਨ ਠਹਿਰਾਵਨ ਹੇਤ ਸੁਖਾਰੇ ॥ ੩੦ ॥ ਮੰਦਰ ਪਦਮ ਮਣੀ ਕੇ ਭਾਰੀ ॥ ਮੀਨਾਕਾਰ ਜਹਾਂ ਗਚਕਾਰੀ ॥ ਹਾਟਕ ਫਟਕ ਕੇਰ ਸੁਭ ਥੰਭਾ ॥ ਜਿਨ ਬਿਲੋਕ ਮਨ ਹੋਤ ਅਚੰਭਾ ॥ ੩੧ ॥ [5]ਭਿਤ ਮਣ ਮਾਣਕ ਨਗ ਸ਼ੁਭ ਹੀਰੇ ॥ [6]ਬਿਰਚੇ ਅਤ ਸੁੰਦਰ ਸੁਭ [7]ਚੀਰੇ ॥ [8]ਮੁਕਤਾ ਮਾਲਨ ਝਾਲਰ ਝਾਈ ॥ ਦਰ ਪਟ ਸੁੰਦਰ ਜਿਨ [9]ਛਬ ਛਾਈ ॥ ੩੨ ॥ ਫਰਸ਼ ਰੁਚਰ ਕਿਯ [10]ਅਜਰ ਮਝਾਰੀ ॥ [11]ਅਦਭੁਤ ਦੇਖਤ ਹੀ ਮਨ ਹਾਰੀ ॥ ਮਧ ਸਿੰਘਾਸਨ ਸੁੰਦਰ ਸੋਹੈ ॥ ਜਿਸਕੀ ਛਬ ਸਮ ਔਰ ਨ ਕੋ ਹੈ ॥ ੩੩ ॥ ਸਦਾ ਸੱਚਦਾ ਨੰਦ ਕ੍ਰਿਪਾਲਾ ॥ ਬੈਠੇ ਤਹਿ ਮੂਰਤ ਜੋ ਅਕਾਲਾ ॥ ਬਸਹਿ ਸਦੀਵ ਮੁਨੀ ਮਨ ਜੋਗੀ ॥ ਧਰਹਿੰ ਸਮਾਧ ਧਿਆਨ ਰਸ ਭੋਗੀ ॥ ੩੪ ॥ ਮਹਿਮਾਂ ਤਹਿ ਕਹ ਕੌਨ [12]ਸਕਾਈ ॥

੧ ਹਦ ਤੋਂ ਪਰੇ ਜਿਸ ਦੀ ਹਦ ਨਾ ਹੋਵੇ । ੨ ਪ੍ਰਸੰਨ । ੩ ਕਰੋੜਾਂ ਸੂਰਜ । ੪ ਸੁੰਦਰਤਾ । ੫ ਦੀਵਾਰ । ੬ ਬੇ ਵਸ਼ੇਸ਼ ਕਰਕੇ ਰਚੇ । ੭ ਕਪੜੇ । ੮ ਮੋਤੀਆਂ । ੯ ਸੋਭਾ । ੧੦ ਵੇਹੜੇ ਵਿਚ । ੧੧ ਅਸਚਰਜ । ੧੨ ਕਹਿ ਸਕਦਾ ਹੈ ।

ਕੋਟ ਸ਼ੇਖ ਸਾਰਦ ਸਕੁਚਾਈ ॥ ਨੇਤ ਨੇਤ ਜਹਿ ਬੇਦ ਪੁਕਾਰਾ ॥ ਸਭ ਕਵਿ ਕੋ ਬਿਦ ਲਹਿਤ ਨ ਪਾਰਾ ॥ ੩੫ ॥ ਮੈਂ ਮਤਿ ਮੰਦ ਕਹਾਂ ਲਘ ਬਰਨੌਂ ॥ ਸਿੰਧ ਪਾਰ ਜਿਵ [੧]ਕੀਟੀ ਤਰਨੌਂ ॥ [੨]ਮਸਕ [੩]ਮੇਰ ਕਿਵ ਸਕੈ ਉਠਾਈ ॥ ਕਿਵ ਨਭ ਅੰਤ ਜੰਤ ਲਘ ਪਾਈ ॥ ੩੬ ॥ ਜਹਿ ਸੱਤਾ ਕੇ ਮਾਯਾ [੪]ਅਲੰਬਾ ॥ ਸਿਰਜਤ ਹੈ ਬ੍ਰਹਿਮੰਡ [੫]ਕਦੰਬਾ ॥ ਏਕ ਰੋਮ ਮਹਿੰ ਬਿਸ਼ਨ ਅਨੇਕਾ ॥ ਬਿਧ ਸ਼ਿਵ ਬਹੁ ਕੋ ਕਰੇ ਬਬੇਕਾ॥ ੩੭ ॥ ਉਤਪਤ ਪਾਲਨ ਅਰ ਸੰਹਰਤਾ ॥ ਤੀਨ ਦੇਵ ਆਇਸ ਮਹਿੰ ਚਰਤਾ ॥ ਅਸ ਸਥਾਨ ਪਹੁੰਚੇ ਗੁਰ ਰਾਈ ॥ ਸਿੱਖਨ ਕੇ ਜੋ ਅਤਿ ਸੁਖਦਾਈ ॥ ੩੮ ॥ ਕੀਨ ਡੰਡੌਤ ਜੋਰ ਜੁਗ ਹਾਥਾ ॥ ਠਾਂਢੇ ਪੁਨ ਬੇਦੀ ਕੁਲ ਨਾਥਾ ॥ ਘਨ ਸੁਰ ਸਮਗੰਭੀਰ ਸੁ ਬਾਨੀ ॥ ਕਰਤਾ ਪੁਰਖ ਕਹਿਤ ਸੁਖ ਸਾਨੀ ॥ ੩੯ ॥ ਸਗੁਣ ਰੂਪ ਮਮ ਨਾਨਕ ਪਿਆਰੇ ॥ [੬]ਕਲ ਨਰ ਤਾਰਨ ਨਰ ਤਨ ਧਾਰੇ ॥ ਉਚਰਹੁ ਮਹਿਮਾ ਨਾਮ [੭]ਮਨੋਗਾ ॥ ਜੋ [੮]ਮਤ ਮੰਦਨ ਤਾਰਨ ਜੋਗਾ ॥ ੪੦॥ ਨਿਰੰਕਾਰ ਤੇ ਸੁਨ ਗੁਰ ਬਾਨੀ ॥ ਸੋ ਦਰੁ ਤੇਰਾ ਕੇਹਾ ਬਖਾਨੀ ॥ ਪੁਨਾ ਆਰਤੀ ਕੀਨ ਉਚਾਰੀ॥ਸੁਨ ਸ਼੍ਰੋਤਾ ਜੋ ਅਤਿ ਸੁਖ ਕਾਰੀ॥੪੧॥

ਸ੍ਰੀ ਮੁਖ ਵਾਕ

## ਰਾਗ ਧਨਾਸਰੀ ਮਹਲਾ ੧ ॥

ਆਰਤੀ ॥ ਗਗਨ ਮੈ ਥਾਲ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥ ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨ ਰਾਇ ਫੂਲੰਤ ਜੋਤੀ ॥ ੧ ॥ ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥ ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥ ਸਹਿਸ ਤਵ ਨੈਨ

---

੧ ਕੀੜੀ । ੨ ਮਛਰ । ੩ ਸੁਮੇਰ । ੪ ਆਸਰਾ । ੫ ਸਮੂੰਹ ।

੬ ਕਲਜੁਗ ਦੇ ਮਨੁਖਾਂ ਦੇ ਤਾਰਨ ਲਈ ਸਰੀਰ ਨੂੰ ਸਰਗੁਣ ਰੂਪ ਧਾਰਨ ਕਰਕੇ ਆਏ ਹਨ ।

੭ ਸੁੰਦਰ । ੮ ਭੈੜੀ ਮਤ ਵਾਲਿਆਂ ਨੂੰ ਤਾਰਨ ਲਈ ਲਾਇਕ ਹਨ ।

ਨਨ ਨੈਨ ਹਿਹਿ ਤੋਹਿ ਕਉ ਸਹਸ ਮੂਰਤਿ ਨਨਾ ਏਕਤੋਹੀ॥
ਸਹਸ ਪਦ ਬਿਮਲ ਨਨਾ ਏਕ ਪਦਗੰਧ ਬਿਨੁ ਸਹਸ ਤਵ
ਗੰਧ ਇਵ ਚਲਤ ਮੋਹੀ ॥ ੨ ॥ ਸਭ ਮਹਿ ਜੋਤਿ ਜੋਤਿ ਹੈ
ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ
ਸਾਖੀ ਜੋਤਿ ਪਰਗਟੁ ਹੋਇ ਜੋ ਤਿਸ ਭਾਵੈ ਸੁ ਆਰਤੀ ਹੋਇ
॥੩॥ ਹਰਿ ਚਰਨ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ
ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ
ਕਉ ਹੋਇ ਜਾਤੇ ਤੇਰੈ ਨਾਇ ਵਾਸਾ ॥ ੪ ॥

ਚੌਪਈ ॥ ਮਹਿਮਾ ਸ੍ਰੀ ਅਕਾਲ ਸੁਨ [1]ਕਾਨੇ ॥ ਭੇ [2]ਪ੍ਰਸਾਦਿ ਮੰਦਹਿ ਮੁਸਕਾਨੇ ॥ ਸ੍ਰੀ ਮੁਖ ਤੇ ਪੁਨ ਗਿਰਾ ਉਚਾਰੀ ॥ ਤੁਮ ਜਾਵਹੁ ਜਗਤ ਮਝਾਰੀ ॥ ੪੨ ॥ ਜਿਹ ਕਾਰਨ ਨਿਜ ਧਰਿਯੋ ਸਰੀਰਾ ॥ ਕਰਹੁ ਕਾਜ ਭੰਜਹੁ [3]ਭਵ ਪੀਰਾ ॥ ਸਿਖੀ [4]ਰੀਤ ਪ੍ਰਕਾਸ਼ੇ ਜਬ ਹੀ ॥ ਆਵਹੁ ਨਿਕਟ ਹਮਾਰੈ ਤਬ ਹੀ ॥ ੪੩ ॥ ਸੁਨ ਕਰ ਸ੍ਰੀ ਅਕਾਲ ਕੇ ਬਚਨਾ ॥ ਬੰਦੇ ਚਰਨ ਬਿਨੈ ਕਰ ਰਚਨਾ ॥ ਹਟੇ ਜਗਤ ਕੀ ਦਿਸ ਜਗਰਾਈ ॥ ਦੀਨਨ ਬੰਧ ਦਯਾਲ ਗੁਸਾਈ॥੪੪॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਧ੍ਰੂਵ ਭਗਤ ਸੱਚ ਖੰਡ ਸ੍ਰੀ ਅਕਾਲ ਦਰਸ਼ਨ ਪ੍ਰਸੰਗ ਬਰਨੰਨ ਨਾਮ ਬੈਤਾਲੀਸਮੋਂ ਮੰਦਰਹਿ ॥ ੪੨ ॥

ਦੋਹਿਰਾ ॥ ਕਉਤਕ ਸ੍ਰੀ ਸਤਿਗੁਰੂ ਕੇ ਅਚਰਜ ਲਖੇ ਨ ਜਾਇ ॥
ਬਰਸ [5]ਚਲੀਸੇ ਜੁਗ ਪ੍ਰਭੁ ਸੱਚ ਖੰਡ ਤੇ ਆਇ ॥ ੧ ॥

ਚੌਪਈ ॥ ਸ੍ਰੀ ਕਰਤਾਰ ਪੁਰਖ ਸੁਖਦਾਏ ॥ ਤਿਨ ਤੇ ਬਿਦਾ ਹੋਇ ਹਟ ਆਏ ॥ ਧ੍ਰੂਵ ਮੰਡਲ ਬਾਲਾ ਮਰਦਾਨਾ ॥ ਸੰਗ ਰਲਾਇ ਦੀਨ ਦੁਖ ਹਾਨਾ ॥ ੨ ॥ ਧ੍ਰੂਹ ਵਿਲੋਕੇ ਆਵਤ ਜਬ ਹੀ ॥ ਨਮੋ

---

੧ ਕੰਨਾਂ ਨਾਲ । ਪ੍ਰਸੰਨ । ੩ ਸੰਸਾਰ ਦੇ ਜੀਵਾਂ ਦੀ ਪੀੜਾ ਦੂਰ ਕਰੇ ।
੪ ਮਰਯਾਦਾ । ੫ ਚਾਲੀ ਵਰ੍ਹੇ ।

ਕੀਨ ਸਤਿਗੁਰ ਕੋ ਤਬ ਹੀ ॥ ਬੂਝਨ ਲਗਯੋ ਪਤੇ ਪੁਨ ਸੋਊ ॥ ਜਹਾਂ ਨ ਪਹੁੰਚ ਸਕਯੋ ਕਬ ਕੋਊ ॥ ੩ ॥ ਹੇ ਗੁਰ ਤਜੋ ਨਿਰੰਜਨ ਕੈਸੇ ॥ ਕਸ ਪ੍ਰਕਾਸ਼ ਜਹਿੰ ਕਰਤਾ ਬੈਸੇ ॥ ਦੇਖੈਂ ਜੋਤ ਪੁਨਹ ਕਸ ਐਸੀ ॥ ਆਰਤਿ ਤਹਿੰ ਕੀਨੀ ਗੁਰ ਕੈਸੀ ॥ ੪ ॥ ਸੁਨ ਕਰ ਧ੍ਰੂਵ ਕੇ ਬਚਨ ਪਿਆਰੇ ॥ ਸ੍ਰੀ ਸਤਿਗੁਰ ਸ਼ੁਭ ਗਿਰਾ ਉਚਾਰੇ ॥ ਉੱਤਮ ਭਗਤ ਧ੍ਰੂਵ ਤੁਮ ਸੁਨਿਯੇ ॥ ਰੂਪ ਰੰਗ ਤਿਨ ਕੋ ਨਹਿੰ ਗੁਨਿਯੇ ॥ ੫ ॥

ਸ੍ਰੀ ਮੁਖ ਵਾਕ

ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥

ਚੌਪਈ ॥ ਹੇ ਧ੍ਰੂ ਅਸ ਕੋ ਜਗ ਮਹਿੰ ਨਾਹੀ ॥ ਜਿਸਕੀ ਉਪਮਾ ਦੇਵੈਂ ਤਾਹੀ ॥ ਅਨਕ ਬ੍ਰਹਮੰਡ ਦੇਹ ਮਹਿੰ ਬਨੇ ॥ ਜਿਉਂ [1]ਤਰਵਰ ਬਹੁ ਫਲ ਕੇ [2]ਸਨੇ ॥ ੬ ॥ ਕਹਿਨ ਸੁਣਨ ਤੇ ਜਾਨ ਅਨੰਤਾ ॥ [3]ਨਿਖਲ ਭਵਨ ਕੋ ਰਾਜ ਕਰੰਤਾ ॥ ਸੁਨ ਕੀਨੋ ਧ੍ਰੂਵ ਹਰਖ ਅਪਾਰਾ ॥ ਨਿਰੰਕਾਰ ਕੇ ਤੁਮ [4]ਆਕਾਰਾ ॥ ੭ ॥ ਨਿਸਚੈਂ ਮੋਹਿ ਅਧਕ [5]ਅਸ [6]ਗਾਢੇ ॥ ਧੰਨ ਭਾਗ ਦੇਖਿਯੋ [7]ਢਿਗ ਠਾਂਢੇ ॥ ਕਲਿ ਮਹਿ ਨਾਮ ਕਰਹੁ ਉਪਦੇਸ਼ਾ ॥ ਪਾਵਤ ਨਰ ਜੋ ਅਧਕ ਕਲੇਸ਼ਾ ॥ ੮ ॥ ਸਹਿ ਨ ਸਕੇ ਤਿਨ ਕੋ ਦੁਖ ਭਾਰੀ ॥ ਧਰਿਓ ਰੂਪ ਤੁਮ ਪਰ ਉਪਕਾਰੀ ॥ ਦੀਨ ਬੰਧ ਹੇ ਦੀਨ ਦਯਾਲਾ ॥ ਦੀਨਾ ਨਾਥਹਿ ਨਾਮ ਬਿਸਾਲਾ ॥ ੯ ॥ ਉਸਤਤ ਕੇ ਬਚ ਇਉਂ ਕਹਿ ਸੁਨਕੈ ॥ ਬੈਸੇ [8]ਕਿਤਕ ਕਾਲ ਜਨ ਗੁਨ ਕੈ ॥ ਕਰਨੇ ਕਾਜ ਜਾਇ

---

੧ ਦਰਖਤ । ੨ ਸਣੇ । ੩ ਸਮੂੰਹ । ੪ ਸਰੂਪ ।
੫ ਇਸ ਪ੍ਰਕਾਰ । ੬ ਇਸਥਿਤ । ੭ ਪਾਸ ਖੜੇ । ੮ ਕਿਤਨਾ ਸਮਾਂ ।

[1]ਤਲ [2]ਛੋਨੀ ॥ ਆਇਸ ਦਿਹੁ ਤਵ ਕੀਰਤ [3]ਲੋਨੀ ॥ ੧੦ ॥ ਧ੍ਰੂਵ ਸੁਨ ਕੈ ਇਵ ਬਚਨ ਉਚਾਰਾ ॥ [4]ਆਇਸ ਸਦਾ ਤੁਮਹਿ ਕਰਤਾਰਾ ॥ ਬਿਚਰਹੁ ਜਹਿੰ ਇਛਾ ਉਰ ਤੇਰੇ ॥ [5]ਕਲਮਲ ਨਾਸਹਿ ਦਰਸਨ ਹੇਰੇ ॥ ੧੧ ॥ ਕਰੀ [6]ਪਰਸਪਰ ਤਬ ਹੀ ਬੰਦਨ ॥ ਗਮਨੇ ਤਹਿ ਤੇ ਦੋਖ ਨਿਕੰਦਨ ॥ ਕਿਤਕ ਦੂਰ ਜਬ ਹੀ ਚਲ ਆਏ ॥ ਮਰਦਾਨੇ ਤਬ ਬੈਨ ਅਲਾਏ ॥ ੧੨ ॥ ਜੇਤੇ [7]ਨਭ ਚਰ ਹੈਂ ਨਭ ਮਾਹੀ ॥ ਧ੍ਰੂਵ ਮੰਡਲ ਸਭ ਤੇ [8]ਉਰਧਾਈ ॥ [9]ਭੂਤਲ ਤੇ [10]ਊਰਧ ਹੈ ਜੇਤੋ ॥ ਮੁਝੈ ਬਤਾਵਹੁ ਸ੍ਰੀ ਪ੍ਰਭ ਤੇਤੋ ॥ ੧੩ ॥ ਸ੍ਰੀ ਗੁਰ ਕੈਹੈਂ ਸੁਨਹੁ ਮਰਦਾਨੇ ॥ ਧ੍ਰੂਵ ਮੰਡਲ ਜੇਤੋਕ [11]ਪ੍ਰਮਾਨੇ ॥ [12]ਚਾਲ਼ੀਸਹ ਲਖ ਜੋਜਨ ਊਚੋ ॥ ਇਸ ਕੀ [13]ਸਰਬਰ ਕੋ ਨ ਪਹੂਚਾ ॥ ੧੪ ॥ ਪ੍ਰਭ ਜੀ ਮੁਝ ਇਕ ਔਰ ਬਤਾਵਹੁ ॥ ਲਖ ਅਜਾਨ ਨਹਿੰ ਮਨ [14]ਖੁਨਸਾਵਹੁ ॥ ਧ੍ਰੂਵ ਮੰਡਲ ਤੇ ਗਏ ਅਗਾਰੀ ॥ ਕੇਤੀ ਦੂਰ ਕਹੇ ਸੁਖਕਾਰੀ ॥ ੧੫ ॥ [15]ਅਪ੍ਰਮਾਨ ਸੋ ਸੁਨ ਮਰਦਾਨੇ ॥ ਤਿਹ ਕੀ ਗਿਨਤੀ ਹ੍ਵੈ ਨ ਬਖਾਨੇ ॥ ਨਾਮ ਅਨੰਤ ਅਲੇਪ ਅਪਾਰਾ ॥ ਬ੍ਰਹਮਾਦਕ ਇਉਂ ਕਰਤ ਉਚਾਰਾ ॥ ੧੬ ॥ ਦਯਾ ਧਾਰ ਦਿਖਰਾਵਹਿੰ ਜੇਤੋ ॥ ਕਰਿਯੋ ਜੰਤ ਦੇਖਤ ਹੈ ਤੇਤੋ ॥ [16]ਓਰਕ ਕਹੂੰ ਨ ਪਾਯੋ ਕਾਹੂੰ ॥ ਸਰਬ ਅਨੰਤ ਕਹੈਂ ਮਿਲ ਤਾਹੂੰ ॥ ੧੭ ॥ ਧੰਨ ਧੰਨ ਭਾਖੈ ਮਰਦਾਨਾ ॥ ਕਹਿ ਉਸਤਤਿ ਤੁਮ [17]ਮਯਾ ਨਿਧਾਨਾ ॥ ਨਿਰੰਕਾਰ ਤੁਮ ਮਹਿੰ ਨਹਿੰ ਭੇਦਾ ॥ ਕਾਰਨ ਕਰਨ

---

੧ ਤਲੇ ਹੇਠਾਂ । ੨ ਧਰਤੀ । ੩ ਕਰਾਂ । ੪ ਆਗਿਆ । ੫ ਪਾਪ । ੬ ਆਪਸ ਵਿਚ । ੭ ਅਕਾਸ਼ ਵਿਚ ਵਿਚਰਨੇ ਵਾਲੇ । ੮ ਉਚਾ ਹੈ । ੯ ਪ੍ਰਿਥਵੀ । ੧੦ ਉਚਾ । ੧੧ ਪ੍ਰਵਾਣਨੀਕ । ੧੨ ਚਾਲੀ ਲਖ਼ ਜੋਜਨ ਉਚਾ ਹੈ ਇਕ ਜੋਜਨ ਚਾਰ ਕੋਹ ਦਾ ਹੁੰਦਾ ਹੈ । ੧੩ ਸਦਰਸ । ੧੪ ਕ੍ਰੋਧ । ੧੫ ਹੋਰ ਜੋ ਪ੍ਰਮਾਣੀਕ ਹਨ ਸੁਨਣਾ ਕਰੋ । ੧੬ ਓੜਕ । ੧੭ ਕਿਰਪਾ ਦਾ ਖਜਾਨਾ ।

[੧]ਅਕਾਲ ਅਛੇਦਾ ॥ ੧੮ ॥ ਅਬ [੩]ਭੂਤਲ ਕੋ ਆਪ [੪]ਪਧਾਰੇ ॥ ਕੌਨ ਦੇਸ ਆਇ [੫]ਪੰਥ ਅਗਾਰੇ ॥ਕਿਤਕ ਦੇਰ ਮਹਿੰ ਚਲਹੁ ਗੁਸਾਈਂ ॥ ਸੁਨ ਕਰ ਸ੍ਰੀ ਗੁਰ ਗਿਰਾ ਅਲਾਈ ॥ ੧੯ ॥

ਦੋਹਿਰਾ ॥ ਸੂਰਤ ਬੰਦਰ ਆਵਈ ਨਟਕਾ ਚਪਟਾ ਫੇਰ ॥
ਮਛਲੀ ਬੰਦਰ ਜਹਿੰ ਪੁਨ [੬]ਸੀਘ੍ਰ ਕਰੈਂ ਨ ਦੇਰ ॥ ੨੦ ॥

ਚੌਪਈ ॥ ਇਸ ਪ੍ਰਕਾਰ ਕੇ ਬਚਨ ਬਿਲਾਸਾ ॥ ਕਰਤ ਚਲਤ ਸਿੱਖਨ ਸੁਖ ਰਾਸਾ ॥ [੭]ਸੀਲਾ ਗਿਰ ਪਰ ਜਬ ਚਲ ਆਏ ॥ ਮਰਦਾਨੇ ਤਦ ਬੈਨ ਅਲਾਏ ॥ ੨੧ ॥ ਇਸ ਪਰਬਤ ਸੁੰਦਰ ਕੇ ਮਾਹੀਂ ॥ ਰਹਿਤ ਸੰਤ [੮]ਕੈਧੋ ਕੋ ਨਹੀਂ ॥ [੯]ਪਸ ਪੰਖੀ ਕੋ ਨਜਰ ਨ ਆਵੈ ॥ ਸੂਨੋ ਸਭ ਅਸਥਾਨ ਦਿਖਾਵੈ ॥ ੨੨ ॥ ਸ੍ਰੀ ਗੁਰ ਕਹੈਂ [੧੦]ਛੁਧਾ ਤੁਹਿ ਲਾਗੀ ॥ ਕਿਊਂ ਕਰ ਬੂਜਤ ਹੈਂ ਬਡਭਾਗੀ ॥ ਇਸ ਗਿਰ ਪਰ ਨਰ ਰਹਿਤ ਨ ਕੋਊ ॥ ਅਗਰੋ [੧੧]ਥਰ [੧੨]ਅਵਲੋਕਤ ਜੋਊ ੨੩ ॥ ਤਹਿੰ ਪਰ ਰਹਿਤ ਰਿਖੀਸਰ ਭੂਰੰ ॥ [੧੩]ਤਰਵਰ ਬਹੁ ਲਾਗੇ ਫਲ [੧੪]ਰੂਰੰ ॥ ਜੇਕਰ ਤੌ ਮਨ ਮਹਿੰ ਹੈ ਚਾਹੀ ॥ ਚਲਕਰ ਤਹਿ ਫਲ ਲੀਜੈ ਖਾਹੀ ॥ ੨੪ ॥ ਸ੍ਰੀ ਪ੍ਰਭ ਸੁਨੀਯੇ ਛੁਧਾ ਨ ਕੋਈ ॥ ਜਬ ਕੋ ਬਰ ਦੇ ਕਰ ਤੁਮ ਖੋਈ ॥ ਰਹੋਂ ਅਨੰਦ ਸਦਾ ਉਰ ਮਾਹੀਂ ॥ ਖਾਵਨ ਚਾਹਿ ਹੇਤ ਕਬ ਨਾਹੀਂ ॥ ੨੫ ॥ ਕਹਿਤ ਸੁਨਤ ਤਹਿ ਗਿਰ ਪਰ ਆਏ ॥ ਜਹਾਂ [੧੫]ਬਿਟਪ ਫਲ ਸਹਿਤ ਸੁਹਾਏ ॥ ਮਨਹੁ [੧੬]ਅਥਿਤ ਜੋ ਆਵਤ ਪਾਸਾ ॥ ਦੇਨੇ ਹੇਤ ਸੁਕੇ ਫਲ ਰਾਸਾ ॥ ੨੬ ॥

ਦੋਹਿਰਾ ॥ ਉਪਕਾਰੀ ਜੋ ਪੁਰਖ ਹੈਂ ਸਿੱਖਯਾ ਤਹਿ ਜਨ ਦੇਤ ॥
ਕਰ ਉਪਕਾਰ ਸੁ ਨਿਵ ਚਲਹੁ ਦੀਨ ਦੁਨੀ ਸੁਖ ਹੇਤ ॥ ੨੭ ॥

---

੧ ਮੌਤ ਤੋਂ ਰਹਿਤ। ੨ ਕਟਣ ਤੋਂ ਰਹਿਤ ਹੈ। ੩ ਪ੍ਰਿਥਵੀ ਤੇ। ੪ ਇਸਥਿਤ। ੫ ਰਸਤਾ। ੬ ਛੇਤੀ। ੭ ਸੀਲਾ ਪਹਾੜ। ੮ ਅਥਵਾ ਵਾਜਾ। ੯ ਪਸੂ ਪੰਛੀ। ੧੦ ਭੁਖ। ੧੧ ਥਲ ਅਸਥਾਨ। ੧੨ ਦਸਦਾ ਹੈ। ੧੩ ਦਰਖਤ। ੧੪ ਸੁੰਦਰ। ੧੫ ਦਰਖਤ। ੧੬ ਚਾਹਵੰਦ ਸਾਧੂ।

ਚੌਪਈ ॥ ਸਘਨ ਸੁਹਾਵਤ ਛਾਯਾ ਜਹਿਵਾ ॥ ਬੈਠੇ ਸ੍ਰੀ ਨਾਨਕ ਪਿਖ ਤਹਿਵਾ ॥ [1]ਬਰ [2]ਫਰ ਮਧਰ ਤੋਰ ਮਰਦਾਨੇ ॥ ਗੁਰ [3]ਅਗ੍ਰਜ ਰਾਖੇ ਤਬ ਆਨੇ ॥੨੮॥ ਕਹਿੰ ਸਤਿਗੁਰ ਬਾਲੇ ਬਰਤਾਏ ॥ [4]ਸੁਧਾ ਸੁਆਦ ਅੰਮ੍ਰਿਤ ਫਲ ਖਾਏ ॥ ਤਿਹ ਛਿਨ ਏਕ ਰਿਖੀ ਚਲ ਆਯੋ ॥ ਗੁਰਹਿ ਬਿਲੋਕਤ ਐਸ ਅਲਾਯੋ ॥ ੨੯ ॥ ਸੰਤੋ ਕਹਿ ਤੇ ਆਏ ਤੀਨੋ ॥ ਨਾਮ ਕੌਨ ਯਹਾਂ ਕਿਸ ਕੋ [5]ਚੀਨੋ ॥ ਸ੍ਰੀ ਗੁਰ ਕਹੈਂ ਨਾਨਕ ਨਿਰੰਕਾਰੀ ॥ ਸੀਲ ਸੈਣ ਸੋਂ ਹਮੈ ਚਿਨਾਰੀ ॥ ੩੦ ॥ ਅਸ ਸੁਨ ਕਰ ਚਰਨਨ ਲਪਟਾਯੋ ॥ ਪੁਜ ਨਿਜ ਗੁਰ [6]ਢਿਗ ਦੌਰਤ ਆਯੋ ॥ ਹਿਰਦੈ ਭਯੋ ਅਧਕ ਹਰਖਾਈ ॥ ਸਭਹਨ ਕੌ ਸੁਧ ਜਾਇ ਸੁਨਾਈ ॥ ੩੧ ॥ ਸ੍ਰੀ ਨਾਨਕ ਜਿਨ ਕੀ ਸੁਭ ਬਾਤਾ ॥ ਕਰਤ ਹੁਤੇ ਹਮ ਸੋ ਬਹੁਤਾਤਾ ॥ ਸੋ ਅਬ ਆਏ ਬੈਠੇ ਬਾਰੇ ॥ ਚਲੀਯੇ ਦਰਸਨ ਲੇਹੁ [7]ਨਿਹਾਰੇ। ੩੨ ॥ ਸੀਲ ਸੈਣ ਆਦਕ ਰਿਖ ਜੇਤੇ ॥ ਸੁਨ [8]ਸ਼ੀਘਰ [9]ਗੱਛਤ ਭੇ ਤੇਤੇ ॥ ਸਿਰ ਪਰ ਜਟਾ ਜੂਟ ਕੋ ਕੀਨੇ ॥ [10]ਕੁਸ਼ ਕੀ ਕਟ ਮਹਿੰ ਪਾਇ [11]ਕੁਪੀਨੇ ॥ ੩੩ ॥

ਦੋਹਿਰਾ ॥ ਚਲ ਸਮੀਪ ਆਏ ਜਬੈ ਦਰਸਤ ਭੇ ਗਤ ਦਾਇ ॥ ਸਭਹਨ ਬੰਦਨ ਕਰੀ ਤਬ ਮਨ ਮਹਿ [12]ਮੋਦ ਬਢਾਇ ॥ ੩੪ ॥

ਚੌਪਈ ॥ ਅਨਕ [13]ਬਿਧ ਕੀ ਉਸਤਤ ਕੀਨੀ॥ਚਰਨ ਕਮਲ [14]ਰਤਿ ਮਹਿੰ ਮਤ ਭੀਨੀ ॥ ਨਿਰੰਕਾਰ ਤੁਮ ਬਨੇ ਅਕਾਰਾ ॥ ਬਹੁ ਨਰ ਤਾਰਹਿੰਗੇ ਸੰਗਾਰਾ ॥ ਇਹੁ ਸਥਾਨ ਨਿਜ ਸੇਵਕ ਜਾਨੇ ॥ ਆਇ ਦਰਸ ਦੇ ਦਯਾ ਨਿਧਾਨੇ ॥ ਦੀਨਾ ਨਾਥ ਦਯਾਲ ਗੁਸਾਂਈਂ ॥ ਭਗਤ [15]ਵਛਲ ਤੁਮ [16]ਬਿਰਦ ਸਦਾਈ ॥ ੩੬ ॥

---

੧ ਬਹੁਤੇ। ੨ ਫਲ ਮਿਠੇ ਮਰਦਾਨੇ ਨੇ ਤੋੜੇ। ੩ ਅਗੇ। ੪ ਅੰਮ੍ਰਿਤ। ੫ ਲਭਦੇ ਹੋ ਵਾ ਜਾਣਦੇ ਹੋ। ੬ ਪਾਸ। ੭ ਦੇਖੋ। ੮ ਛੇਤੀ ਨਾਲ। ੯ ਤੁਰ ਪਏ। ੧੦ ਘਾਹ। ੧੧ ਧੋਤੀ। ੧੨ ਖੁਸ਼ੀ। ੧੩ ਤਰ੍ਹਾਂ। ੧੪ ਪ੍ਰੀਤੀ। ੧੫ ਪਿਆਰਾ। ੧੬ ਧਰਮ।

ਦੋਹਰਾ ॥ ਜਪ ਤਪ ਸੰਜਮ ਅਧਕ ਜੋ ਕੀਨੇ ਹਮ ਹਿਤ ਲਾਇ ॥
ਸਫਲ ਭਏ ਹੈਂ ਆਜ ਸੋ ਤੁਮਰਾ ਦਰਸਨ ਪਾਇ ॥ ੩੭ ॥
ਚੌਪਈ ॥ ਸ੍ਰੀ ਪ੍ਰਭ ਭਨਹਿੰ ਧੰਨ ਸਤਸੰਗਾ ॥ ਜਿਸ ਮਹਿ [1]ਚਢੈ ਨਾਮ ਕੋ ਰੰਗਾ ॥ ਜਨਮ ਮਰਨ ਕੋ ਦੁਖ ਅਧਕਾਏ ॥ ਨਾਸੈ ਸਤਿਗੁਰ ਨਾਮ ਧਿਆਏ ॥ ੩੮ ॥ ਪਰਮੇਸਰ ਗੁਣ [2]ਰਮਨ ਸਪ੍ਰੀਤਾ ॥ ਧੰਨ ਸਿ ਨਰ ਉਰ ਧਾਰਹਿੰ ਨੀਤਾ ॥ ਇਸ ਬਿਧ ਕਹਿ ਸੁਨ ਤਿਨ ਸੋਂ ਬਾਨੀ ॥ ਬਿਦਾ ਰਿਖਨ ਤੇ ਭੇ ਸੁਖ ਦਾਨੀ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸੱਚ ਖੰਡ ਸੇ ਉਤਰਣ ਸੀਲ ਸੈਣ ਮਿਲਨ ਪ੍ਰਸੰਗ ਬਰਨਨੰ ਨਾਮ ਤ੍ਰੈਤਾਲੀਸਮੋਂ ਮੰਦਰਹਿ ॥ ੪੩ ॥

ਦੋਹਿਰਾ ॥ ਸ੍ਰੀ ਗੁਰ ਬਚਨ ਸੁ ਚੂਰਨੰ ਖਾਏ ਕਮਾਏ ਜਾਂਹਿ ॥
[3]ਉਦਰ ਰੋਗ ਹੌਮੈ ਹਰਯੋ ਨਮਸਕਾਰ ਮਮ ਤਾਂਹਿ ॥ ੧ ॥
ਚੌਪਈ ॥ ਹਰੀ ਪ੍ਰੇਮ ਜੀ ਸੁਨ ਗੁਨ ਭਵਨੰ ॥ ਤਹਿ ਤੇ ਕੀਨ ਗੁਰੂ ਪੁਨ ਗਵਨੰ ॥ ਤਤ ਛਿਨ ਉਲਕਾ [4]ਗਿਰ ਪਰ ਆਏ ॥ ਮਰਦਾਨੇ ਤਬ ਵਾਕ ਅਲਾਏ ॥ ਧਰਨੀ ਕੇ ਨਵ ਖੰਡ ਹੈਂ ਜੋਊ ॥ ਸੋਊ ਦਿਖਾਵਹੁ ਸਤਿਗੁਰ ਮੋਹੂ ॥ ਤਿਨਹਿ [5]ਬਿਲੋਕਨ ਕੀ ਅਭਲਾਖਾ ॥ ਤੁਮ ਸਮਰਥ ਪੂਰਹੁ ਸਭ [6]ਕਾਂਖਾ ॥ ੩ ॥ ਸੁਨ ਇਵ ਸ੍ਰੀ ਗੁਰ ਬੈਨ ਅਲਾਯੋ ॥ ਕਹਿਯੋ ਨ ਤੇਰੋ ਜਾਇ ਹਟਾਯੋ ॥ ਚਲ ਨਵ ਖੰਡ ਜਿ ਤੁਝੈ ਦਿਖਾਵੈਂ ॥ ਕਰਹੁ ਸੈਲ ਜੇਤੀ ਮਨ ਭਾਵੈ ॥ ੪ ॥ ਅਸ ਕਹਿ ਗਮਨ ਕੀਓ ਜਗ ਨਾਥਾ ॥ ਬਾਲਾ ਮਰਦਾਨਾ ਲੇ ਸਾਥਾ ॥ [7]ਪਵਨਾ ਰੂਢ ਗਏ ਗੁਰ ਤਹਿਵਾ ॥ ਇਲਾ ਬ੍ਰਿੱਤ ਖੰਡ ਥੋ ਜਹਿਵਾ ॥ ੫ ॥ [8]ਕੋਟਕ ਸ਼ੇਰ ਹੁਤੇ ਇਕ ਥਾਈ ॥ ਜਾਇ ਤਹਾਂ ਬੈਠੇ ਗੋਸਾਈ

---

੧ ਨਾਮ ਦਾ ਰੰਗ ਚੜ੍ਹ ਜਾਂਦਾ ਹੈ। ੨ ਉਚਾਰਣ ਸਹਿਤ ਪ੍ਰੀਤ ਦੇ ਕਰਦੇ ਹਾਂ। ੩ ਪੇਟ ਦੇ ਵਿਚ ਹਉਮੈਂ ਦਾ ਰੋਗ ਦੂਰ ਕੀਤਾ। ੪ ਪਹਾੜ। ੫ ਦੇਖਣ ਦੀ। ੬ ਇਛਾਂ। ੭ ਹਵਾ ਦੇ ਸਵਾਰ ਹੋਕੇ ਪਵਨ ਦੇਵਤਾ। ੮ ਕਰੋੜਾਂ ਸ਼ੇਰ।

॥ ਮਰਦਾਨੇ ਤੇ ਸਬਦ ਪਠਾਯੋ ॥ ਊਚੇ ਸੁਰ ਸੋਂ ਰਾਗ ਵਸਾਯੋ ॥ ੬॥
ਸੁਨਿਯੋ ਸਬਦ ਸੋ ਸਿੰਘਨ ਜਬ ਹੀ ॥ ਉਰ ਨਿਰਮਲ ਤਿਨ ਕੇ ਭੇ
ਤਬ ਹੀ ॥ ਮਿਲ ਸਭ ਆਏ ਸੀਸ ਝੁਕਾਯੋ ॥ ਬੈਸੇ ਜਬ ਗੁਰ ਬਚਨ
ਅਲਾਯੋ ॥ ੭ ॥ ਕੋ ਤੁਮ ਹੋ ਕਿਉਂ ਕਰ ਚਲ ਆਏ ॥ ਦੇਹੁ ਆਪਨੋ
ਭੇਦ ਬਤਾਏ ॥ ਬੋਲਨ ਸ਼ਕਤਿ [1]ਦਰਸ ਤੇ ਹੋਈ ॥ ਤਬ ਬੋਲਤ ਭੇ
[2]ਨਿਮ੍ਰਤ ਸੋਈ ॥ ੮ ॥ ਅਹੈ ਤਾਮਸੀ ਜੂਨ ਹਮਾਰੀ ॥ ਪਾਈ ਕਰੇ
ਜੋ ਪਾਪ [3]ਪਿਛਾਰੀ ॥ ਤੁਮਰੀ ਸਰਨ ਪਰੇ ਤੇ ਅਬ ਹੀ ॥ ਸੋ [4]ਕਲ
ਮਲ ਨਾਸਹਿੰਗੇ ਸਬ ਹੀ ॥ ੯ ॥ ਹਿਤ ਬੂਝਨ ਗੁਰ ਗਿਰਾ
ਉਚਾਰੀ ॥ ਕਿਉਂ ਕਰ ਹੋਵਤ ਗੁਜ਼ਰ ਤੁਮਾਰੀ ॥ ਸੁਨਹੁ ਸੰਤ
[5]ਬਿਰਤੰਤ ਹਮਾਰਾ ॥ ਬਹੁ ਦਿਨ ਬੀਤਹਿ ਬਿਨਾ [6]ਅਹਾਰਾ ॥੧੦॥
ਸੌ ਜੋਜਨ ਇਸ ਬਨਕੇ ਮਾਹੀਂ ॥ ਖਾਏ ਪਸੂ ਰਹਿਯੋ ਅਬ ਨਾਹੀਂ ॥
ਅਬ ਹਮ ਬੀਚ [7]ਜੌਨ ਉਘਲਾਵੈਂ ॥ ਤਿਹ ਕੋ [8]ਤਤ ਛਿਨ ਸਭ
ਮਿਲ ਖਾਵੈਂ ॥ ੧੧ ॥ ਜਾਗਤ ਰਹੈਂ ਸਦਾ ਹਮ [9]ਠਾਂਢੇ ॥ ਕਰੈਂ
[10]ਪਰਸਪਰ ਭੈ ਹ੍ਵੈ [11]ਗਾਢੇ ॥ ਮਨ ਨਿਰਮਲ ਭਾ ਦਰਸ ਤੁਮਾਰੇ ॥
ਸੁਭ [12]ਗਤ ਕਰ ਹ੍ਵੈ ਗੁਰੂ ਹਮਾਰੇ ॥ ੧੨ ॥ ਸੁਨਤ ਬਿਨੈ ਕਹਿੰ
ਬਾਨੀ [13]ਲੋਨੀ ॥ ਤੁਮ ਕੋ ਦੇਵਹਿੰ ਮਾਨੁਖ ਜੋਨੀ ॥ ਦਸਮ ਰੂਪ
ਧਾਰਹਿੰ ਹਮ ਜਬ ਹੀ ॥ ਸਿੰਘ ਨਾਮ ਰਾਖਹਿੰ ਤੁਮ ਤਬ ਹੀ ॥ ੧੩ ॥
ਆਪਸ ਮਹਿੰ ਮਿਲ ਕਰ ਜਬ ਬਹੇ ॥ ਰਾਜ ਮੁਲਕ ਕਾ ਕਰਤੇ ਰਹੇ
॥ ਨਿਜ [14]ਨਿਕੇਤ ਜਬ ਉਠੈ [15]ਬਖੇਰਾ ॥ ਤਬ ਹੀ ਰਾਜ ਜਾਇ
ਬਿਨ ਦੇਰਾ ॥ ੧੪ ॥ ਅਸ ਕਹਿ ਬਿਦਾ ਹੋਏ ਜਗ ਸਾਈਂ ॥ ਗਮਨੇ
ਨਗਰ ਹੋਤ ਜਹਿ ਥਾਈ ॥ ਬਹਿਸੇ ਵਹਿਰ ਸਮੀਪ ਸੁ ਪੁਰ

---

੧ ਗੁਰੂ ਜੀ ਦੇ ਦਰਸ਼ਨ ਕਰਦਿਆਂ। ੨ ਨਿੰਮ੍ਰਤਾ। ੩ ਪਿਛੇ। ੪ ਪਾਪ ੫ ਹਾਲ। ੬ ਭੋਜਨ ਤੋਂ ਬਿਨਾ। ੭ ਜੋ ਕੋਈ ਖਾਵੈ। ੮ ਸੀਘਰ। ੯ ਖੜੇ ੧੦ ਆਪਸ ਵਿਚ। ੧੧ ਇਸਥਿਤ। ੧੨ ਕਲਿਆਣ। ੧੩ ਸੁੰਦਰ ੧੪ ਘਰ। ੧੫ ਬਖੇੜਾ।

ਕੇ ॥ ਨਰ ਆਏ ਦਰਸਨ ਹਿਤ ਗੁਰ ਕੇ ॥ ੧੫ ॥ ਕਹਿਨ ਲਗੇ ਤੁਮ ਕਹਿੰ ਬਿਧ ਆਏ ॥ ਕਿਨਹੂ [1]ਸਿੰਘ ਨ [2]ਮਗ ਮਹਿੰ ਖਾਏ ॥ ਸੌ ਜੋਜਨ ਲੌ ਪਸੁ ਨਰ ਕੋਊ ॥ ਛੋਡਿਓ ਕਛੁ ਨ ਖਾਇ ਗੇ ਸੋਊ ॥ ੧੬ ॥ ਹਮ ਨੇ ਨਗਰ ਪਾਇ ਗਿਰ ਊਪਰ ॥ ਰਹਿਤ ਸਜਗ ਹੈ [3]ਤਪਨ ਕੋ ਧਰ ॥ ਜਬ ਆਵੈਂ ਛੋਡੈਂ ਇਕ ਬਾਰ ॥ ਤਿਨਕੋ ਮੋਰਹਿੰ ਗੋਲਨ ਮਾਰ ॥ ੧੭ ॥ ਗੁਰੂ ਕਹੈਂ ਹਮ ਗੇ ਤਿਨ ਪਾਸਾ ॥ ਸੋ ਹਿੰਸਾ ਤੇ ਭਏ ਨਿਰਾਸਾ ॥ ਹਮ ਸਭਹੀ ਕੋ ਸਿਖ ਕਰ ਆਏ ॥ ਕਿਤਕ ਕਾਲ ਮਹਿ ਸਭ ਮਰ ਜਾਏ ॥ ੧੮ ॥ ਪੁਰ ਕੇ ਨਰ ਸੁਨਕੇ ਇਵ ਗਾਥਾ ॥ ਗੁਰ ਕੇ ਚਰਨ ਧਰੈਂ ਨਿਜ ਮਾਥਾ ॥ ਕਹੈਂ ਸੁ ਤਿਨ ਕੋ ਦੁਖ ਥੋ ਭਾਰੀ ॥ ਸੋ [4]ਰਾਵਰ ਕੀਨੋ [5]ਨਿਰਵਾਰੀ ॥ ੧੯ ॥ ਪੂਰਨ ਸੰਤ [6]ਕਲਾ ਧਰ ਭੂਰੀ ॥ ਕਰਿਓ ਹਮਾਰੋ ਭੈ ਬਡ ਦੂਰੀ ॥ ਲੇ ਉਪਦੇਸ਼ ਸਿੱਖ ਸਭ ਹੋਏ ॥ ਪਾਹੁਲ ਲਈ ਗੁਰੂ ਪਗ ਧੋਏ ॥ ੨੦ ॥ ਕਿਤਕ ਕਾਲ ਤਿਸ ਖੰਡ ਬਸੇਰਾ ॥ [7]ਅਪ੍ਰਥਾਨ ਗਮਨੇ ਬਿਨ ਦੇਰਾ ॥ ਪਹੁੰਚੇ ਹਿਰਨ ਖੰਡ ਮਹਿੰ ਜਾਈ ॥ ਜਹਿੰ [8]ਕੰਚਨ ਧਰਨੀ ਸਭ ਥਾਈ ॥ ੨੧ ॥ ਤਹਿ ਕੀ [9]ਰੀਤ ਸੁਨਹੁ ਸਭ [10]ਭਾਤੀ ॥ ਕਰਹਿੰ ਜੋਗ ਸਾਧਨ ਦਿਨ ਰਾਤੀ ॥ ਰਹਤਿ [11]ਤਰਨ ਸੋ ਮਨਜ ਸਦਾਈ ॥ ਘਰ ਮਹਿੰ ਪ੍ਰਾਣ ਨ ਤਜੈਂ ਕਦਾਈ ॥ ੨੨ ॥ ਅੰਤ ਸਮਾਂ ਤਿਨ ਕੋ ਜਿ ਪਹੂਚੇ ॥ ਤਬ ਬੈਠਹਿੰ ਗਿਰ ਪਰ ਚੜ੍ਹ ਊਚੇ ॥ ਬ੍ਰਹਮ [12]ਰੰਧਰ ਕੋ ਫੋੜ ਸੋ ਡਾਰਹਿੰ ॥ ਤਹਿੰ ਤੇ ਅਪਨੇ ਪ੍ਰਾਨ ਨਿਕਾਰਹਿੰ ॥ ੨੩ ॥ ਤਿਨ ਪੁਰ ਬਿਖੈ ਜਾਇ ਗੁਰ ਬੈਸੇ ॥ ਮਾਨਹੁ ਭਾਨ ਗਿਆਨ ਕੋ ਜੈਸੇ ॥ ਬਹੁ ਨਰ ਬੈਠੇ ਆਨ ਸਮੀਪਾ ॥ ਤਬ ਬੋਲੇ ਬੇਦੀ ਕੁਲ ਦੀਪਾ ॥ ੨੪ ॥

---

੧ ਸ਼ੇਰ। ੨ ਰਸਤੇ ਵਿਚ। ੩ ਤਪਾਂ ਨੂੰ ਰਖ ਕੇ। ੪ ਆਪ। ੫ ਦੂਰ। ੬ ਸ਼ਕਤੀ ਧਰ। ੭ ਹੋਰ ਥਾਨ। ੮ ਸਵਰਨ ਦੀ ਧਰਤੀ। ੯ ਮਰਯਾਦਾ। ੧੦ ਤਰਾਂ। ੧੧ ਜਵਾਨ। ੧੨ ਦਸਵਾਂ ਦਵਾਰ।

ਕੈਸੇ ਤੁਮ ਉਪਦੇਸ ਕਮਾਵਹੁ ॥ ਅਪਨੇ ਗੁਰ ਕੋ ਨਾਮ ਬਤਾਵਹੁ ॥
ਕਹਿੰ ਸੋ ਗੁਰ ਗੋਰਖ ਹਮ ਜਾਨਹੁ ॥ ਪ੍ਰਾਣਯਾਮ ਉਪਦੇਸ ਪਛਾਨਹੁ
॥ ੨੫ ॥ ਸਾਧਹਿੰ ਜੋਗ ਸਦੀਵ [1]ਤਦਾਪੀ ॥ ਮਨ ਕੋ ਸਾਂਤ ਨ ਆਵ
[2]ਕਦਾਪੀ ॥ ਅਬ ਉਪਦੇਸ ਆਪ ਦੇਹੁ ਐਸਾ ॥ ਸਾਂਤ ਹੋਇ ਮਨ
ਸਭ ਕੋ ਜੈਸਾ ॥ ੨੬ ॥ ਸੁਨ ਕਰ ਤਿਨ ਕੇ ਬਚ ਜਗਤੇਸਾ ॥ ਦੇਨ
ਲਗੇ ਆਪਨ ਉਪਦੇਸਾ ॥ ਸੱਤਿਨਾਮ ਸਿਮਰਹੁ ਲਿਵ ਲਾਈ ॥
ਹੌਮੈ [3]ਸਗਰੀ ਦੇਹੁ ਮਿਟਾਈ ॥ ੨੭ ॥ ਜਗਤ [4]ਅਸੱਤ ਭਲੇ ਦ੍ਰਿੜ੍ਹ
ਕੀਜੈ ॥ ਸੱਤਿ [5]ਆਤਮਾ ਏਕ ਜਨੀਜੈ ॥ ਅਸ ਅਭ੍ਯਾਸ ਜੇ ਕਰਹੁ
ਸਦੀਵਾ ॥ ਹੋਇ ਸਾਂਤ ਮਨ ਕੋ ਸੁਖ ਥੀਵਾ ॥ ੨੮ ॥ ਸੁਨ ਕਰ
ਨਰਨ ਸਭਨ ਮਨ ਮਾਨਾ ॥ ਕਰਨ ਲਗੇ ਤਿਹ ਬਿਧ ਸੁਖ ਜਾਨਾ ॥
ਤਹਿ ਠਾਂ ਕਿਤਕ ਕਾਲ ਗੁਰ ਰਾਖੇ ॥ ਬਹੁਰੋ ਕੀਨ ਗਮਨ ਅਭਲਾਖੇ
॥ ੨੯ ॥ ਤਿਨ ਤੇ ਬਿਦਾ ਹੋਇ ਜਗ ਸਾਂਈ ॥ ਕਿੰਗ ਪੁਰਖ ਖੰਡ
ਪਹੁਚੇ ਜਾਈ ॥ ਨਗਰ ਸਮੀਪ ਜਾਇ ਕੈ ਬੈਸੇ ॥ ਤਨ ਉਪਕਾਰ
ਧਰਿਉ ਧਰ ਜੈਸੇ ॥ ੩੦ ॥ ਧਰਮ ਚੰਦ ਤਹਿ ਹੁਤੋ [6]ਨ੍ਰਿਪਾਲਾ ॥
ਸੰਤਨ ਸੇਵਾ ਕਰਤ ਬਿਸਾਲਾ ॥ ਆਨ ਪ੍ਰਣਾਮ ਕੀਨ ਪਦ ਤਾਹੀਂ ॥
ਭਾਉ ਬਿਸਾਲ ਜਾਸ ਮਨ ਮਾਹੀਂ ॥ ੩੧ ॥ ਕਹਿਨ ਲਗਯੋ ਮੁਝ
ਸੇਵ ਬਤਾਵਹੁ ॥ ਕਹੋ ਸੁ ਕਰਹੁੰ ਨ [7]ਬਿਲਮ ਲਗਾਵਹੁੰ ॥ ਸੁਨੀਏ
ਹਰੀ ਪ੍ਰੇਮ ਤਿਹ ਕਾਲਾ ॥ ਬਾਲਾ ਸਿੰਘ ਬਨਾਯੋ [8]ਤਾਲਾ ॥ ੩੨ ॥
ਕਰਹੁ ਸੇਵ ਜੇ ਭੂਪ ਉਦਾਰਾ ॥ [9]ਪ੍ਰਿਥਮਹਿੰ ਦੀਜੈ ਸ਼ੇਰ ਅਹਾਰਾ ॥
[10]ਆਮਿਖ ਅਵਰ ਨ ਖਾਵਤ ਕੋਊ ॥ [11]ਭੱਛਤ ਰਾਜ ਪੁਤ੍ਰ ਹੈ ਜੋਊ ॥
੩੩ ॥ ਤਿਹ ਪਰਖਨ ਅਸ ਗੁਰੂ ਅਲਾਯਾ ॥ ਸੁਨ ਭੂਪਤ ਨਹਿੰ
ਰਿਦਾ ਡੁਲਾਯਾ ॥ ਕਹਿਯੋ ਨਿਕੇਤ ਪੁਤ੍ਰ ਹੈ ਮੇਰੇ ॥ ਆਇਸ ਦੇਹੁ

---

੧ ਤਦ ਭੀ । ੨ ਕਦ ਭੀ । ੩ ਸਾਰੀ । ੪ ਨਾਸ ਬੂਤ । ੫ ਸਤਿ ਚਿਤ ਅਨੰਦ । ੬ ਰਾਜਾ । ੭ ਦੇਰ । ੮ ਸਰੋਵਰ । ੯ ਪਹਿਲੇ ਦਾ ਸ਼ੇਰ ਭੋਜਨ ਦੇਣਾ ਕਰੋ । ੧੦ ਮਾਸ । ੧੧ ਖਾਣ ਦਾ ।

ਆਨਹੁ ਬਿਨ ਦੇਰੇ ॥ ੩੪ ॥ ਇਉਂ ਕਹਿ ਪੁਤ੍ਰ ਮੰਗਾਇ ਪਠਾਯਾ ॥ ਤਿਹ ਸਥਾਨ ਤਤ ਛਿਨ ਉਹ ਆਯਾ ॥ ਸੰਤ ਸੇਵ ਮਹਿ ਲਗਹਿ ਸਰੀਰਾ ॥ ਅਸ ਬਿਚਾਰ ਕਰ ਬਾਂਧੀ ਧੀਰਾ ॥ ੩੫ ॥ [1]ਠਾਂਢੋ ਕੀਨੋ ਸ਼ੇਰ ਅਗਾਰੀ ॥ ਧੰਨ ਭੂਪ ਗੁਰ ਗਿਰਾ ਉਚਾਰੀ ॥ ਸੰਤ ਸੇਵ ਮਹਿੰ ਤਵ ਮਨ ਰਾਤਾ ॥ ਸੱਤਿਨਾਮ ਜਪ ਅਬ ਸੁਖ ਦਾਤਾ ॥ ੩੬ ॥ ਸਤਿ ਸੰਗਤ ਮਹਿੰ ਪ੍ਰੀਤ ਤੁਮਾਰੀ ॥ ਅੰਤ ਸਮੈਂ ਗਤ ਪਾਹਿੰ ਸੁਖਾਰੀ॥ ਕਿਤਕ ਦਿਵਸ ਤਹਿ ਰਹਿ ਜਗਤੇਸਾ ॥ ਹਰ ਕੀਰਤ ਕੇ ਦੀਯ ਉਪਦੇਸਾ ॥ ੩੭ ॥ ਅਪਰ ਥਾਨ ਕੀਯ ਗਮਨ ਗੁਸਾਈਂ ॥ ਹਰਵਰਖ ਖੰਡ ਹੁਤੋ ਤਿਹ ਥਾਈਂ ॥ ਨਿਕਟ ਨਗਰ ਕੇ ਬੈਠੇ ਜਬ ਹੀ ॥ ਤਿਹ ਕੋ ਭੂਪਤ ਆਯੋ ਤਬ ਹੀ ॥ ੩੮ ॥ ਹਾਥ ਬੰਧ ਬਹੁ ਬਿਨਤੀ ਕਰਕੈ ॥ ਰਹਿਯੋ ਚਰਨ ਪਰ ਨਿਜ ਸਿਰ ਧਰਕੈ ॥ ਹ੍ਵੈ ਅਧੀਨ ਜਬ ਰਹਿਯੋ ਅਗਾਰੀ ॥ ਤਬ ਸ੍ਰੀ ਸਤਿਗੁਰ ਗਿਰਾ ਉਚਾਰੀ ॥ ੩੯ ॥ ਜੋਊ ਪਦਾਰਥ ਮਨ ਅਭਲਾਖਹੁ ॥ ਸੋ ਲੀਜੈ ਨਿਜ ਮੁਖ ਤੇ ਭਾਖਹੁ ॥ ਸਤਿਗੁਰ ਕੀ ਸਿੱਖੀ [3]ਉਰਧਾਰਹੁ ॥ ਜਨਮ ਮਰਨ ਕੇ ਬੰਧ ਨਿਵਾਰਹੁ ॥ ੪੦ ॥ ਸੁਨ ਬਾਨੀ ਅਪਨੇ [4]ਅਨਕੂਲਾ ॥ ਕਹੈ ਭੂਪ ਤੁਮ ਮੰਗਲ [5]ਮੂਲਾ ॥ ਸੁਨਹੁ ਸੰਤ ਜੀ ਸਭ ਸੁਖਦਾਈ ॥ ਹਿਤ ਸੰਤਤ ਬਹੁ ਕੀਯੇ ਉਪਾਈ ॥ ੪੧ ॥ ਕਿਸ ਪ੍ਰਕਾਰ ਅਭਲਾਖ ਨ ਪੂਰੀ ॥ ਕਰ [6]ਉਪਚਾਰ ਰਹੀ ਪੁਨ [7]ਊਰੀ ॥ ਹੇ ਸਤਿਗੁਰ ਅਬ ਦਿਹੁ ਉਪਦੇਸਾ ॥ ਜਨਮ ਮਰਨ ਕਾ ਕਟਹੁ ਸੰਦੇਸਾ ॥ ੪੨ ॥ ਅਸ ਬਚ ਨ੍ਰਿਪ ਸੁਨ ਕਰ ਜਗ ਨਾਥਾ ॥ ਦਏ ਲੌਂਗ ਦ੍ਵੈ ਤਾਂਕੇ ਹਾਥਾ ॥ ਏਕ ਲਾਇਚੀ ਦੇਤ ਹੈਂ [8]ਪਾਨੇ ॥ ਕਹਿਯੋ ਦੇਉ ਰਾਨੀ ਕੌ ਖਾਨੇ ॥ ੪੩ ॥ ਹ੍ਵੈ ਹੈ ਸੰਤਤ ਸਦਨ ਤੁਮਾਰੇ ॥ ਸੱਤਿਨਾਮ ਜਪ [9]ਸੰਝ

੧ ਖੜਾ। ੨ ਹੋਰ ਜਗ੍ਹਾ। ੩ ਪੈਦਾ ਕਰੋ। ੪ ਅਨੁਸਾਰ। ੫ ਮੁਢ ਹੋ।
੬ ਸੇਵਾ। ੭ ਖਾਲੀ। ੮ ਪਾਣੀ। ੯ ਸੰਧਿਆ।

ਸਕਾਰੇ ॥ ਸਤਿ ਸੰਗਤ ਕਰ ਕੀਰਤਨ ਸੁਨਿਯੋਂ ॥ [2]ਬਿਸੇ ਬਾਸਨਾ ਮਨ ਤੇ ਹਨਿਯੋਂ ॥ ੪੪ ॥ ਕਿਤਕ ਦਿਵਸ ਤਹਿ ਰਾਖਿਯੋ ਡੇਰਾ ॥ ਧਰਮਸਾਲ ਬਨਵਾਇ ਬਡੇਰਾ ॥ ਸਿੱਖੀ ਮਗ ਪ੍ਰਗਟਾਇ ਘਨੇਰਾ ॥ ਚਲਤ ਭਏ ਸਤਿਗੁਰ ਤਿਸ ਬੇਰਾ ॥ ੪੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਖੰਡਨ ਪ੍ਰਸੰਗ ਬਰਨੰਨ ਨਾਮ ਚੌਤਾਲੀਸਮੋਂ ਮੰਦਰਹਿ ॥ ੪੪ ॥

ਦੋਹਿਰਾ ॥ ਸ੍ਰੀ ਗੁਰ ਨਾਨਕ ਰੂਪ ਸਤ ਦੇਤ ਸੱਤ ਉਪਦੇਸ ॥
ਜੋ ਸਿਮਰੈ ਮਨ ਸੁੱਧ ਹ੍ਵੈ ਮਿਟ ਹੈਂ ਸਕਲ ਕਲੇਸ ॥ ੧ ॥

ਚੌਪਈ ॥ ਤਿਨ ਤੇ ਹ੍ਵੈ ਕਰ ਬਿਦਾ ਬਹੋਰੰ ॥ ਗੇ ਕੁਰੁਖੰਡ ਹੁਤੋ ਜਿਹ [3]ਠੌਰੰ ॥ ਤਹਾਂ ਨਗਰ ਕੇ ਜਾਇ ਸਮੀਪਾ ॥ ਬੈਠ ਗਏ ਬੇਦੀ ਕੁਲ ਦੀਪਾ ॥ ੨ ॥ ਬਹੁਤ ਲੋਕ ਮਿਲ਼ ਕਰ ਤਬ ਆਏ ॥ ਬੈਸੇ ਪਾਸ ਆਨ ਤਿਹ ਥਾਏ ॥ ਤਿਨ ਤੇ ਸਤ ਗੁਰ ਬੂਝਨ ਠਾਨਾ ॥ ਤੁਮ ਨੇ ਮਤ ਕਿਸ ਬਿਧ ਕਾ ਮਾਨਾ ॥ ੩ ॥ ਬੋਲੇ ਤਿਨ ਮਹਿਂ ਹੁਤੇ ਜਿ ਸਿਯਾਨੇ ॥ ਇਸ ਬਿਧ ਗਿਆਨ ਰਿਦੈ ਹਮ ਜਾਨੇ ॥ ਈਸ਼ਰ ਤੇ ਬਿਛਰਹਿਂ ਜਬ ਜਨਮਹਿਂ ॥ ਮਰੇ ਮਿਲੈਂ ਈਸਰ ਕੇ ਤਨ ਮਹਿਂ ॥ ੪॥ ਜਨਮੇਂ ਤੇ ਜਗ ਪਾਵੈ ਦੁਖ ਕੋ ॥ ਮਰੈ ਮਿਲੈ ਈਸਰ ਲਹਿ ਸੁਖ ਕੋ ॥ [4]ਜਨਮੇਂ ਰੋਵੈਂ [5]ਮਰੈ ਹਸਾਨੇ ॥ ਸ੍ਰੀ ਸਤਿਗੁਰ ਸੁਨ ਬੈਨ ਬਖਾਨੇ ॥ ੫ ॥

ਦੋਹਿਰਾ ॥ ਪਰਮੇਸਰ ਕੋ ਮਿਲਨ ਜੋ ਮਹਾਂ [6]ਬਿਖਮ ਪਹਿਚਾਨ ॥
ਬਿਨ ਸਤਿਸੰਗਤ ਭਜਤ ਤੇ ਜਾਨ ਉਪਾਵ ਨ ਆਨ ॥੬॥

ਚੋਪਈ ॥ ਪ੍ਰੇਮ ਭਗਤ ਕਰ ਕੀਰਤ ਗਾਵਨ ॥ ਅਜਪਾ ਜਪ ਨਾਮ ਲਿਵ ਲਾਵਨ ॥ ਬਿਛਰਨ ਮਿਲਨ ਅਪਰ ਕੋਊ ਨਾਹੀਂ ॥

੧ ਸਵੇਰੇ । ੨ ਵਿਸ਼ੇ ਵਾਸ਼ਨਾ ਨਾਸ ਕਰੀਐ । ੩ ਜਗ੍ਹਾ । ੪ ਆਪਣੇ ਜਨਮ ਸਮੇਂ ਰੋਂਦੇ ਹਾਂ । ੫ ਮਰਣ ਸਮੇਂ ਹਸਦੇ ਹਾਂ । ੬ ਕਠਨ ।

ਸਰਬ ਬਾਤ ਇਸ ਤਨ ਕੇ ਮਾਹੀਂ ॥ ੭ ॥ ਜਬ ਸਤਿਸੰਗਤ ਭਯੋ ਨਿਵਾਸਾ ॥ ਮਨ ਰੋਕਨ ਕੀਨੋ ਅਭਿਆਸਾ ॥ ਨਾਸ ਬਾਸਨਾ ਤਬ ਹੀ ਭਈ ॥ [1]ਦ੍ਵੈਤ ਸਰਬ ਉਰ ਤੇ ਮਿਟ ਗਈ ॥ ੮ ॥ ਪੂਰਨ ਲਖਯੋ ਪ੍ਰਪੰਚ ਸਾਰੇ ॥ ਮਿਥਯਾ ਸਰਬ ਪ੍ਰਪੰਚ ਪਸਾਰੇ ॥ ਜਬਹਿ ਆਤਮਾ ਅਸ ਭ੍ਰਮ [2]ਭੰਨਾ ॥ ਭਾ ਪ੍ਰਮਾਤਮਾ [3]ਸੁੱਧ ਚਿਤੰਨਾ ॥ ੯ ॥ ਜਬ [4]ਅਨਾਤਮਾ ਦੇਹਿ ਪਛਾਨੀ ॥ ਗੇ [5]ਸੰਕਲਪ [6]ਬਿਕਲਪਹਿ ਹਾਨੀ ॥ ਤੌ ਮਿਲਬੋ ਈਸਰ ਕੋ ਹੋਏ ॥ [7]ਨਾਤਰ ਬਿਛਰ ਰਹਿਓ ਸਭ ਕੋਏ ॥ ੧੦ ॥ ਗਿਆਨ ਪਰਾਪਤ ਜਿਸ ਮਨ ਮਾਹੀਂ ॥ ਬਿਛਰਨ ਮਿਲਨ ਸੁ ਜਾਨਤ ਨਾਹੀਂ ॥ ਪਰਮਾਤਮ ਪੂਰਨ ਹੈ ਸਾਰੇ ॥ ਬਿਛਰੇ ਤੌ ਕਤ ਨਾਹਿੰ ਨਿਹਾਰੇ ॥ ੧੧ ॥ ਜੇ ਬਿਛਰੋ ਤਵ ਮਿਲਨਾ ਹੋਇ ॥ ਨਾਤਰ ਮਿਥਿਆ ਕਹਿਨੇ ਦੋਇ ॥ ਬਿਆਪਕ ਦੀਸੈ ਜਿਵ ਆਕਾਸਾ ॥ [8]ਘਟ ਉਪਾਧ ਵਤ ਮਾਯਾ ਭਾਸਾ ॥ ੧੨ ॥

ਦੋਹਿਰਾ ॥ ਘਟ ਫੂਟੇ ਅਕਾਸ਼ ਸਭ ਤਿਉਂ [9]ਮਾਯਾ ਹ੍ਵੈ ਹਾਨ ॥
ਰੋਵਨ ਹਸਨ ਤੁਮਾਰ ਜੋ ਸਰਬ [10]ਅਕਾਰਥ ਜਾਨ॥ ੧੩॥

ਚੌਪਈ ॥ ਹੈਂ ਅਧੀਨ ਵਾਸਨਾ ਨਰ ਸਬ ॥ ਈਹਾਂ ਜਨਮ ਧਰਤ ਪੁਨ ਪੁਨ ਤਬ ॥ ਜਨਮ ਮਰਨ ਬਹੁਤੋ ਦੁਖ ਪਾਵੈਂ ॥ ਬਾਰ ਬਾਰ ਆਵੈਂ ਜਗ ਜਾਵੈਂ ॥ ੧੪ ॥ ਗੁਰ ਕੇ ਬਾਕ ਸੁਨੇ ਅਸ ਜਬ ਹੀ ॥ ਰਿਦੈ ਬੀਚਾਰ ਕੀਯੋ ਨਰ ਸਬ ਹੀ ॥ ਸੰਤਿ ਬਚਨ ਇਨ ਸੰਤ ਬਖਾਨੇ ॥ ਮਤਿ ਹਮਰਾ ਮਿਥਿਆ ਪਹਿਚਾਨੈ ॥ ੧੫ ॥ ਬਿਨਾ ਸੰਦੇਹ ਭਏ ਜਬ ਸੁਨ ਕੈ ॥ ਬੰਦਨ ਕਰਤ ਭਏ ਗੁਰ ਗੁਨ ਕੈ ॥ ਬਿਨੈ ਕਰਤ ਭੇ ਬਾਰੰਬਾਰੀ ॥ ਹਮਰੀ [11]ਗਤ ਕੀਜੈ ਗਤ ਕਾਰੀ ॥ ੧੬॥

---

੧ ਦਵੈਤ ਭਾਵ ਸਾਰੀ ਹਿਰਦੇ ਵਿਚੋਂ। ੨ ਭੰਨ ਦਿਤਾ ਦੂਰ ਕੀਤਾ। ੩ ਪਵਿਤ੍ਰ ਹਿਰਦੇ ਨਾਲ। ੪ ਨਾਸਵੰਤ। ੫ ਗ੍ਰਹਿਣ ਕਰਨਾ। ੬ ਤਿਆਗ ਕਰਨਾ। ੭ ਨਹੀਂ। ੮ ਘੜੇ ਦੀ ਉਪਾਦੀ ਕਰਕੇ ਭਿੰਨ ਪ੍ਰਤੀਤ ਹੋ ਰਿਹਾ ਹੈ। ੯ ਮਾਇਆ ਦਵਾਰੇ ਵਖਰਾ ਭਾਸ ਰਿਹਾ ਹੈ। ੧੦ ਨਿਸਫਲ। ੧੧ ਕਲਿਆਨ।

ਨਿਜ ਉਪਦੇਸ਼ ਦੀਜੀਏ ਹਮ ਕੋ ॥ ਸਰਨ ਪਰੇ ਕੀ ਲੱਜਾ ਤੁਮ ਕੋ॥ ਸੁਨ ਅਧੀਨਤਾ ਤਿਨ ਜਗਤੇਸਾ॥ ਦੇਤ ਭਏ ਆਪਨ ਉਪਦੇਸਾ ॥ ੧੭ ॥ ਸਤਿਨਾਮ ਸਿਮਰਹੁ ਲਿਵ ਲਾਵਹੁ॥ ਤਹਿ ਤੇ ਸਗਰੀ ਇੱਛ ਪੁਜਾਵਹੁ॥ ਹੁਕਮ ਸੱਤਿ ਮਾਨਹੁ ਕਰਤਾਰਾ ॥ ਮਰਨ ਜੀਅਨ ਜਾਨਹੁ ਇਕ ਸਾਰਾ॥ ੧੮॥ ਹਰਖ ਸੋਗ ਤੇ ਮਨ [1]ਥਿਰ ਕੀਜੈ॥ ਬਿਨ ਸੰਸੈ ਤਬ ਮੁਕਤ ਹੁਵੀਜੈ॥ ਅਸ ਉਪਦੇਸ਼ ਸੁਨਿਓਂ ਸਿਖ ਭਏ ॥ ਸ੍ਰੀ ਨਾਨਕ ਮਹਿੰ ਨਿਸਚੇ ਕਏ॥ ੧੯ ॥ ਸਤਿ ਸੰਗਤ ਹੋਵਨ ਤਹਿ ਲਾਗੀ ॥ ਹਰ ਕੀਰਤ ਗਾਵਹਿ ਵਡਭਾਗੀ ॥ ਸੇਵਾ ਸੰਤਨ ਕੀ ਸਭ ਕਰਹੀ ॥ ਧਰ ਸਰਧਾ ਹਰ ਨਾਮ ਸਿਮਰਹੀ ॥ ੨੦ ॥

ਦੋਹਿਰਾ ॥ ਕਿਤਕ ਦਿਵਸ ਸ੍ਰੀ ਗੁਰ ਰਹੇ ਦੀਨੋ ਧਰਮ ਦ੍ਰਿੜਾਇ ॥
ਬਿਦਾ ਹੋਇ ਪੁਨ ਤਿਨਹੁ ਤੇ ਕੇਤ ਮਾਲ ਖੰਡ ਜਾਇ ॥ ੨੧ ॥

ਚੌਪਈ ॥ ਭੂਪ ਪ੍ਰਜਾ ਤਹਿ ਕੇ ਨਰ ਸਾਰੇ ॥ ਪੂਜਹਿੰ ਸ੍ਰੀ ਚੰਡੀ ਹਿਤ ਧਾਰੇ ॥ ਮੇਲਾ ਹੁਤੋ ਬਿਸਾਲ ਸੁ ਤਹਿਵਾ ॥ ਭਵਨ [2]ਕਾਲਕਾ ਰਾਜਤ ਜਹਿਵਾ ॥ ੨੨ ॥ ਬੈਸੇ ਸ੍ਰੀ ਗੁਰ ਮਾਰਗ ਮਾਹੀ ॥ ਨਰ ਅਨੇਕ ਆਵਹਿੰ ਇਕ ਜਾਹੀ ॥ ਲੇ ਲੇ ਬਲਿ ਪਸੁ ਭੇਟ ਚੜ੍ਹਾਵੈਂ ॥ ਬਹੁਤ ਪ੍ਰੇਮ ਤੇ ਸੀਸ ਝੁਕਾਵੈਂ ॥ ੨੩ ॥ ਜਬੈ ਨ੍ਰਿਖਤ ਲੇ ਆਯੋ ਟੋਲਾ ॥ ਗੁਰਹਿ [3]ਬਿਲੋਕਤ ਮੁਖ ਤੇ ਬੋਲਾ ॥ ਅਪਰ ਦੇਸ ਕੇ ਮਨਜ ਦਿਸਾਵਹਿੰ ॥ ਇਕ ਗਹਿ ਲੇਵਹਿੰ ਭੇਟ ਚੜ੍ਹਾਵਹਿੰ ॥ ੨੪॥ ਸੁਨੀਏਂ ਸ੍ਰੋਤਾ ਕਥਾ [4]ਰਸਾਲਾ ॥ ਬਾਲਾ [5]ਗਹਿ ਲੀਨੋ ਤਹਿ ਕਾਲਾ ॥ ਬਹੁ ਹਰਖਾਇ ਵਜਾਵਹਿੰ [6]ਢੋਲੂ॥ ਬਾਲਾ ਲਾਯੋ [7]ਅਗ੍ਰਜ ਟੋਲੂ ॥ ੨੫ ॥ ਕਹੈਂ ਭੇਟ ਭਲੀ ਹਮ ਪਾਈ ॥ ਹ੍ਵੈ ਪ੍ਰਸੰਨ ਬਰ ਦੇ ਜਗ ਮਾਈ ॥ ਤਹਿ ਛਿਨ ਆਯੋ ਢਿਗ ਮਰਦਾਨਾ ॥ ਬਾਲਾ ਸੋਂ ਅਸ ਬਚਨ

੧ ਇਸਥਿਤ। ੨ ਸ੍ਰੀ ਚੰਡੀ ਸੋਭ ਰਹੀ ਹੈ ਮੰਦਰ ਵਿਚ। ੩ ਦੇਖਿਆ। ੪ ਸੁੰਦਰ। ੫ ਪਕੜ ਲੀਤਾ। ੬ ਢੋਲ। ੭ ਅਗੇ।

ਬਖਾਨਾ ॥ ੨੬ ॥ ਬਾਲੇ ਰਹਿਓ ਜੀਵਨਾ ਤੇਰਾ ॥ [1]ਮ੍ਰਿਤੁ ਕਾਲ ਨੇ ਤੋ ਕੋ ਘੇਰਾ ॥ ਸਿਰ ਉਤਾਰ ਕੈ ਭੇਟ ਚੜ੍ਹਾਵਹਿੰ ॥ ਪੂਜ ਚੰਡਕਾ ਕੋ ਬਰ ਪਾਵਹਿੰ ॥ ੨੭ ॥ ਬੋਲਯੋ ਬਾਲਾ ਝੂਠ ਉਚਾਰਾ ॥ਮਰਨ ਜੀਵਨ ਹਥ ਗੁਰ ਕਰਤਾਰਾ ॥ ਇਉਂ ਸੁਨ [2]ਤੂਸਨ ਭਾ ਮਰਦਾਨਾ ॥ ਆਗੇ ਦੇਵੀ ਭਵਨ ਪਯਾਨਾ ॥ ੨੮ ॥ ਸ੍ਰੀ ਗੁਰ ਆਪ ਤਹਾਂ ਚਲ ਆਏ ॥ ਪਿਖੈਂ ਤਮਾਸੇ ਕਛੁ ਨ ਅਲਾਇ ॥ ਜਬ ਗੇ ਦੁਰਗਾ ਕੇਰ ਅਗਾਰੀ ॥ ਤਬ [3]ਅਵਨੇਸਰ ਗਿਰਾ ਉਚਾਰੀ ॥ ੨੯ ॥ ਇਸ ਮਾਨਵ ਕੀ ਭੇਟ ਚੜ੍ਹੀਜੈ ॥ ਬਰ ਦਾਨੀ ਸੁ ਪ੍ਰਸੰਨ ਕਰੀਜੈ ॥ ਭੀਰ [4]ਭੂਰ ਭੀ [5]ਭਵਨ ਅਗਾਰੀ ॥ [6]ਕੌਤਕ [7]ਅਵਲੋਕਤ ਨਰ ਨਾਰੀ ॥ ੩੦ ॥ ਖੈਂਚ ਲਈ ਇਕ ਮਨਜ ਕ੍ਰਿਪਾਨਾ ॥ ਚਮਕੀ ਦੇਖ ਡਰਿਓ ਮਰਦਾਨਾ ॥ ਸੰਗ ਰਹਿਨ ਵਾਰੋ ਪ੍ਰਭ ਤੇਰੇ ॥ ਰੱਛਿਆ ਆਪ ਕਰੋ ਇਸ ਬੇਰੇ ॥ ੩੧ ॥ ਤਹਿੰ ਛਿਨ ਕ੍ਰੋਧ ਕਾਲਕਾ ਕੜਕੀ ॥ ਭੀਰ ਭੂਰ ਮੇਲੇ ਕੀ ਭੜਕੀ ॥ ਪ੍ਰਗਟੀ ਚੰਡ ਪਰਚੰਡ ਭਯਾਨਾ ॥ ਤਹਿੰ ਨਰ ਕਰਤੇ ਛੀਨ ਕ੍ਰਿਪਾਨਾ ॥ ੩੨ ॥ ਹੁਤੋ ਨਰੇਸ਼ [8]ਠਾਂਢ ਜਹਿੰ [9]ਠਾਈ ॥ ਜਾਇ ਤਾਂਹਿ ਕੇ [10]ਕੰਠ ਲਗਾਈ ॥ ਤਤ ਛਿਨ ਧਰ ਤੇ ਸਿਰ ਗਿਰ ਪਰਿਆ ॥ ਜਨ ਸਾਖਾ ਤੇ ਫਲ ਕਿਨ ਹਰਿਆ ॥ ੩੩ ॥ [11]ਸ੍ਰੋਣਤ ਚਲਿਓ ਗਿਰਿਓ ਨ੍ਰਿਪ ਧਰਨੀ ॥ ਭਾਗੇ ਲੋਕ ਪਿਖਤ ਅਸ ਕਰਨੀ ॥ ਰਹਿਓ ਨ ਕੋਊ ਨਰ ਤਹਿੰ ਥਾਨਾ ॥ ਤੀਨੋ ਬਾਲਾ ਗੁਰ ਮਰਦਾਨਾ ॥ ੩੪ ॥ ਅਸ ਕਰ ਲੋਪ ਭਈ ਤਬ ਦੇਵੀ ॥ ਸਤਿਗੁਰ ਮਹਿਮਾ ਅਲਖ ਅਭੇਵੀ ॥ ਬਢਿਓ ਨਗਰ ਮਹਿੰ ਸੋਕ ਅਪਾਰੀ ॥ [12]ਠੌਰ ਠੌਰ ਰੋਵਹਿੰ ਨਰ ਨਾਰੀ ॥ ੩੫ ॥ ਕੀਯ ਬਿਚਾਰ ਜੋ ਹੁਤੇ ਸਿਆਨੇ ॥ ਕਲਾਵਾਨ ਗੁਰ ਕੋ ਬਡ ਜਾਨੇ ॥ ਆਏ ਸਭ ਹੀ ਤਬ ਭਰ ਭਾਊ ॥ ਸ੍ਰੀ ਗੁਰ

---

੧ ਮੌਤ ਸਮਾਨ । ੨ ਚੁਪ । ੩ ਰਾਜਾ । ੪ ਬਹੁਤ । ੫ ਮੰਦਰ । ੬ ਤਮਾਸ਼ਾ । ੭ ਦੇਖਦੇ ਹਨ । ੮ ਖੜਾ । ੯ ਜਗ੍ਹਾ । ੧੦ ਗਲੇ ਵਿਚ । ੧੧ ਲਹੂ । ੧੨ ਜਗ੍ਹਾ ਜਗ੍ਹਾ ।

ਕੋ ਲਖ ਲੀਨ ਪ੍ਰਭਾਊ ॥ ੩੬ ॥ ਨ੍ਰਿਪ ਸੁਤ ਠਾਂਢੇ ਆਇ ਅਗਾਰੀ ॥ ਕਰਕੈ ਬੰਦਨ ਬਿਨੈ ਉਚਾਰੀ ॥ ਕਰੋ [1]ਛਿਮਾਂ ਅਪਰਾਧ ਹਮਾਰਾ ॥ ਹਮ ਨਹਿੰ ਜਾਨਿਓਂ ਭੇਦ ਭੁਮਾਰਾ ॥ ੩੭ ॥ ਸਿੱਖ ਆਪਨੇ ਹਮੈ ਕਰੀਜੈ ॥ ਅਭੈ ਦਾਨ ਸਬਹਨ ਕੋ ਦੀਜੈ ॥ ਸੁਨਤ ਬਿਨੈ ਹ੍ਵੈ ਗੇ ਕ੍ਰਿਪਾਲਾ ॥ ਆਪਨ ਦੇ ਉਪਦੇਸ਼ ਬਿਸਾਲਾ ॥ ੩੮ ॥ ਸੱਤਿਨਾਮ ਕੋ ਸਿਮਰਨ ਕਰਨੋ ॥ ਸੰਤ ਸੇਵ ਮੈਂ [2]ਹਿਤ ਉਰ ਧਰਨੋ ॥ ਭੂਪਤ [3]ਦਾਹੁ ਬਹੁਰ ਕਰਵਾਯੋ ॥ ਸਿੰਘਾਸਨ ਨ੍ਰਿਪ ਸੁਤ ਬੈਠਾਯੋ ॥ ੩੯ ॥

ਦੋਹਿਰਾ ॥ ਨਾਮ ਧਰਮ ਜਸ ਰਾਖਿਓ ਰਾਜ ਤਿਲਕ ਕੋ ਦੇਯ ॥
ਸੁੰਦਰ ਧ੍ਰੰਮਸਾਲਾ ਰਚੀ ਕੀਰਤ ਤਹਾਂ ਕਰੇਯ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਨੌ ਖੰਡਨ ਪ੍ਰਸੰਗ ਬਰਨਨੰ ਨਾਮ ਪੈਂਤਾਲੀਸਮੋਂ ਮੰਦਰਹਿ ॥ ੪੫ ॥

ਦੋਹਿਰਾ ॥ ਕਿਤਕ ਦਿਵਸ ਰਹਿ ਕਰ ਤਹਾਂ ਭਲ ਉਪਦੇਸ਼ ਦ੍ਰਿੜਾਇ॥
ਬਿਦਾ ਹੋਇ ਗਮਨੇ ਪ੍ਰਭੂ ਆਨ ਥਾਨ ਸੁਖਦਾਇ ॥ ੧ ॥

ਚੌਪਈ ॥ ਪਹੁੰਚੇ ਰਮਕ ਖੰਡ ਗੋਸਾਈਂ ॥ ਪੁਰ ਸਮੀਪ ਬੈਸਤ ਭੇ ਸਾਈ ॥ ਕੇਤਕ ਮਨਜ ਤਹਾਂ ਚਲ ਆਏ॥ ਜਾਨ ਸੰਤ ਨਿਜ ਸੀਸ ਝੁਕਾਏ ॥ ੨ ॥ ਨਿਕਟ ਬਿਲੋਕ ਤਿਨੈ ਜਗਤੇਸਾ ॥ ਦੇਤ ਭਏ ਸ੍ਰਿਸਟਂ ਉਪਦੇਸਾ ॥ ਸੱਤਿਨਾਮ ਸਿਮਰਹੁ ਦਿਨ ਰਾਤੀ ॥ ਸੰਤ ਸੇਵ ਕਰ ਪ੍ਰੀਤ ਸੁਹਾਤੀ ॥ ੩ ॥ [4]ਕੂਕਰ ਦ੍ਰਿਸ਼ਟ ਨ ਕਬ ਮਨ ਧਰਨੀ ॥ ਸ਼ੇਰ ਦ੍ਰਿਸ਼ਟ ਗੁਰਮੁਖ ਹ੍ਵੈ ਕਰਨੀ ॥ ਹਰਖ ਸ਼ੋਕ ਰਾਖ ਸੁਖ ਮਹਿੰ ਤਿਆਗੋ॥ ਕਰਹੁ ਭਗਤਿ [5]ਨਿਸ ਪਾਛਲ ਜਾਗੋ ॥ ੪ ॥ ਸੁਨ ਕਰ ਬੂਝਨ ਲਗੇ ਸਿ ਮਾਨਵ ॥ ਦ੍ਰਿਸ਼ਟ ਜੁ ਰਹੀ ਸੁ ਹਮ ਨਹਿ ਜਾਨਵ ॥ ਖੋਲ੍ਹ ਅਰਥ ਇਹੁ ਭਨੋ ਗੁਸਾਈਂ ॥ ਤੁਮ ਹੋ ਸੰਤ ਸਰਬ ਸੁਖਦਾਈ ॥

੧ ਖਿਮਾਂ। ੨ ਪ੍ਰੇਮ। ੩ ਸਸਕਾਰ। ੪ ਕੁਤਿਆਂ ਵਾਲੀ।
੫ ਪਿਛਲੀ ਰਾਤ ਅੰਮ੍ਰਿਤ ਵੇਲੇ।

੫ ॥ ਕ੍ਰਿਪਾ ਨਿਧਾਨ ਭਨੀ ਤਬ ਬਾਨੀ ॥ ਦ੍ਰਿਸ਼ਟ ਸਿ ਕੂਕਰ ਲੇਹੁ ਪਛਾਨੀ ॥ ਦੁਖ ਸੁਖ ਮੁਝ ਕੋ ਮਾਨਵ ਦੇਹੀ ॥ ਨਿਜ ਕਰਮਨ ਕੀ ਲਖੈ ਨ ਕੇਹੀ ॥ ੬ ॥ ਮਾਰਨ ਹਾਰ ਨ ਜਾਨਹਿਂ [1]ਸ੍ਵਾਨਾ ॥ [2]ਲਸ਼ਟਕ ਕੋ ਕਾਟਹਿ ਅਨਜਾਨਾ ॥ ਇਸ ਪ੍ਰਕਾਰ ਕੇ ਜੋ ਨਰ ਹੋਈ ॥ ਮਨਮੁਖ ਸ੍ਵਾਨ ਦ੍ਰਿਸ਼ਟ ਹੈ ਸੋਈ ॥ ੭ ॥ ਕਿਸ ਪ੍ਰਕਾਰ ਦੁਖ ਸੁਖ ਬਨ ਆਵੈ ॥ ਨਿਜ ਕਰਮਨ ਤੇ ਸਭੀ ਲਖਾਵੈ ॥ ਜਸ ਬਿਧ ਕਰਮ ਕਰੈ ਨਰ ਪਾਵੈ ॥ ਫਲ ਦਾਤਾ ਕਰਤਾਰ ਸੁਹਾਵੈ ॥ ੮ ॥ ਜਿਉਂ ਕੇਹਰ ਤਜ ਸ਼ਸਤ੍ਰ ਸਾਰੇ ॥ ਤੂਰਨ ਤਕਹਿ ਜਿ ਮਾਰਨ ਹਾਰੇ ॥ ਤਿਉਂ ਗੁਰਮੁਖ ਨਿਜ ਕਰਮਨ ਦਿਸ ਤੇ ॥ ਲਖਹਿ ਸੁ ਸੁਖ ਦੁਖ ਅਪਰ ਨ ਕਿਸ ਤੇ ॥ ੯॥ ਦੇਨਹਾਰ ਏਕੋ ਕਰਤਾਰਾ ॥ ਇਉਂ ਤੁਮ ਲਹੋ ਹੋਇ ਨਿਸਤਾਰਾ ॥ ਮਨ ਰੋਕਨ ਕੀਜੈ ਅਭਿਆਸਾ ॥ ਬਿਸੈ ਬਾਸਨਾ ਹ੍ਵੈ ਸਭ ਨਾਸਾ ॥ ੧੦ ॥ ਕਿਤਕ ਦਿਵਸ ਰਹਿ ਕਰ ਤਹਿ ਥਾਨਾ ॥ ਸਿੱਖ ਕੀਨ ਉਪਦੇਸ਼ ਬਖਾਨਾ ॥ ਬਿਦਾ ਹੋਇ ਕੀਨੋ ਪੁਨ [4]ਗਵਨੰ ॥ ਭੱਦ੍ਰ ਖੰਡ ਪਹੁੰਚੇ ਗੁਨ ਭਵਨੰ ॥ ੧੧ ॥ ਤਹਿ ਨ੍ਰਿਪ ਸੁਨਿਯੋ ਸੰਤ ਪੁਰ ਆਏ ॥ ਮਿਲਿਯੋ ਆਨ ਕਰ ਸੀਸ ਝੁਕਾਏ ॥ ਬੰਧ ਹਾਥ ਦ੍ਵੈ ਬੈਠ ਸਮੀਪਾ ॥ ਬੋਲਿਯੋ [5]ਕੌਲ ਨਾਭ ਅਵਨੀ ਪਾ ॥ ੧੨ ॥ ਆਸ਼੍ਰਮ ਚਾਰ ਲਿਖੇ ਜੋ ਆਹੀ ॥ ਸ੍ਰਿਸ਼ਟ ਕੌਨ ਜਨੀਏਂ ਇਨ ਮਾਹੀ ॥ ਪੂਰਨ ਸੰਤ ਜਾਨ ਕਰ ਪੂਛਾ ॥ ਕਰਹੁ ਮੁਝੈ ਸੰਸੇ ਤੇ [6]ਛੂਛਾ ॥ ੧੩ ॥ ਸੁਨ ਕਰ ਬੋਲੇ ਬਚਨ ਕ੍ਰਿਪਾਲਾ ॥ ਸਭ ਤੇ ਜਾਨਹੁ ਗ੍ਰਿਹਸਥ ਬਿਸਾਲਾ ॥ ਉਤਪਤ ਪਰਨ ਸਭ ਹੀ ਕੋ ॥ ਬਹੁਰੋ ਪਾਲਨ ਕਰ ਹੈ ਨੀਕੋ ॥ ੧੪ ॥ [7]ਮੂਲ ਬਿਟਪ ਕੋ ਗ੍ਰਿਹਸਥ ਪਛਾਨਹੁ ॥ ਆਸ਼੍ਰਮ ਅਪਰ ਜਿ ਸਾਖਾ ਜਾਨਹੁ॥ ਬ੍ਰਹਮ ਚਰਜ ਪੁਨ [8]ਬਾਨੰ ਪ੍ਰਸਤਾ ॥ ਅਰ ਸੰਨਯਾਸੀ ਇਸ ਤੇ ਬਸਤਾ ॥ ੧੫ ॥ ਵੰਡ ਖਾਏ ਅਰ ਦਾਨ ਕਰੇਈ॥ਛੂਛ ਨ ਫਿਰੈ ਅਭਿਆਗਤ

੧ ਕੁਤਾ। ੨ ਸੋਟੀ ਛੜੀ। ੩ ਸ਼ੇਰ। ੪ ਚਲੇ। ੫ ਰਾਜੇ ਦਾ ਨਾਮ ਹੈ। ੬ ਖਾਲੀ। ੭ ਮੁਢ ਰੂਪ ਦਰਖਤ। ੮ ਬਾਨ ਪ੍ਰਸਤੀ।

ਜੇਹੀ ॥ ਗ੍ਰਿਹਸਥ ਬਿਖੈ ਆਤਮ ਅਭਿਆਸਾ ॥ ਕਰਤ ਜਿ ਨਰ ਸਿਮਰਹਿ ਸੁਖ ਰਾਸਾ ॥ ੧੬॥ ਭਾਉ ਭਗਤ ਕਰ ਕ੍ਰਿਤ ਕੋ ਕਰਹੀ॥ ਤਿਨ ਕੀ ਉਪਮਾ ਕੌਨ ਉਚਰਹੀ ॥ ਸੁਨੇ ਬਚਨ ਹਰਖਾਇ [1]ਭੂਵਾਲਾ ॥ ਬੰਧਨ ਕਿਯ ਹੈ ਨਿਮ੍ਰ ਬਿਸਾਲਾ ॥ ੧੭ ॥ ਕਿਤਕ ਦਿਵਸ ਨਿਜ ਪੁਰ ਮਹਿੰ ਡੇਰਾ॥ ਰਾਖਿਯੋ ਕਰਕੈ ਭਾਵ ਘਨੇਰਾ ॥ ਤਹਿ ਉਪਦੇਸ ਦੀਨ ਜਗਭੇਸਾ ॥ ਸਿਮਰਹਿ ਨਾਮ ਪ੍ਰਜਾ ਸੁ ਨਰੇਸਾ ॥ ੧੮ ॥ ਰਚ ਧ੍ਰਮਸਾਲ ਗਮਨੇ ਗੁਨ ਖਾਨੀ ॥ ਮਰਦਾਨੇ ਸੋਂ ਬੋਲੇ ਬਾਨੀ ॥ ਅਸ਼ਟ ਖੰਡ ਇਹੁ ਤੁਮੈ ਦਿਖਾਏ॥ ਨੌਮੇ ਭਾਰਥ ਖੰਡ ਗਿਨਾਏ ॥ ੧੯ ॥ ਚਲ ਕਰ ਅਬਹਿ ਦਿਖਾਵਹਿੰ ਓਹੀ ॥ ਜਿਹ ਪਰਵਾਰ ਸਦਨ ਹੈ ਤੋਹੀ ॥ ਸ੍ਰੀ ਗੁਰ ਸੋਂ ਬੋਲਯੋ ਮਰਦਾਨਾ ॥ ਅਬ ਸਭ ਦੀਪ ਦਿਖਾਉ ਮਹਾਨਾ ॥ ੨੦ ॥ ਇਹੁ ਲਾਲਸ ਮੇਰੇ ਮਨ ਮਾਹੀਂ ॥ ਦੇਖੋਂ ਸਪਤ ਦੀਪ ਜੇ ਆਹੀਂ ॥ ਸਰਬ ਪ੍ਰਕਾਰ ਸਮਰੱਥ ਸੁਵਾਮੀ ॥ ਜਹਿ ਚਾਹੋ ਤਹਿਕੇ ਤੁਮ [2]ਗਾਮੀ ॥ ੨੧ ॥ ਸੁਨਕੈ ਬੋਲੇ ਕ੍ਰਿਪਾ ਨਿਧਾਨਾ ॥ ਉਤਮ ਜੰਬੂ ਦੀਪ ਮਹਾਨਾ ॥ ਲਖ ਜੋਜਨ ਇਸਕੋ ਬਿਸਥਾਰੂ ॥ ਸਭ ਦੀਪਨ ਕੇ ਲਖਹੁ [3]ਮਝਾਰੂ ॥ ੨੨ ॥ ਤਰ ਜਾਮਨ ਤੇ ਜੰਬੂ ਗਾਇ॥ ਹੈਂ ਨਵ ਖੰਡ ਜੁ ਤੁਝੇ ਦਿਖਾਇ ॥ ਤਿਨ ਮਹਿੰ ਭਰਥ ਖੰਡ ਹੈ ਜੋਊ ॥ ਧਰਾ ਬੀਜ ਕੀ ਜਾਨਹੁ ਸੋਊ ॥ ੨੩ ॥

ਦੋਹਿਰਾ ॥ ਪੁੰਨਯ ਜੱਗ ਤਪ ਕਰ ਬਡੇ ਭਰਥ ਖੰਡ ਕੇ ਥਾਨ ॥
ਦੀਪ ਖੰਡ ਅਨਜਾਇ ਸੋ ਭੋਗਹਿੰ ਭੋਗ ਮਹਾਨ ॥ ੨੪ ॥

ਚੌਪਈ ॥ ਤੇਰੋ ਕਹਯੋ ਨ ਮੇਟਹੁ ਕੈਸੇ॥ ਚਲਹੁ ਦਿਖਾਵਹੁੰ ਤੌ ਉਰ ਜੈਸੇ ॥ ਸੰਮਤ ਚੁਤਾਲੀਸ ਚਲੇ ਅਗਾਰੀ ॥ ਇਸ ਸਮੁੰਦ੍ਰ ਕੇ ਪਹੁੰਚੇ ਪਾਰੀ ॥ ੨੫ ॥ ਲਖ ਜੋਜਨ ਕੋ ਸੋ ਬਿਸਥਾਰਾ ॥

[1] ਰਾਜਾ। [2] ਚਲਣਾ। [3] ਵਿਚ।

ਪਾਰ ਗਏ ਨਹਿੰ ਲਗੀ [1]ਅਵਾਰਾ ॥ ਪਿਲਖ ਦੀਪ ਮਹਿੰ ਬੈਠੇ ਜਾਇ ॥ ਤਰ ਪਿਲਖਨ ਤੇ ਨਾਮ ਸਦਾਇ ॥ ੨੬ ॥ ਅਧਕ ਨਰਨ ਕੋ [2]ਰੁਚਿਰ ਸਰੂਪਾ ॥ ਸੁਖ ਭੋਗਹਿੰ ਨਿਜ ਮਨ ਅਨਰੂਪਾ ॥ ਬੈਸ ਸਭਨ ਕੀ ਬਰਖ ਹਜਾਰੂ ॥ ਸਮ ਅਮਰਨ ਕੇ ਤਿਨ ਬਿਵਹਾਰੂ ॥ ੨੭ ॥ ਜਹ ਗੁਰ ਬੈਸੇ ਨਰ ਬਹੁ ਆਏ ॥ ਹਾਥ ਜੋਰ ਪਗ ਸੀਸ ਨਿਵਾਏ ॥ ਅਪਰ ਦੀਪ ਕੋ ਸੰਤ ਸਰੂਪਾ ॥ ਅਸ ਲਖ ਆਨਹਿੰ ਭੇਟ ਅਨੂਪਾ ॥ ੨੮ ॥ ਮਧਰ ਧਰੇ [3]ਫਰ ਰੁਚਰ ਅਗਾਰੀ ॥ ਬੈਠੇ ਚਹੁ ਦਿਸ ਅਚਰਜ ਧਾਰੀ ॥ ਤਿਨ ਭਾਖਾ ਗੁਰ ਬਚਨ ਉਚਾਰੇ ॥ ਸਭ ਬਿਧ ਹੈ ਆਨੰਦ ਤੁਮਾਰੇ ॥ ੨੯ ॥ ਜਿਸ ਪ੍ਰਕਾਰ ਇਸ ਦੀਪ ਮਝਾਰਾ ॥ ਹਮ ਸੋਂ ਕਹੋ ਸਰਬ ਬਿਵਹਾਰਾ ॥ ਸੁਖ ਦੁਖ ਜੇਤੇ ਹੈ ਤੁਮ ਤਾਂਈਂ॥ਸੋਈ ਸੁਨਾਵਹੁ ਕੂਰ ਬਿਹਾਈ॥੩੦॥

ਦੋਹਿਰਾ ॥ ਨਰ ਬੋਲ ਤਿਸ ਦੀਪ ਕੇ ਹੈ ਸੁਖ ਸਰਬ ਪ੍ਰਕਾਰ ॥
ਤ੍ਰੈ [4]ਦੁਖ ਹੈਂ ਸਭਹਨ ਬਿਖੈ ਸੋ ਹਮ ਕਰਹਿੰ ਉਚਾਰ ॥ ੩੧ ॥

ਚੌਪਈ ॥ ਬਡੋ ਆਪ ਤੇ ਜਹਿੰ ਕੋ ਜਾਨਹਿੰ ॥ ਤਿਹ ਸੋਂ ਮਨ ਮਹਿੰ [5]ਮਤਸਰ ਠਾਨਹਿੰ ॥ [6]ਲਘ ਕੋ ਦੇਖ ਗਰਬ ਉਰ ਧਰਹੀ ॥ ਜੋ ਸਮ ਹੋਇ ਸਪਰਧਾ ਕਰਹੀ ॥ ੩੨ ॥ ਇਨ ਦੁਖ ਤੇ ਹੈਂ ਨਰ ਦੁਖਵੰਤੇ ॥ ਔਰ ਸਰਬ ਸੁਖ ਸੁਨਹੁ ਬ੍ਰਿਤੰਤੇ ॥ ਸੁਨ ਕਰ ਬੋਲੇ ਕ੍ਰਿਪਾ ਨਿਧਾਨਾ ॥ ਬਚਨ ਹਮਾਰੇ ਕਰਹੁ [7]ਪ੍ਰਮਾਨਾ ॥ ੩੩ ॥ ਇਹੁ ਤੀਨਹੁ ਦੁਖ ਜਾਹਿੰ ਪਰਾਈ ॥ ਸਦਾ ਅਨੰਦ ਰਹੈ ਤੁਮ ਤਾਈਂ ॥ ਬੂਝਨ ਲਗੇ ਸਿ ਨਰ ਕਰ ਬੰਦੇ ॥ ਦੇਹੁ [8]ਸੀਖ ਜਿਮ ਸਦਾ ਅਨੰਦੇ ॥੩੪॥

ਦੋਹਿਰਾ ॥ ਸਰਬ ਬਿਖੈ ਸਤਿਨਾਮ ਹੈ ਨਾਮ ਬਿਨਾ ਨਹਿੰ ਕੋਇ ॥
ਐਸੇ ਜਬ ਉਰ ਮੈਂ ਲਖੋ ਦ੍ਵੈਤ ਨ ਕਬਹੂ ਹੋਇ ॥ ੩੫ ॥

---

੧ ਦੇਰ। ੨ ਸੁੰਦਰ। ੩ ਫਲ। ੪ ਆਧ ਬਿਆਧ ਉਪਾਧ ਅਤੇ ਰਜੋ ਤਮੋ ਸਤੋ। ੫ ਈਰਖਾ। ੬ ਛੋਟੇ ਨੂੰ। ੭ ਪ੍ਰਵਾਣ। ੮ ਸਿਖਿਆ।

ਚੌਪਈ ॥ਦ੍ਰਿੜ੍ਹ ਮਨ ਮਹਿੰ ਇਸ ਬਿਧ ਜਬ ਹੋਊ॥ਤਬ ਪੁਨ ਦੂਖ ਨਾਂ ਬਿਆਪੈ ਕੋਊ ॥ ਸਤਿਨਾਮ ਕੋ ਜਾਪ ਜਪੀਜੈ॥ ਸਤਿਗੁਰ ਸਿਮਰ [1]ਤਿਹਾਵਲ ਕੀਜੈ॥ ੩੬ ॥ ਕਰ ਅਰਦਾਸ ਸਿਖਨ ਮੁਖ ਪਾਵਹੁ ॥ ਤਬ ਦੁਬਿਧਾ ਉਰ ਸਕਲ [2]ਨਸਾਵਹੁ ॥ ਮ੍ਰਿਦੁਲ ਬਚਨ ਇਸ ਬਿਧ ਸੁਨ ਕਰਕੈ॥ ਭਏ ਸਿ ਨਰ ਸਿਖ ਸਰਧਾ ਧਰਕੈ ॥੩੭॥ ਕਿਤਕ ਦਿਵਸ ਗੁਰ ਹਿਤ ਸੋਂ ਰਾਖਿਯੋ ॥ ਅਗ੍ਰਜ ਗਮਨ ਬਹੁਰ ਅਭਲਾਖਿਯੋ॥ ਸ੍ਰੀ ਸਤਿਗੁਰ ਕੇ ਚਰਿਤ ਅਪਾਰੀ॥ ਸੰਤ ਰੇਂਣ ਗੁਰ ਪਗ ਬਲਹਾਰੀ ॥ ੩੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸਪਤ ਦੀਪਨ ਪ੍ਰਸੰਗ ਬਰਨਨੰ ਨਾਮ ਛਤਾਲੀਸਮੋਂ ਮੰਦਰਹਿ ॥ ੪੬ ॥

ਦੋਹਿਰਾ॥ ਨਾਮ ਗੁਰੂ ਬੋਹਿਥ ਜਗਤ ਜੋ ਜਪ ਹੈ ਸੋ ਪਾਰ॥
ਦ੍ਵੈ ਲਖ ਜੋਜਨ ਦੀਪ ਥੋ ਉਲਘ ਗਏ [3]ਤਤ ਕਾਰ॥੧॥

ਚੌਪਈ॥ ਬਹੁਰੋ ਆਵਾ [4]ਉਦਧ ਅਗਾਰੀ ॥ ਰਸ [5]ਈਖਹਿ ਕੋ ਜੋ ਅਨਹਾਰੀ॥ ਦ੍ਵੈ ਲਖ ਜੋਜਨ ਕੇਰ ਪ੍ਰਮਾਨਾ॥ ਤਹਿੰ ਪਰ ਕੀਨ ਪ੍ਰਭੂ [6]ਪ੍ਰਸਥਾਨਾ ॥ ੨॥ ਪਾਰ ਸਿਲਮਲਾ ਦੀਪ ਸੁਹਾਵਾ॥ ਸਿੰਮਲ [7]ਬ੍ਰਿੱਖ ਨਾਮ ਤੇ ਪਾਵਾ॥ ਬੈਠੇ ਨਗਰ ਵਿਖੈ ਗੁਰ ਜਾਈ॥ ਨਰ ਆਏ ਮਿਲ ਬਹੁ ਤਿਹ ਥਾਈ॥ ੩ ॥

ਦੋਹਿਰਾ॥ ਬੰਦਨ ਕਰ [8]ਢਿਗ ਬੈਠਹੀ ਪੁਨ ਨਿਜ ਜਾਹਿੰ [9]ਅਵਾਸ॥
ਆਨ ਦੀਪ ਕੋ ਸੰਤ ਹੈ ਸੁੱਧ ਹੋਈ ਨ੍ਰਿਪ ਤਾਸ॥ ੪ ॥

ਚੌਪਈ॥ ਉਤਮ ਬਹੁ [10]ਉਪਾਇਨ ਲਿਆਯੋ॥ ਆਇ ਗੁਰੂ ਪਗ ਸੀਸ ਨਿਵਾਯੋ॥ ਬੈਠਿਯੋ ਪ੍ਰਭ ਤਿਨ ਭਾਖ ਬਖਾਨਾ॥ ਲੇ ਜਾਵਹੁ ਇਹੁ ਭੇਟ [11]ਰਜਾਨਾ॥ ੫ ॥ ਕਛ ਨ ਹਮਾਰੇ ਆਵਹਿ ਕਾਜੂ

੧ ਕੜਾਹ ਪ੍ਰਸ਼ਾਦਿ। ੨ ਦੂਰ ਕਰੋ। ੩ ਸੀਘਰ। ੪ ਸਮੁੰਦਰ। ੫ ਗੰਨੇ ਦੇ ਰਸ ਦਾ ਸਮੁੰਦਰ। ੬ ਚਲਣਾ। ੭ ਦਰਖਤ। ੮ ਪਾਸ। ੯ ਘਰ। ੧੦ ਭੇਟਾ। ੧੧ ਆਗਿਆ।

॥ ਨਾਮ ਨ ਜਪਹੁ ਜਨਮ ਕੋ ਲਾਜੂ ॥ ਹਾਥ ਜੋਰ ਕੈ ਭੂਪ ਉਚਾਰੈ ॥ ਨਿਜ ਉਪਦੇਸ ਦੇਹੁ ਹਮ ਧਾਰੈ ॥ ੬॥ ਤੁਮ ਹੋ ਸੰਤ ਪ੍ਰਮੇਸਰ ਰੂਪਾ ॥ ਸਭ ਤੇ ਮਹਿਮਾ ਅਧਕ ਅਨੂਪਾ ॥ ਕੀਨ ਬਿਨੈ ਬਹੁ ਕਹਿ ਬਡਿਆਈ ॥ ਤਬ ਸ੍ਰੀ ਨਾਨਕ ਗਿਰਾ ਅਲਾਈ ॥ ੭ ॥

ਦੋਹਿਰਾ ॥ ਸੱਤਿਨਾਮ ਕੋ ਜਾਪ ਮੁਖ ਕਰਹੋ ਸਦਾ ਉਚਾਰ ॥
[1]ਪੰਚਾਂਮ੍ਰਤ ਗੁਰ ਕੋ ਕਰਹੁ ਇਤ ਉਤ ਨਿਤ ਸੁਖਕਾਰ ॥ ੮ ॥

ਚੌਪਈ ॥ ਮਾਨੇ ਸਤਿਗੁਰ ਕੇ ਬਚ ਜਬ ਹੀ ॥ ਪਾਹੁਲ ਪਗ ਕੀ ਦੀਨੀ ਤਬ ਹੀ ॥ ਸਿੱਖ ਭਏ ਬਹੁਤੇ ਨਰ ਆਏ ॥ ਨਾਮ ਦਾਨ ਇਸਨਾਨ ਦ੍ਰਿੜ੍ਹਾਏ ॥ ੯॥ ਕੇਤਕ ਦਿਨ ਗੁਰ ਤਹਾਂ ਗੁਜਾਰੇ ॥ ਨ੍ਰਿਪ ਕੇ ਸਦਨ ਰਹੇ ਦੁਖ [2]ਟਾਰੇ ॥ ਬਿਦਾ ਹੋਇ ਪ੍ਰਭ ਕੀਨ ਪਯਾਨਾ ॥ ਚਤਰ ਲਾਖ ਜੋਜਨ ਪਰਮਾਨਾ ॥ ੧੦ ॥

ਦੋਹਿਰਾ ॥ ਸਿੰਧ ਬਾਰਨੀ ਕੋ ਜਹਾਂ ਦੀਪ ਸਰਸ ਬਿਸਤਾਰ ॥
ਲੀਨ ਉਡਾਰੀ ਤਹਾਂ ਤੇ ਗਏ ਉਧਪ ਤੇ ਪਾਰ ॥ ੧੧ ॥

ਚੌਪਈ ॥ ਪਹੁਚੇ ਦੀਪ ਹੁਤੋ [3]ਕੁਸ਼ੂ ਨਾਮਾ ॥ ਕੁਸ਼ਾ ਬੂਟ ਤਾ ਮੈਂ [4]ਅਭਿਰਾਮਾ ॥ ਬੈਠੇ ਸ੍ਰੀ ਪ੍ਰਭ ਪੁਰ ਮਹਿ ਜਾਏ ॥ ਨਰ ਸਮੀਪ ਆਏ ਸਮਦਾਏ ॥ ੧੨ ॥ ਕਲਾਵਾਨ ਸਮਰੱਥ ਮੁਕੰਦਾ ॥ ਸੰਤ ਕਹੀਂ ਕੋ ਦੋਖ ਨਿਕੰਦਾ ॥ ਐਸੇ ਜਾਨ ਸੁਨਹਿੰ ਉਪਦੇਸੁ ॥ ਕਰ ਦਰਸਨ ਭੀ ਭਗਤ ਪ੍ਰਵੇਸੁ ॥ ੧੩ ॥ ਪ੍ਰਭ ਤਿਨ ਕੀ ਭਾਖਾ ਮਹਿ ਅਲਾਵੈਂ ॥ ਜਪੋ ਨਾਮ ਤਬ ਗਤ ਹੁਇ ਜਾਵੈ ॥ ਸੰਤਨ ਸੇਵਾ ਉਰ ਮਹਿੰ ਧਾਰਹੁ ॥ ਭੋਗ [5]ਲਾਲਸਾ ਰਿਦੈ ਵਿਸਾਰਹੁ ॥ ੧੪ ॥ ਪੂਰਨ ਪੁੰਨ ਬਾਦ ਨਹਿੰ ਖੋਵਹੁ ॥ ਪਰਮਪਦਹ ਅਧਕਾਰੀ ਹੋਵਹੁ ॥ ਸੁੱਧ ਆਤਮੈ ਨਾਮ ਜਪੀਜੈ ॥ ਮਨ ਬਿਕਾਰ ਸਭ ਨਾਸ ਕਰੀਜੈ ॥੧੫॥

੧ ਕੜਾਹ ਪ੍ਰਸ਼ਾਦਿ । ੨ ਟਾਲੇ ਦੂਰ ਕੀਤੇ । ੩ ਦੀਪ ਦਾ ਨਾਮ ਹੈ । ੪ ਸੁੰਦਰ ੫ ਇਛਾ ।

ਦੋਹਿਰਾ ॥ ਸੁਨ ਗੁਰ ਤੇ ਸਿਮਰਨ ਲਗੇ ਸੁੱਧ ਆਤਮੈਂ ਨਾਮ ॥
ਦਰਸਨ ਕਰ ਨਿਰਮਲ ਭਏ [1]ਭਿਗੇ ਭਗਤ ਅਭਿਰਾਮ॥੧੬॥

ਚੌਪਈ ॥ ਸੇਵਕ ਭਏ ਬਹੁਤ ਨਰ ਆਏ ॥ ਪਾਹੁਲ ਪਗ ਲੇਵਹਿੰ ਸੁਖ ਪਾਏ ॥ ਨਾਮ ਜਪਾਇ ਭਗਤ ਪ੍ਰਗਟਈ ॥ ਚਲੇ ਤਹਾਂ ਤੇ ਲੀਨ [2]ਬਿਦਾਈ ॥ ੧੭ ॥ ਅਸ਼ਟ ਲਾਖ ਜੋਜਨ ਪਰਮਾਨਾ ॥ ਉਲਘ ਗਏ ਸਭ [3]ਮਾਯਾ ਨਿਧਾਨਾ ॥ ਆਵਾ ਸਾਗਰ [4]ਘ੍ਰਿਤ ਅਗਾਰੇ ॥ ਦੀਪ ਸਮਾਨ ਤਾਹਿੰ ਬਿਸਤਾਰੇ ॥ ੧੮ ॥ ਤਿਹ ਪਰ ਗਮਨੇ ਦੀਨ ਦਯਾਲਾ ॥ ਸਗਰੋ ਉਲਗ ਗਏ ਤਤ ਕਾਲਾ ॥ ਜਾਵਤ ਨਗਰ [5]ਬਿਲੋਕਿਓ ਏਕੂ ॥ ਤਿਹ ਮਹਿੰ ਬੈਠਿਓ [6]ਜਲਧ ਬਿਬੇਕੂ ॥ ੧੯ ॥

ਦੋਹਿਰਾ ॥ ਕ੍ਰੋਚ ਨਾਮ ਤਿਹ ਦੀਪ ਕੋ ਨਰ ਸੁੰਦਰ ਸਮਦਾਇ ॥
ਸੁਖ ਬਿਲਾਸ ਭੋਗੈਂ ਘਣੇ ਰਹੈਂ ਬਿਸੈ ਲਪਟਾਇ ॥ ੨੦ ॥

ਚੌਪਈ ॥ ਸ੍ਰੀ ਗੁਰ ਕੌ ਜਬਹੀ ਨਰ ਦੇਖਾ ॥ ਢਿਗ ਆਏ ਧਰ [7]ਭਾਉ [8]ਬਿਸੇਖਾ ॥ ਬੰਧਨ ਕਰਹੀ ਬੈਠ ਸਮੀਪਾ ॥ ਸੁਨ ਕੈ ਸੁਧ ਆਯੋ [9]ਅਵਨੀ ਪਾ ॥ ੨੧ ॥ ਧਰ ਕੈ ਸਰਧਾ ਦਰਸ਼ਨ ਕਰਹੀ ॥ ਅਤਿ ਮਹਿਮਾ ਕੇ ਬਚਨ ਉਚਰਹੀ ॥ ਦੇਨੇ ਹੇਤ ਸੁਮਤ ਤਿਨ ਤਾਈਂ ॥ ਤਿਨ ਭਾਖਾ ਮੈਂ ਕਹਿਓ ਗੁਸਾਈਂ ॥ ਬਲੀ ਕਾਲ ਭਗਵਾਨ ਅਪਾਰਾ ॥ [10]ਭੱਖਯਤ ਹੈ ਸਗਰੋ ਸੰਸਾਰਾ ॥ ਸੁਰ ਬ੍ਰਹਮਾਂ ਆਦਿਕ ਹੈਂ ਜੇਤੇ ॥ ਪੰਨਗ ਮਾਨਵ ਦਾਨਵ ਕੇਤੇ ॥ ੨੩ ॥ ਔ ਸਮਰੱਥ ਸਰਬ ਬਿਧ ਜੋਊ ॥ ਸਿਰੀ ਕਾਲ ਤੇ ਛੁਟੈ ਨ ਕੋਊ ॥ ਜਿਉਂ ਦਾਨੇ ਕੋ ਚਾਬਤ ਚਾਕੀ ॥ਤਿਉਂ ਨ ਬਚੈ ਕੋ ਅਗਾਰੀ [11]ਵਾਂਕੀ

---

੧ ਭਿਜੇ । ੨ ਆਗਿਆ । ੩ ਕਿਰਪਾ ਦੇ ਖਜ਼ਾਨੇ । ੪ ਘਿਉ । ੫ ਦੇਖਿਆ । ੬ ਸਮੁੰਦਰ । ੭ ਪ੍ਰੇਮ । ੮ ਬਹੁਤ । ੯ ਰਾਜਾ । ੧੦ ਨਾਸ ਕਰ ਰਿਹਾ ਹੈ । ੧੧ ਬਾਕੀ ।

॥ ੨੪ ॥ ਭੈ ਕਰ ਸ਼ਰਨ ਗਹੋ ਤੁਮ ਤਾਂਕੀ ॥ ਸਮਤਾ ਕਰ ਨ ਸਕੈ ਕੋ ਜਾਂਕੀ ॥ ਜਿਉਂ ਕੀਲੀ ਢਿਗ ਰਹੈ ਜੁ ਦਾਨੋ ॥ ਉਬਰੈ ਸੋ ਉਰ ਲੇਹੁ ਪਛਾਨੋ ॥ ੨੫ ॥ ਤਿਉਂ ਤੁਮ ਨਾਮ ਜਪੋਗੇ ਜਬ ਹੀ ॥ ਜਨਮ ਮਰਨ ਤੇ ਛੁਟਹੋ ਤਬ ਹੀ ॥ ਹੂਜੋ ਬਿਖੈ ਬਿਲਾਸ ਨਿਰਾਸੇ ॥ ਜਪਹੁ ਨਾਮ ਸਤਿਗੁਰ ਭਰਵਾਸੇ ॥ ੨੬ ॥ ਇਸ ਪ੍ਰਕਾਰ ਤਿਨ ਦੇ ਉਪਦੇਸਾ ॥ ਕੇਤਕ ਦਿਵਸ ਬਸੇ ਜਗਤੇਸਾ ॥ ਸਤਿ ਸੰਗਤ ਕੀ [1]ਰੀਤ ਚਲ਼ਾਈ ॥ ੧੪ ॥ [2]ਭਾਉ ਭਗਤ [3]ਨੀਕੇ ਪ੍ਰਗਟਾਈ ॥ ੨੭ ॥ ਬਿਦਾ ਹੋਇ ਬਹੁਰੋ ਪ੍ਰਸਥਾਨੇ ॥ [4]ਖੋੜਸ ਲਖ ਜੋਜਨ ਪ੍ਰਮਾਨੇ ॥ ਸਗਰੋ ਛੋਡ ਗਏ ਗੁਰ ਜਬ ਹੀ ॥ ਸਿੰਧ ਦੂਧ ਕੋ ਆਯੋ ਤਬ ਹੀ ॥ ੨੮ ॥ ਦੀਪ ਸਮਾਨ ਹੁਤੋ ਬਿਸਥਾਰਾ ॥ ਤਿਹ ਪਰ ਗਮਨੇ ਪ੍ਰਭੂ ਉਦਾਰਾ ॥ ਤੂਰਨ ਪਹੁੰਚੇ ਪਾਰ ਕਨਾਰੇ ॥ ਗਏ ਅਗਾਰੀ ਦੀਪ ਮਝਾਰੇ ॥ ੨੯ ॥ ਜਿਸ ਪੁਰ ਮਹਿ ਹੋਵਤ ਅਵਨੀਕਾ ॥ ਬੈਠੇ ਤਹਿ ਬੇਦੀ ਕੁਲ ਦੀਪਾ ॥ ਨਾਮ ਦੀਪ ਕੋ ਸ਼ਾਖ ਬਤਾਯੋ ॥ ਭੋਗੈਂ ਸੁਖ [5]ਬਿਸਾਲ ਮਨ ਭਾਯੋ ॥ ੩੦ ॥ ਗੁਰ ਅਵਲੋਕੇ ਜਬ ਨਰ ਨਾਰੀ ॥ ਕਲਾਵਾਨ ਜਾਨੇ ਤਬ ਭਾਰੀ ॥ ਆਨ [6]ਉਪਾਇਨ ਧਰਹਿੰ ਅਗਾਰੀ ॥ ਬੰਦਹਿੰ ਚਰਨ ਕਮਲ ਸੁਖ ਕਾਰੀ ॥ ੩੧ ॥ ਬਚਨ ਸੁਨਨ ਕੀ ਲਾਲਸ ਕਰਕੈ ॥ ਬੈਠੇ ਨਿਕਟ ਭਾਉ ਉਰ ਧਰਕੈ ॥ ਤਿਨ ਭਾਖਾ ਮੈਂ ਕਹੈਂ ਗੁਸਾਈਂ ॥ ਜਪਹੁ ਨਾਮ ਹੈ ਅੰਤ ਸਹਾਈ ॥ ੩੨ ॥ ਜਹਿੰ ਕੀ ਚੇਤਨ ਸੱਤਾ ਐਸੇ ॥ ਹਾਰ ਪਰੇ ਸਭ ਲਖਹਿੰ ਨ ਕੈਸੇ ॥ [7]ਸੂਛਮ ਅਤ ਸੈ ਗੁਪਤ ਮਹਾਨੇ ॥ ਮੁਨ ਜਨ ਸਬਹਿ ਬਿਅੰਤ ਬਖਾਨੇ ॥ ੩੩ ॥ ਤਿਹ ਕੀ ਸਰਨ ਪਰਹੁ ਸੁਖ ਪਾਵਹੁ ॥ ਮਨ ਮਲੀਨਤਾ ਸਰਬ ਮਿਟਾਵਹੁ ॥ ਬਿਸੈ ਅਨੰਦ ਅਲਪ ਪਹਿਚਾਨਹੁ ॥ ਨੀਰ ਕਟੋਰੇ ਕੇ ਸਮ ਜਾਨਹੁ ॥ ੩੪ ॥ ਬਹੁਰ ਸੁਨੋ

---

੧ ਮਰਯਾਦਾ। ੨ ਪ੍ਰੇਮਾ ਭਗਤੀ। ੩ ਚੰਗੀ। ੪ ਸੋਲ੍ਹਾਂ ਲਖ ਜੋਜਨ। ੫ ਬਹੁਤ। ੬ ਭੇਟਾ। ੭ ਸੂਖਮ।

ਭਜਨਾ ਨੰਦ ਜੋਊ ॥ ਦਧ ਕੋ ਨੀਰ ਲਖੋ ਮਨ ਸੋਊ ॥ ਦੋਖ ਬਿਹੀਨ ਸਦਾ ਇਕਸਾਰਾ ॥ ਜੇ ਪਾਵਹਿੰ ਤੇ ਤਰਹਿੰ ਸੰਸਾਰਾ ॥ ੩੫ ॥ ਯਾਂਤੇ ਤੁਮ ਜਪ ਕਰ ਸ੍ਰੀ ਨਾਮੂ ॥ ਪਾਇ ਗਿਆਨ ਪਹੁਚੋ ਸੁਖ ਧਾਮੂ ॥ ਇਹੁ ਤਨ ਕਰਮ ਤਰੋਵਰ ਜਾਨਹੁ ॥ ਹੈ ਅਰੋਗਤਾ ਸਾਖਾ ਮਾਨਹੁ ॥ ੩੬ ॥ ਜਲ ਸਿੰਚਨ ਕਰਨੋ ਧ੍ਰਮ ਹੀ ਕਾ ॥ ਸਿਮਰਨ ਨਾਮ [1]ਪੁਸ਼ਪ ਭਾ [2]ਨੀਕਾ ॥ ਭਯੋ ਗਿਆਨ ਫਲ ਲਾਗਿਓ [3]ਰੂਰਾ ॥ ਮਗਨ ਅਨੰਦ ਰਹਿਓ ਰਸ ਪੂਰਾ ॥ ੩੭ ॥ ਅਸ ਉਪਦੇਸ਼ ਦੀਨ ਤਹਿ ਤਾਈ ॥ ਸਿੱਖ ਤਿਨ੍ਹੈਂ ਕਰ ਚਲੇ ਗੁਸਾਈਂ ॥ ਬੱਤੀਸ ਲਖ ਜੋਜਨ ਬਿਸਥਾਰਾ॥ ਮਧੁ ਸਾਗਰ ਕੋ ਆਏ ਪਾਰਾ ॥ ੩੮ ॥ ਬੱਤੀਸ ਲਖ ਜੋਜਨ ਪਰਮਾਨਾ ॥ ਪਾਰ ਗਏ ਤਹਿ ਕ੍ਰਿਪਾ ਨਿਧਾਨਾ ॥ ਆਵਾ ਪੁਸ਼ਕਰ ਦੀਪ ਅਗਾਰੀ ॥ ਪਹੁਚੇ ਤਹਿ ਕੇ ਜਾਇ ਮਝਾਰੀ ॥ ੩੯ ॥ ਬੈਠੇ ਏਕ ਨਗਰ ਕੇ ਮਾਹੀਂ ॥ ਸੱਤਿਨਾਮ ਉਪਦੇਸ਼ਤ ਤਾਹੀਂ ॥ ਕਰਨੀ ਸੰਤਨ ਸੇਵ ਸਿਖਾਈ ॥ ਭਾਉ ਭਗਤ [4]ਅਭਰਾਮ ਦ੍ਰਿੜਾਈ ॥ ੪੦ ॥ ਤਹਿ ਤੇ ਚਲ ਪਹੁਚੇ ਪ੍ਰਭ ਤਹਿਵਾ ॥ ਹੁਤੋ ਸਪਤਮਾਂ ਸਾਗਰ ਜਹਿਵਾ ॥ [5]ਤਟ ਪਰ [6]ਠਾਂਢੇ ਕ੍ਰਿਪਾ ਨਿਧਾਨਾ ॥ ਮਰਦਾਨੇ ਸੋਂ ਬਚਨ ਬਖਾਨਾ ॥ ੪੧ ॥ ਇਹੀ ਸਪਤਮੋ ਦੀਪ ਜਨੀਜੈ ॥ ਚੌਸਠ ਲਖ ਜੋਜਨ ਲਖ ਲੀਜੈ॥ ਇਸ ਸਮਾਨ ਇਹੁ ਸਾਗਰ ਜਾਨਹੁ ॥ [7]ਮਿਸ਼ਟ ਨੀਰ ਕੋ ਸਰਬ ਪਛਾਨਹੁ ॥ ੪੨ ॥ ਸੁਨ ਕੈ ਪ੍ਰਸ਼ਨ ਕੀਨ ਮਰਦਾਨੇ ॥ ਇਸ ਤੇ ਪਰ ਕਿਆ ਕਹੋਂ ਬਖਾਨੇ ॥ ਰਹੈ ਕੌਨ ਕੈਸੀ ਹੈ ਧਰਨੀ ॥ ਪਹੁਚੈਂ ਤਹਾਂ ਕੌਨ ਕਰ ਕਰਨੀ ॥ ੪੩ ॥ ਅੰਤਰਯਾਮੀ ਗਿਰਾ ਉਚਾਰੀ ॥ ਸੁਰ ਨਰ ਦਾਨੋ ਕੋ ਨ ਅਗਾਰੀ ॥ ਕੰਚਨ ਕੀ [8]ਛਿਤ ਕੇਤਕ ਜਾਨਾ ॥ ਤਿਹ ਤੈ ਪਰੈ [9]ਪਹਾਰ ਮਹਾਨਾ ॥ ੪੪ ॥ ਲੋਕਾ ਲੋਕ ਨਾਮ ਹੈ ਜਾਂਕੋ

੧ ਫੁਲ। ੨ ਚੰਗਾ। ੩ ਸੁੰਦਰ। ੪ ਸੁੰਦਰ ਪ੍ਰੇਮਾ ਭਗਤੀ। ੫ ਕਿਨਾਰੇ ਪਰ। ੬ ਖੜੇ। ੭ ਮਿਠਾ ਜਲ। ੮ ਸੋਨੇ ਦੀ ਧਰਤੀ। ੯ ਪਹਾੜ।

॥ ਬਹੁ ਬਿਸਥਾਰ ਜਾਨੀਐ ਤਾਂਕੋ ॥ ਚੌਫੇਰੇ ਦੀਪਨ ਕੇ ਸੋਊ ॥ ਤਿਸਤੇ ਪਰੇ ਨ [1]ਅਵਨੀ ਕੋਊ ॥੪੫॥ ਅਸ ਕਹਿ ਸ੍ਰੀ ਗੁਰ ਲੀਨ ਉਡਾਰੀ ॥ ਜੰਬੂ ਆਵਨ ਇੱਛਾ ਧਾਰੀ ॥ ਮਨ ਚਿਤਵਨ ਜਿਉਂ ਤਹਿ ਤੇ ਧਾਏ ॥ ਸਰਬ ਦੀਪ ਤਜ ਕਰ ਸੋ ਆਏ ॥ ੪੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸਪਤ ਦੀਪਨ ਪ੍ਰਸੰਗ ਬਰਨਨੰ ਨਾਮ ਸੈਂਤਾਲੀਸਮੋਂ ਮੰਦਰਹਿ ॥ ੪੭ ॥

ਦੋਹਿਰਾ ॥ ਸਪਤ ਸਾਗਰਨ ਮਹਿਂ ਬਸੈਂ ਜੋ ਨਰ [2]ਭਵਕੇ ਮਾਹਿਂ ॥
ਤਿਨ ਕੋ ਸ਼ੁਭ ਉਪਦੇਸ਼ ਦੇ ਪੁਨ ਉੱਤਰ ਗਿਰ ਆਹਿ ॥ ੧ ॥

ਚੌਪਈ ॥ ਜੋ ਕਸ਼ਮੀਰ ਕਹਾਵਤ ਦੇਸਾ ॥ ਤਹਾਂ ਆਇ ਪਹੁੰਚੇ ਜਗਤੇਸਾ ॥ ਪਿਖ ਸੁੰਦਰ ਥਲ ਪੁਰੀ ਸਮੀਪਾ ॥ ਬੈਠ ਗਏ ਬੇਦੀ ਕੁਲ ਦੀਪਾ ॥ ੨ ਤਹਿ ਇਕ ਪੰਡਤ ਰਹਿਤ ਸੁਜਾਨਾ ॥ ਸਭ ਬਿਦਿਆ ਮਹਿਂ ਨਿਪੁਨ ਮਹਾਨਾ ॥ ਸ੍ਰੀ ਨਾਨਕ ਮਹਿਮਾ ਤਿਨ ਸੁਨੀ ॥ ਦੇਖੋਂ ਮੈਂ ਹਿਰਦੇ ਅਸ ਗੁਨੀ ॥ ੩ ॥ ਪੁਸਤਕ ਲਦੇ [4]ਉਸਟ ਜਿਨ [5]ਦੋਊ ॥ ਗਮਨਤ ਸੰਗ ਰਹਿਤ ਹੈਂ ਸੋਊ॥ [6]ਸਾਲਗ੍ਰਾਮ ਗਲੇ ਮਹਿਂ ਪਾਵਾ ॥ ਤਨ ਮਹਿਂ [7]ਦ੍ਵਾਦਸ ਤਿਲਕ ਲਗਾਵਾ ॥ ੪ ॥ ਆਯੋ ਗੁਰ ਢਿਗ ਕਹਿ ਹਰੇ ਰਾਮੂ ॥ ਬਿੱਦਿਆ ਅਧਕ [8]ਗਰਬ ਮਤਖਾਮੂ ॥ ਬੋਲਿਓ ਪੰਡਤ ਤਪਾ ਸਿਆਨੇ ॥ ਸ਼ਾਸਤ੍ਰਾਰਥ ਹਮ ਸੋਂ ਕਰ ਜਾਨੇ ॥ ੫ ॥ ਬਹੁਤ ਨਰਨ ਕੋ ਮਤ [9]ਬਿਰਮਾਯੋ ॥ ਨਿਜ ਮਾਰਗ ਤੁਮ ਨਯੋ ਚਲਾਯੋ ॥ ਸਿਖਯਾ ਦੇਨ ਹੇਤ ਤਿਹ ਸੰਗਾ ॥ ਸ੍ਰੀ ਮੁਖ ਤੇ ਸਲੋਕ ਕਹਿ ਚੰਗਾ ॥ ੬ ॥

ਸਲੋਕ ਮਹਲਾ ੧ ॥

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥

---

੧ ਧਰਤੀ। ੨ ਸੰਸਾਰ ਦੇ ਵਿਚ। ੩ ਚਤਰ। ੪ ਊਠ। ੫ ਦੋ। ੬ ਠਾਕੁਰ ਦੀ ਮੂਰਤੀ। ੭ ਬਾਰਾਂ ਤਿਲਕ। ੮ ਹੰਕਾਰ ਦੇ ਵਿਚ ਮਤ ਨਾਸ ਹੋ ਰਹੀ ਹੈ। ੯ ਕਥਨ ਕੀਤੇ ਹਨ।

ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ ੧ ॥

ਚੌਪਈ ॥ ਪੜ੍ਹਨ ਪ੍ਰਕਾਰ ਹੋਇ ਕੋ ਜਾਨਹੁ ॥ [1]ਪਟੇ ਬਾਜ ਇਕ ਸੂਰ ਪਛਾਨੋ ॥ ਇਕ ਕੀ ਨਿਸਫਲ ਝੂਠੀ ਲਖਨੀ ॥ ਹੋਤ ਸਫਲ ਦੂਸਰ ਕੀ ਸਿਖਨੀ ॥ ੭ ॥ ਪਟੇ ਬਾਜ ਇਹ ਭਾਂਤ ਚਲਾਵੈ ॥ ਜੈਸੇ ਅੰਗ ਛੁਹਨ ਨਹੀਂ ਪਾਵੈ ॥ ਤਿਨ ਕੋ ਤਨ ਹਹਿ ਬਨਿਓ ਬਨਾਯੋ ॥ ਸਸਤ੍ਰ [2]ਘਾਵ ਕੋ ਛੁਹਨ ਨ ਪਾਯੋ ॥ ੮ ॥ ਹੇਤ ਜੀਵਕਾ ਲੋਕ ਦਿਖਾਵਨ ॥ ਪਢਤ ਸੁ ਇਖ ਨਹ ਕਰਹਿੰ ਕਮਾਵਨ ॥ ਤਿਹ ਕੋ ਨਿਸਫਲ ਐਸੇ ਜਾਨਹੁ ॥ ਜੈਸੇ ਘਨ ਜਲ ਹੀਨ ਪਛਾਨਹੁ ॥ ੯ ॥ ਇਕ ਜੇ ਸੂਰ ਸੰਤ ਇਸ ਰੀਤੀ ॥ ਪਢਹਿੰ ਸੁਨਹਿੰ ਸਤਸੰਗ ਸਪ੍ਰੀਤੀ ॥ ਜਾਨਹਿੰ ਬਡ ਅਗਿਆਨ [3]ਅਰਾਤੀ ॥ ਤਿਹ ਕੋ [4]ਹਨਨ ਕਰੈਂ [5]ਭਲ ਭਾਂਤੀ ॥ ਕਾਮ ਕ੍ਰੋਧ ਲੋਭ ਹੰਕਾਰਾ ॥ ਇਹ ਤਹਿ ਅੰਗ ਸੁ ਕਰਹਿੰ ਪ੍ਰਹਾਰਾ ॥ ਸਤਿਗੁਰ ਸਬਦ ਸ਼ਸਤ੍ਰ ਜਿਨ ਕੇਰੇ ॥ ਕਰਹਿੰ ਪ੍ਰਹਾਰ ਨ ਲਾਵਹਿੰ ਦੇਰੇ ॥ ੧੧ ॥ ਨਿਤ ਪ੍ਰਤਿ ਛੇਦਹਿੰ ਸਨਮੁਖ ਹੋਈ ॥ ਸੂਰਨ ਕੀ ਬਿਦਿਆ ਹੈ ਸੋਈ ॥ ਪੁਨ ਇਕ ਔਰ ਸੁਨਹੁ ਦ੍ਰਿਸ਼ਟਾਂਤ ॥ ਜਿਸ ਬਿਦਿਆ ਤੇ ਤੁਮ ਨਹਿੰ ਸ਼ਾਂਤ ॥ ੧੨ ॥ ਸ਼ਾਸਤ੍ਰ ਜਿਤੇ ਸੋ ਸ਼ਸਤ੍ਰ ਸਮਾਨਾ ॥ ਮਨ ਰੂਪੀ ਬਡ [6]ਕੇਹਰ ਜਾਨਾ ॥ ਜੇ ਮਾਰਹਿ ਤਿਨ ਨਿਕਸਹਿ ਨਾਮੂ ॥ ਬਡੋ ਸ਼ਸਤ੍ਰ ਧਾਰੀ ਅਭਿਰਾਮੂ ॥ ੧੩ ॥ ਕਵਿਯਨ ਜੇਤੇ ਸ਼ਾਸਤ੍ਰ ਬਨਾਏ ॥ ਘੜਹਿੰ ਲੁਹਾਰ ਸਮਾਨ ਸਦਾਇ ॥ ਜੇ ਪੰਡਤ ਤਿਨ ਟੀਕਾ ਕਾਰਾ ॥ [7]ਸਿਕਲੀਗਰ ਸੇ ਲੇਹੁ

---

੧ ਧੋਖੇਬਾਜ਼ । ੨ ਜ਼ਖਮ । ੩ ਵੈਰੀ । ੪ ਦੂਰ ਕਰਦੇ ਹਨ । ੫ ਚੰਗੀ ਤਰ੍ਹਾਂ । ੬ ਮਨ ਰੂਪੀ ਸ਼ੇਰ । ੭ ਸ਼ਸਤ੍ਰ ਬਨਾਣ ਵਾਲੇ ।

ਬਿਚਾਰਾ ॥ ੧੪ ॥ ਜਿਨ ਪੜ੍ਹ ਸੁਨ ਕੀਅ ਮਨ ਕੋ ਮਾਰਨ ॥ ਸੇ ਜੋਧਾ ਹਨ ਤੇ ਹਥਿਆਰਨ ॥ ਪਢਹਿੰ ਜੀਵਕਾ ਕਾਰਨ ਜੋਊ ॥ ਬੇਚਨ ਹਾਰ ਸਸਤ੍ਰ ਸਮ ਸੋਊ ॥ ੧੫ ॥ ਪਢਿਯੋ ਬਹੁਤ ਮਨ ਸ਼ਾਂਤ ਨ ਆਈ ॥ ਸੋ ਪੜ੍ਹਬੋ ਲੇਖੇ ਕਿਸ ਥਾਈ ॥ ਹੇ ਪੰਡਤ ਜਬ ਮਨ ਕੋ ਮਾਰੋ ॥ ਤਬ ਜੀਤੋਗੇ ਸਕਲ ਸੰਸਾਰੋ ॥ ੧੬ ॥ ਪੁਨ ਜੋ ਹਮ ਜਗ ਪੰਥ ਚਲਾਯੋ ॥ ਸੱਤਿਨਾਮ ਕੋ ਜਾਪ ਜਪਾਯੋ ॥ ਜਪੈ ਨਾਮ ਜੋ ਨਰ ਕਰਤਾਰ ॥ ਸੋ [1]ਭੌ ਸਾਗਰ ਉਤਰਹਿ ਪਾਰ ॥ ੧੭ ॥ ਜਾਨਹੁ ਏਕ ਮੋਖ ਕੋ ਦਾਤਾ ॥ ਵਾਹਿਗੁਰੂ ਸਭ ਜਗ [2]ਬਖਜਾਤਾ ॥ ਔਰ ਕਿਸੂ ਤੇ ਮੋਖ ਨ ਹੋਈ ॥ ਕੋਟ ਉਪਾਵ ਕਰੇ ਜੇ ਕੋਈ ॥ ੧੮ ॥ ਸੁਨ ਕਰ ਪੰਡਤ ਸਤਿਗੁਰ ਬਾਨੀ ॥ ਜਾਨਿਓ ਮਹਾਂ ਪੁਰਖ ਗਤ ਦਾਨੀ ॥ [3]ਨਿਮ੍ਰ ਹੋਇ ਕਰ ਬੈਨ ਬਖਾਨੀ ॥ ਹੇ ਸਤਿਗੁਰ ਮੈਂ ਨਹਿੰ ਗਤ ਜਾਨੀ ॥੧੯॥ ਅਬ ਮੇਰੇ ਮਨ ਸੰਸਾ ਏਕ ॥ ਸੋਈ ਨਿਵਾਰਹੁ ਜਲਦ ਬਬੇਕ ॥ ਵੇਦ ਸ਼ਾਸਤ੍ਰ ਮਹਿ ਬਹੁਤੇ ਨਾਮ ॥ ਕਿਹ ਤੇ ਮੁਕਤ ਪਾਇ [4]ਅਭਿਰਾਮ ॥ ੨੦ ॥ ਸ੍ਰੀ ਨਾਨਕ ਪੁਨ ਬੈਨ ਉਚਾਰੇ ॥ ਜੋ ਨੌਕਾ ਸਭ ਪਾਰ ਉਤਾਰੇ ॥ ਹੋਇ ਮਲਾਹ ਪੂਰਨ ਜਿਸ [5]ਕੇਰਾ ॥ ਸੋਇ ਚਲਾਇ ਸਕੇ ਬਿਨ ਦੇਰਾ ॥ ੨੧ ॥ ਪੁਨ ਜਿਸ [6]ਨੌਕਾ ਪਰ ਚਢੇ ਕੋਊ ॥ ਤਿਹ ਕੋ ਪਾਰ ਉਤਾਰੈ ਸੋਊ ॥ ਤਿਸਹੀ ਸੰਗ ਤਾਹਿ ਕੋ ਕਾਮੂ ॥ ਉਤਰਹਿ ਪਾਰ ਪਾਇ [7]ਸੁਖ ਧਾਮੂ ॥ ੨੨ ॥ ਤੈਸੇ ਗੁਰ ਜੋ ਨਾਮ ਬਤਾਇ ॥ ਸੋ ਹੋਵਤ ਸਿਖ ਕੋ ਗਤਿ ਦਾਇ ॥ ਗੁਰ ਉਪਦੇਸ਼ ਰਿਦੈ ਜਿਨ ਧਾਰਾ ॥ ਸੋ ਭਵ ਸਾਗਰ ਉਤਰਿਓ ਪਾਰਾ ॥ ੨੩ ॥ ਇਸ ਪ੍ਰਕਾਰ ਸੁਨ ਕੈ [8]ਸ਼੍ਰੁਤ [9]ਬਚਨਾ ॥ ਪੰਡਤ ਬਿਨੈ ਭਨੈ [9]ਸੁਠ ਰਚਨਾ ॥ ਦੀਨ ਜਾਨ [10]ਗਤ ਕੀਜੈ ਹਮਰੀ ॥ ਚਰਨ ਸਰਨ ਗਹਿ ਲੀਨੀ

੧ ਸੰਸਾਰ ਸਾਗਰ ਤੋਂ । ੨ ਪ੍ਰਗਟ । ੩ ਨਿੰਮ੍ਰਤਾ । ੪ ਸੁੰਦਰ ।
੫ ਦਾ । ੬ ਬੇੜੀ ਪਰ ਚੜ੍ਹ । ੭ ਸੁਖਾਂ ਦਾ ਘਰ । ੮ ਕੰਨਾਂ ਵਿਚ ।
੯ ਸੁੰਦਰ । ੧੦ ਕਲਿਆਨ ।

ਤੁਮਰੀ ॥ ੨੪ ॥ ਸੁਨੀ ਬਿਨੈ ਜਬ ਕਰਨਾ ਐਨਾ ॥ ਕੇਵਲ ਦਾ ਉਚਰੇ ਸਭ ਬੈਨਾ ॥ ਸੱਤਿਨਾਮ ਕੋ ਕੀਜੈ ਜਾਪੂ ॥ ਤੁਮਰੇ ਨਾਸਹਿੰ [1]ਤੀਨੋ ਤਾਪੂ ॥ ੨੫ ॥ ਨਾਮ ਧਰੀਕ ਸਿੱਖ ਬਹੁ ਹੋਇ ॥ ਗੁਰ ਗੁਰ ਜਾਪ ਜਪੈਂ ਭ੍ਰਮ ਖੋਇ ॥ ਕਿਤਕ ਦਿਵਸ ਗੁਰ ਡੇਰਾ ਕਰਕੈ ॥ ਪੁਨ ਗਮਨੇ ਉਪਕਾਰ ਬਿਚਰਕੈ ॥ ੨੬ ॥ ਤਹਿ ਤੇ ਚਲ ਜੰਬੂ ਮਹਿੰ ਆਏ ॥ ਬੈਠਤ ਭੇ ਇਕ ਉਪਬਨ ਮਾਹਿੰ ॥ ਤਹਿ ਬਨਜਾਰੋ ਏਕ ਰਹਾਵੈ ॥ ਕਰਮ ਕਾਲ ਤਿਸ ਸੁਤ ਮਰ ਜਾਵੇ ॥੨੭॥ ਗੁਰ ਢਿਗ ਆਇ ਦੁਖੀ ਅਤ ਭਯੋ ॥ ਤਹਿ ਪ੍ਰਥਾਇ ਗੁਰ ਸਬਦ ਅਲਾਯੋ॥ ਸਿਰੀ ਰਾਗ ਪਹਰੋਂ ਕੇ ਮਾਹਿੰ ॥ ਸੁਨ ਬਨਜਾਰੇ ਸ਼ਾਂਤੀ ਪਾਹਿ ॥ ੨੮ ॥ ਬਿਨਤੀ ਕਰ ਪਗ ਪਾਹੁਲ ਲੀਨ ॥ ਤਿਹ ਤੇ ਗਮਨ ਸਤਿਗੁਰੂ ਕੀਨ ॥ ਦਿਸ ਪੰਜਾਬ ਮੁਖ ਕਰ ਤਬ ਆਹੇ ॥ ਬਾਲੇ ਸਨ ਅਸ ਬਚਨ ਅਲਾਹੇ ॥ ੨੯ ॥ ਸਯਾਲ ਕੋਟ ਕੀ ਪੁਰੀ ਮਝਾਰਾ ॥ ਬਸਹੈ ਮੂਲਾ ਮੀਤ ਹਮਾਰਾ ॥ ਤਿਹ ਸੋਂ ਮਿਲਨ ਅਹੈ ਬਚ ਮੇਰਾ ॥ ਚਲੋ ਅਬੈ ਜਿਤ ਦਿਸ ਤਹਿ ਡੇਰਾ ॥ ੩੦ ॥ ਅਸ ਕਹਿ ਚਲ ਮੂਲੇ ਕੇ [2]ਪੌਰ ॥ ਆਇ ਖਰੇ ਬੇਦੀ [3]ਸਿਰ ਮੌਰ ॥ [4]ਘਰਨੀ ਸਨਮੁਖ ਜਬੈ [5]ਨਿਹਾਰੇ ॥ [6]ਨਿਜ ਪਤ ਸੋਂ ਅਸ ਬਚਨ ਉਚਾਰੇ ॥ ੩੧ ॥ ਪੂਰਬ ਗਮਨਯੋਂ ਜਾਇ [7]ਸੰਗਾਰੇ ॥ ਸੋ ਅਬ ਸਾਧ ਆਏ ਤਵ ਦ੍ਵਾਰੇ ॥ ਅੰਦਰ [8]ਤੂਰਨ [9]ਦੁਰੀਏ ਜਾਈ ॥ ਨਾਹਿ ਤ ਤੁਝ ਕੋ ਲੇਹਿੰ ਸਿਧਾਈ ॥ ੩੨ ॥ ਯੱਦਪ ਮੂਲਾ ਪ੍ਰਭ ਕੋ ਜਾਨਤ ॥ ਮਹਿਮਾ ਨੀਕੀ ਰੀਤ ਪਛਾਨਤ ॥ ਤੱਦਪਿ ਤਿਅ ਨੇ ਮਤ ਬਿਚਲਾਈ ॥ ਤੂਰਨ ਬਰਯੋ [10]ਕੋਸ਼ਠੇ ਜਾਈ ॥੩੩॥ [11]ਗੋਮੈਂ [12]ਸੁਸਕ ਪਰੋ ਜਹਿ ਜਾਨਾ ॥

੧ ਆਧ ਬਿਆਧ ਉਪਾਧ । ੨ ਦਰਵਾਜ਼ੇ । ੩ ਸ਼ਰੋਮਣੀ । ੪ ਮੂਲੇ ਦੀ ਘਰ ਵਾਲੀ ਨੇ । ੫ ਵੇਖੇ । ੬ ਆਪਣੇ ਪਤੀ ਨਾਲ । ੭ ਸੰਗ । ੮ ਛੇਤੀ । ੯ ਛੁਪ । ੧੦ ਕੋਠੇ । ੧੧ ਗੋਹਿਆਂ ਵਿਚ । ੧੨ ਸਪ ।

ਬਡੋ [1]ਤਿਮਰ ਤਹਿ ਭਯੋ [2]ਦੁਰਾਨਾ ॥ ਸ੍ਰੀ ਨਾਨਕ ਜਾਨੀ ਬਿਧ ਸਾਈ ॥ ਮੂਲੇ ਮੂਲੇ ਊਚ ਅਲਾਈ ॥ ੩੪ ॥ ਕਹਿ ਨਾਰੀ ਸੋ ਨਾਹਿਨ ਧਾਮੂ ॥ ਕਾਜ ਕਰਨ ਗਮਨਯੋ ਕਿਤ [3]ਗ੍ਰਾਮੂ ॥ ਸੁਨ ਗੁਰ ਕਹਿੰ ਬੇਮੁਖ ਹੇ ਮੂਲੇ ॥ ਮਿਲਨ ਆਏ [4]ਦੁਰ ਬੈਠੋ [5]ਕੂਲੇ ॥ ੩੫ ॥

ਸ੍ਰੀ ਮੁਖ ਵਾਕ

## ਸਲੋਕ ਮਹਲਾ ਪਹਿਲਾ ੧ ॥

ਨਾਲ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥ ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ॥ ੧ ॥

ਚੌਪਈ ॥ ਇਸ ਬਿਧ ਕਹਿ [6]ਮਕਰੰਦੀ ਬਦਨਾ ॥ ਚਲੇ [7]ਪੀਠ ਦੇ ਕਰ ਤਹਿ ਸਦਨਾ ॥ ਤਿਸ ਛਿਨ [8]ਸ੍ਯਾਮ [9]ਨਾਗ ਨਿਕਸਾਯੋ ॥ ਤਿਮਰ ਬਿਖੇ ਮੂਲੇ ਡੰਗ ਲਾਯੋ ॥ ੩੬ ॥ ਹਾਇ ਹਾਇ ਕਰ ਬਾਹਿਰ ਆਯੋ ॥ ਨਿਜ ਨਾਰੀ ਸੋਂ ਬੈਨ ਅਲਾਯੋ॥ ਕਰਮ ਹੀਨ ਤੈ ਮੋਕੌ ਮਾਰਯੋ ॥ ਰਫੀ ਸੀਸ ਮਮ ਜਨਮ ਬਿਗਾਰਯੋ ॥ ੩੭॥ ਤਿਹ ਛਿਨ ਭਈ [10]ਮੂਰਛਾ ਦੇਹੀ॥ ਬੋਲਨ ਕੀ ਸੁਧ ਰਹੀ ਨ ਕੇਹੀ ॥ ਏਕ ਘਟੀ ਮਹਿ [11]ਮ੍ਰਿਤਕ ਸੁ ਭਯੋ॥ ਮਿਲ ਕਰ ਨਰਨ ਫੂਕ ਸੋ ਦਯੋ ॥ ੩੮ ਸਰਬ ਬਿਖੈ ਪ੍ਰਗਟਯੋ ਬਿਰਤੰਤਾ ॥ ਮੂਲੇ ਘਰ ਗੇ ਪੂਰਨ ਸੰਤਾ ॥ ਸੋ [1] ਦੁਰ ਗਯੋ ਨਾਰ ਕੇ ਭਾਖੇ॥ ਤਿਨ ਕੋ ਮਿਲਯੋ ਨ ਕਰ ਅਭਲਾਖੇ॥ ੩੯ ॥ ਸਰਪ ਡਸਯੋ ਅਬਗਤ [13]ਮ੍ਰਿਤ ਥਾਯੋ॥ ਪੁਨ ਸੰਤਨ ਤੇ ਬੇਮੁਖ ਭਾਯੋ ॥ ਅਸ ਕਹਿ ਪੁਰ ਕੀ ਸੰਗਤ ਜੇਤੀ ॥ ਗੁਰ ਚਰਨਨ ਢਿਗ ਆਈ ਤੇਤੀ ॥ ੪੦ ॥ ਕਹੈਂ ਕਿ ਸਤਿਗੁਰ ਹਮ ਅਨਜਾਨੀ ॥ ਬਖਸ਼ੋ ਹਮੈ ਦਾਸ ਨਿਜ ਜਾਨੀ ॥ ਨਿਜ ਸਿਖਯਾ ਦੇ ਸਿੱਖ ਬਨਾਵਹੁ ॥ ਜਨਮ ਮਰਨ ਸੰਦੇਹ ਮਿਟਾਵਹੁ ॥ ੪੧ ॥ ਸਰਧਾ

---

੧ ਹਨੇਰਾ । ੨ ਛਪਿਆ ਹੋਇਆ । ੩ ਪਿੰਡ । ੪ ਛੁਪ ਕੇ । ੫ ਝੂਠੇ । ੬ ਕਮਲ ਮੁਖੜਾ ਗੁਰੂ ਨਾਨਕ । ੭ ਪਿਠ । ੮ ਕਾਲੇ ਰੰਗ ਦਾ । ੯ ਸੱਪ । ੧੦ ਬੇ ਸੁਧ । ੧੧ ਮਰ ਗਿਆ । ੧੨ ਛੁਪ ਗਿਆ । ੧੩ ਬੇਗਤੀ ਮੌਤੇ ਮਰ ਗਿਆ ।

ਪਿਖ ਦੀਨਹੁ ਉਪਦੇਸਾ ॥ ਭਾਉ ਭਰਤ ਮਹਿੰ ਕੀਨ ਪ੍ਰਵੇਸਾ ॥ ਜਹਿੰ ਬੈਠੇ ਸਿਖ ਰਚ ਸੁਭ ਮੰਦਰ ॥ ਜੋ [1]ਬਦਰੀ ਬਾਬੇ ਕੀ ਸੁੰਦਰ ॥ ੪੨ ॥ ਕਿਤਕ ਦਿਵਸ ਤਹਿ ਥਿਰੇ ਕ੍ਰਿਪਾਲਾ ॥ ਗਮਨ ਕੀਨ ਪੁਨ ਦੀਨ ਦਿਆਲਾ ॥ ਤਬ ਮਰਦਾਨੇ ਸੰਗ ਅਲਾਈ ॥ ਬੀਬੀ ਜੀ ਅਬ ਯਾਦ ਕਰਾਈ ॥ ੪੩ ॥

ਦੋਹਿਰਾ ॥ ਅੰਤਰਯਾਮੀ ਸਤਿਗੁਰੂ ਬੀਬੀ ਇੱਛਾ ਜਾਨ ॥
ਮਨਸਾ ਕੇਰ [2]ਅਰੂਢ ਜੋ ਆਏ ਪੁਰ ਸੁਲਤਾਨ ॥ ੪੪ ॥

ਚੌਪਈ ॥ ਸਦਨ [3]ਸੁਸਾ ਪਰਵੇਸੇ ਜਬ ਹੀ ॥ [4]ਹਰਖ ਭਰੇ ਤੂਰਨ ਉਠ ਤਬ ਹੀ ॥ ਕਰਨ ਬੰਦਨਾ ਪਗ ਪਰ ਧਾਈ ॥ ਲੋਚਨ ਤੇ ਜਲ ਧਾਰ ਬਹਾਈ ॥ ੪੫ ॥ [5]ਕਰ ਪਹਿ ਲੇ ਸਿਰ ਕਹਿੰ ਹਿਤ ਬੈਨਾ ॥ ਬੈਸੇ [6]ਮੰਚ ਉਪਰ ਗੁਨ ਐਨਾ ॥ ਤਿਹ ਛਿਨ ਚਲ ਜਰਾਮ ਘਰ ਆਵਾ ॥ ਦਰਸ ਬਿਲੋਕਤ ਉਰ ਹਰਖਾਵਾ ॥ ੪੬ ॥ ਕਰ ਬੰਦਨ ਬੈਸਯੋ ਕਰ ਪ੍ਰੇਮਾ ॥ ਬੂਝ ਪਰਸਪਰ [7]ਕੁਸਲੰ [8]ਖੇਮਾ ॥ ਬਹੁਤ ਬਰਖ ਬੀਤੇ ਬਿਨ ਦਰਸਨ ॥ ਕ੍ਰਿਪਾ ਕੀਨ ਅਬ ਕੀਨੇ ਪਰਸਨ ॥ ੪੭ ॥ ਹਮੈ ਬਿਸਾਰ ਦੀਨ ਨਿਜ ਮਨ ਤੇ ॥ ਹੀਅ ਹਰਖੈ [9]ਰਾਵਰ ਦਰਸਨ ਤੇ ॥ ਸਿਰੀ ਚੰਦ ਬਾਹਰ ਤੇ ਆਯੋ ॥ ਨਮਸਕਾਰ ਪਿਤ ਕਰ ਹਰਖਾਯੋ ॥ ੪੮ ॥ ਬੈਸੇ ਮਿਲ ਕੈ ਸਰਬ ਸਮੀਪਾ ॥ ਰੈਨ ਬਸੇ ਬੇਦੀ ਕੁਲ ਦੀਪਾ ॥ ਭੋਰ ਹੋਤ ਮਿਲਕੈ ਸਭ ਸਾਥਾ ॥ ਹਟਕ ਰਹੇ ਨਹਿੰ ਅਟਕੇ ਨਾਥਾ ॥ ੪੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ ਨਗਰ ਔ ਮੂਲੇਪ੍ਰਸੰਗ ਬਰਨਨੰ ਨਾਮਅਠਤਾਲੀਸਮੋਂਮੰਦਰਹਿ॥੪੮॥

---

੧ ਬੇਰੀ। ੨ ਚੜ੍ਹ ਕੇ। ੩ ਭੈਣ ਜੀ। ੪ ਖੁਸ਼ੀ ਦੀ ਭਰੀ ਹੋਈ ਛੇਤੀ ਨਾਲ ਉਠੀ। ੫ ਹਥ। ੬ ਮੰਜੇ ਤੇ। ੭ ਸੁਖ। ੮ ਰਖਿਆ। ੯ ਆਪ।

ਦੋਹਿਰਾ ॥ ਸਿੰਧ ਮਹਾਂ [1]ਨਦ ਕੇ ਉਰੇ ਬੀਸ ਕੋਸ ਪਰ ਥਾਨ ॥
[2]ਗਿਰ ਊਚੇ [3]ਕੋਸਕ ਤਹਾਂ ਦੇਖਯੋ ਕ੍ਰਿਪਾ ਨਿਧਾਨ ॥ ੧ ॥

ਚੌਪਈ ॥ ਸੰਮਤ ਇਕਵੰਜਾ ਕੇ ਅੰਦਰ ॥ ਤਰੂ ਤਰੇ ਬੈਠੇ ਗੁਨ ਮੰਦਰ ॥ ਮਰਦਾਨੇ ਕੋ ਪਿਆਸ ਲਗਾਈ ॥ ਹਿਤ ਬਿਲਾਸ ਕੇ ਗੁਰ ਸੁਖਦਾਈ ॥ ੨ ॥ ਹੇ ਪ੍ਰਭ ਜਲ ਕੋ [4]ਦ੍ਰਿਸਟ ਨ ਆਵੈ ॥ ਹਮ ਕੋ ਪਿਆਸ ਬਹੁਤ [5]ਅਕੁਲਾਵੈ ॥ ਜੇ ਨੇਰੇ ਨਹਿੰ ਚਲੋ ਅਗਾਰੀ ॥ ਬੈਠਹੁ ਤਹਿੰ ਜਹਿੰ ਸੁੰਦਰ ਬਾਰੀ ॥ ੩ ॥ ਕਹਿੰ ਗੁਰ ਯਹਿ ਜੋ ਉਰਧ [6]ਪਹਾਰੀ ॥ ਤਹਿੰ ਫਕੀਰ ਇਕ ਵਲੀ ਕੰਧਾਰੀ ॥ ਤੁਰਕ ਦੇਹ ਸਮ ਸੋਹੈ ਤੇਰੀ ॥ ਕਰਹੁ ਜਾਚਨਾ ਤਹਿ ਜਲ ਕੇਰੀ ॥ ੪ ॥ ਸ੍ਰੀ ਗੁਰ ਤੇ ਸੁਨ ਕਰ ਤਬ ਚਾਲਾ ॥ ਗਿਰ ਪਰ ਜਹਾਂ ਪੀਰ ਕੀ ਸਾਲਾ ॥ ਵਲੀ ਕੰਧਾਰੀ ਬੈਠਯੋ ਜਹਾਂ ॥ ਰਾਖਯੋ ਨੀਰ ਰੋਕ ਕਛ ਤਹਾਂ ॥ ੫ ॥ ਕਰੀ ਬੰਦਗੀ ਹ੍ਵੈ [7]ਕਰ ਤੀਰ ॥ ਮੁਝ ਕੋ ਤ੍ਰਿਖਾ ਦੇਹੁ ਜਲ ਪੀਰ ॥ ਸੁਨਤ ਬੋਲਯੋ ਵਲੀ ਕੰਧਾਰੀ ॥ ਕੌਨ ਦੇਸ ਤੇ ਤੂ ਭ੍ਰਿਖ ਭਾਰੀ ॥ ੬ ॥ ਅਹੈਂ ਅਕੇਲੋ ਕਹਿ ਕੋ ਸੰਗਾ ॥ ਇਤ ਦਿਸ ਆਯੋ ਕਯੋਂ ਇਸ ਢੰਗਾ ॥ ਮਰਦਾਨੇ ਸਭ ਕਹਯੋ ਬ੍ਰਿਤਾਂਤ॥ ਤਪਾ ਗੁਰੂ ਨਾਨਕ [8]ਬਖਯਾਤ ॥੭॥ ਦੇਸ ਪੰਜਾਬ ਲਖੈ ਸਭ ਕੋਈ ॥ ਬਿਚਰਯੋ ਜਿਤ ਕਿਤ ਥਲ [9]ਅਵਲੋਈ ॥ ਹਿੰਦੂ ਤੁਰਕ ਸਭੋ ਤਹਿੰ ਮਾਨੈ ॥ ਇਕ ਗੁਰ ਕਹਿੰ ਇਕ ਪੀਰ ਬਖਾਨੈਂ ॥ ੮ ॥ ਤਿਨਕੇ ਸੰਗ ਰਬਾਬੀ ਮੈਂ ਹੋਂ ॥ ਸੁੰਦਰ ਸਬਦ ਗਾਵਨੇ ਕੈਹੋਂ ॥ ਇਸ [10]ਗਿਰ ਤਰੇ ਸੁ ਤਰ ਕੇ ਬੈਸੇ ॥ ਸੁਨ ਕਰ ਵਲੀ ਜਰਯੋ ਕੈਹ ਐਸੇ ॥ ੯ ॥ ਅਹੋ ਮਿਰਾਸੀ ਤਪਾ ਜੋ ਹੈਸੇ ॥ ਕਯੋਂ ਨ ਮੰਗਾਵੇ ਜਹਿੰ ਜਲ ਬੈਸੇ ॥ ਤਿਸ ਮੈਂ [11]ਅਜਮਤ ਅਹੈ

੧ ਸਮੁੰਦਰ। ੨ ਪਹਾੜ। ੩ ਕੋਹ ਭਰ। ੪ ਨਿਗ੍ਹਾ ਨਹੀਂ ਆਉਂਦਾ। ੫ ਦੁਖੀ ਹੈ ਕੀਤਾ। ੬ ਪਹਾੜੀ। ੭ ਨੇੜੇ ਹੋਕੇ। ੮ ਪ੍ਰਗਟ। ੯ ਦਿਸ ਰਹੀ ਹੈ। ੧੦ ਇਸ ਪਹਾੜ ਦੇ ਹੇਠਾਂ ਦਰਖਤ ਦੇ ਪਾਸ ਬੈਠੇ ਹਨ। ੧੧ ਕਰਾਮਾਤ।

[1]ਗਹੀਰਾ ॥ ਸੰਗੀ ਇਮ [2]ਜਾਚਤ ਫਿਰ ਨੀਰਾ ॥ ੧੦ ॥ ਉਚਤ [3]ਤ੍ਰਿਖਾਤੁਰ ਕੋ ਜਲ ਦੈਨਾ ॥ਅਬ ਨਹਿੰ ਦੇਹੁ ਭਨੇ ਅਸ ਬੈਨਾ ॥ ਸੁਨ ਮਰਦਾਨਾ ਤਹਿ ਤੇ ਆਯੋ ॥ ਅਪਨੋ ਸਕਲ ਬ੍ਰਿੱਤੰਤ ਸੁਨਾਯੋ ॥ ੧੧ ॥ ਰਾਵਰ ਕੋ ਜਸ ਸੁਨ ਦੁਖ ਪਾਯੋ ॥ਜਨ [4]ਸੂਕੇ ਤ੍ਰਿਣ ਆਗ ਲਗਾਯੋ॥ ਸ੍ਰੀ ਗੁਰ ਨਾਨਕ ਸੁਨ ਮੁਸਕਾਨੇ ॥ ਮਰਦਾਨਾ ਸੌਂ ਬਾਕ ਬਖਾਨੇ ॥ ੧੨ ॥ ਤੁਰਕ ਤੁਰਕ ਸੌਂ ਰਾਖੈ ਭਾਇ ॥ ਨਿਮ੍ਰ ਹੋਇ ਲੀਜੈ ਜਲ ਜਾਇ ॥ ਗੁਰ ਆਇਸ ਤੇ ਪੁਨ ਮਰਦਾਨਾ ॥ ਗਯੋ ਪੀਰ ਢਿਗ ਬਾਕ ਬਖਾਨਾ ॥ ੧੩ ॥ ਹੇ ਪੀਰ ਤੂੰ ਅਜਮਤ ਵਾਰਾ ॥ ਦੇਹੁ ਦਾਨ ਜਲ ਤ੍ਰਿਖਾ ਨਿਵਾਰਾ ॥ ਸੁਨ ਕਰ ਕ੍ਰੋਧ ਮਾਹਿੰ ਅਸ [5]ਟੇਰਾ ॥ ਤੋਹਿ ਨ ਜਲ ਦੇਵੋਂ ਕਿਸ ਬੇਰਾ ॥ ੧੪ ॥ ਅਜਮਤ ਨਾਨਕ ਹਿੰਦੂ ਅਲਾਵਤ ॥ ਤੜਫ ਪਿਆਸੋ ਨੀਰ ਨ ਪਾਵਤ ॥ [6]ਰਿਸ ਕੋ ਹੇਰ ਹਟਿਯੋ ਮਰਦਾਨਾ ॥ ਨਹਿੰ ਦੇ ਜਲ ਗੁਰ ਨਿਕਟ ਬਖਾਨਾ ॥ ੧੫ ॥ ਸ੍ਰੀ ਨਾਨਕ ਪ੍ਰਭ ਅੰਤਰਜਾਮੀ ॥ ਸਭ ਬਿਧ ਜਾਨ ਪੀਰ ਕੀ [7]ਖਾਮੀ॥ ਹੁਤੀ [8]ਲਸ਼ਟਕਾ ਹਾਥ ਮਝਾਰੀ ॥ ਤਿਸ ਗਿਰ ਕੀ ਜਰ ਮਹਿੰ ਤਬ ਮਾਰੀ ॥ ੧੬ ॥ ਸੀਤਲ ਜਲ ਨਿਰਮਲ ਤਿਸ ਕਾਲਾ ॥ ਨਿਕਸਤ ਭਯੋ ਪ੍ਰਵਾਹਿ ਬਿਸਾਲਾ ॥ ਵਲੀ ਕੰਧਾਰੀ ਕੋ ਜਲ ਜੇਤੋ ॥ ਗਿਰ ਮਹਿੰ [9]ਪ੍ਰਵਸ਼ [10]ਸੁਸਕ ਗਾ ਤੇਤੋ॥ ੧੭ ॥ ਪਿਖ ਅਚਰਜ ਕੋ ਠਾਨਿਯੋ ਧਯਾਨਾ ॥ ਤਪ ਬਲ ਤੇ ਸੁ ਬ੍ਰਿਤਾਂਤ ਪਛਾਨਾ ॥ ਤਿਸ ਛਿਨ ਭਾਰੀ [11]ਸਿਲਾ ਬਿਸਾਲਾ ॥ ਅਜਮਤ ਤੇ [12]ਪ੍ਰਹਾਰਿ ਤਿਸ ਕਾਲਾ ॥ ੧੮॥ ਚਲੀ [13]ਬੇਗ ਤੇ ਤਰ ਕੋ ਤੋੜਤ ॥ ਮਗ ਮਹਿੰ ਅਪਰ [14]ਸਿਲਨ ਕੋ

੧ ਬਹੁਤ। ੨ ਮੰਗਦਾ ਹੈ। ੩ ਜੋਗ ਹੈ। ੪ ਸੁਕੇ ਹੋਏ ਕਖਾਂ ਤੇ ਅਗ ਲਗਾ ਦਿਤੀ। ੫ ਬੋਲਿਆ। ੬ ਗੁਸੇ ਨੂੰ ਦੇਖ ਕੇ। ੭ ਕਮੀ ਵਾ ਕਮਜ਼ੋਰੀ। ੮ ਛੜੀ। ੯ ਪ੍ਰਵੇਸ਼। ੧੦ ਵਲੀ ਕੰਧਾਰੀ ਪਾਸੋਂ ਸਾਰਾ ਜਲ ਥਲੇ ਆ ਗਿਆ ਤਲਾ ਸੁਕਾ ਰਹਿ ਗਿਆ। ੧੧ ਡੇਗੀ ਪਥਰ ਦੀ ਸਿਲਾ। ੧੨ ਰੇੜ੍ਹਿਆ। ੧੩ ਛੇਤੀ ਨਾਲ ਸਿਲਾ ਡਿਗਦੀ ਨੇ ਦਰਖਤ ਤੋੜੇ। ੧੪ ਪਥਰਾਂ ਨੂੰ।

[1]ਫੋੜਤ ॥ ਸ੍ਰੀ ਗੁਰ ਨੇ ਤਬ ਹਾਥ ਪਸਾਰਾ ॥ ਤਿਸ ਆਵਤ ਕੇ ਕੀਨ ਅਗਾਰਾ ॥ ੧੯ ॥ ਹਾਥ [2]ਬਜ੍ਰ ਸਮ ਧਸਿਯੋ ਮਝਾਰੀ ॥ ਅਟਕ ਸਿਲਾ ਲਖ ਵਲੀ ਕੰਧਾਰੀ ॥ ਅਪਨੀ ਸ਼ਕਤ ਅਲਪ ਤਬ ਜਾਨੀ॥ ਰੁਕ ਨਹਿੰ ਸਕਿਯੋ ਚਲੈ ਬਹੁ ਪਾਨੀ ॥ ੨੦ ॥ ਅਬ ਲਗ ਥਾਨ [3]ਬਿਦਤ ਜਗ ਮਾਹੀ ॥ ਪੰਜਾ ਸਾਹਿਬ [4]ਸਰ ਸੁਭ ਥਾਹੀ ॥ [5]ਚਿੰਨ੍ਹ ਮਿਟਾਇ ਥਕੇ ਤੁਰਕੇਈ ॥ ਰਹਿਯੋ ਸੁ ਚਿੰਨ੍ਹ ਹਾਰ ਗੇ ਤੇਈ ॥ ੨੧ ॥ ਸਰਧਾ ਧਾਰ ਜੋਊ ਨਰ ਨ੍ਹਾਵੈ ॥ ਮਨੋ ਕਾਮਨਾ ਗੁਰ ਤੇ ਪਾਵੈ ॥ [6]ਅਲਪ ਆਪ ਕੋ ਪੀਰ ਪਛਾਨਾ ॥ ਸੀਘਰ ਆਇ ਗੁਰ ਪਗ ਲਪਟਾਨਾ ॥ ੨੨ ॥ ਹੇ ਪ੍ਰਭ ਖਤਾ ਬਖਸ਼ੀਏ ਮੋਹੀ ॥ ਨਹੀਂ ਮਹਾਤਮ ਜਾਨਿਯੋ ਤੋਹੀ ॥ ਹੁਇ ਪਰਲੋਕ ਸਹਾਇ ਬਿਸੇਸਾ ॥ ਅਸ ਮੋ ਕੌ ਕੀਜੈ ਉਪਦੇਸਾ ॥ ੨੩ ॥ ਇਤ ਆਦਕ ਬਿਨਤੀ ਬਹੁ ਕਰੇ ॥ ਸਰਧਾ ਗੁਰ ਚਰਨਨ ਮਹਿੰ ਧਰੇ ॥ ਤਬ ਸ੍ਰੀ ਗੁਰ ਉਪਦੇਸ ਬਖਾਨਾ ॥ ਤੈ [7]ਮਤਸਰ ਦੁਖ [8]ਨਾਹਕ ਮਾਨਾ ॥ ੨੪ ॥ ਜਿਸ ਮਹਿੰ ਪ੍ਰਾਪਤ ਕਛੂ ਨ ਹੋਇ ॥ ਹਰਖ ਰਿਦੈ ਕਰ ਤਿਆਗੋ ਸੋਇ ॥ ਹਰਦਮ ਯਾਦ ਅਕਾਲ ਕਰੀਜੈ ॥ ਮਾਨਖ ਤਨ ਸਫਲੋ ਕਰ ਲੀਜੈ ॥ ੨੫ ॥ ਇਤ ਆਦਕ ਗੁਰ ਕਹਿਬੋ ਮਾਨਯੋ ॥ [9]ਪਦ ਪੰਕਜ ਪ੍ਰਨਾਮ ਸੁ ਠਾਨਿਯੋ॥ ਅਪਨੇ ਪੀਰ ਕਰੇ ਧਰ ਪ੍ਰੇਮ॥ਪ੍ਰਾਪਤ ਭਈ ਅਧਕ ਤਿਸ [10]ਛੇਮ॥੨੬॥

ਦੋਹਿਰਾ ॥ ਰਹਿਯੋ ਪੀਰ ਤਿਸ ਥਾਨ ਹੀ ਗੁਰੂ ਕੀਨ ਪ੍ਰਸਥਾਨ ॥
ਪਹੁਚੇ ਦੇਸ਼ ਸਰਾਹਿ ਮਹਿ [11]ਹੰਗੂ ਨਿਕਟ ਸੁਜਾਨ ॥ ੨੭ ॥

ਚੌਪਈ ॥ ਤਿਸ ਥਲ ਕੇਰ ਆਏ ਬਹੁ ਹਿੰਦੂ ॥ ਨਮੋ ਕੀਨ ਬਹੁ [12]ਭਾਉ [13]ਬਲੰਦੂ ॥ ਪੁਨ ਬਿਨਤੀ ਕੀਨੀ ਤਿਸ ਕਾਲ ॥ ਹੇ

---

੧ ਤੋੜਦੀ ਹੋਈ। ੨ ਪਥਰ ਵਿਚ। ੩ ਪ੍ਰਗਟ। ੪ ਸਰੋਵਰ। ੫ ਹਥ ਦੇ ਨਿਸ਼ਾਨ ਵਾਲੀ ਥਾਂ ਨੂੰ। ੬ ਤੁਛ। ੭ ਈਰਖਾ। ੮ ਨਹੀਂ ਮੰਨਣਾ ਚਾਹੀਦਾ ਹੈ। ੯ ਚਰਨ ਕਮਲ। ੧੦ ਮੁਕਤੀ। ੧੧ ਜ਼ਿਲਾ ਕੋਹਾਟ ਤਾਸੀਲ ਹੰਗੂ ਸੂਬਾ ਸਰਹੱਦ ਵਿਚ ਹੈ। ੧੨ ਪ੍ਰੇਮ ਨਾਲ। ੧੩ ਉਚੇ ਖਿਆਲ।

ਸਤਿਗੁਰ ਹਮ ਦੁਖੀ ਬਿਸਾਲ॥ ੨੮ ॥ ਜਲ ਬਿਹੂਨ ਇਹੁ ਥਲ ਸਭ ਜਾਨੋ ॥ ਕ੍ਰਿਪਾ ਕਰੋ ਜਲ ਦੇਵਹੁ ਦਾਨੋ ॥ ਸੁਨ ਬਿਨਤੀ ਕਰ ਦਯਾ ਬਿਸਾਲਾ ਹਨੀ [1]ਲਸਟਕਾ ਧਰ ਤਿਸ ਕਾਲਾ ॥ ੨੯ ॥ ਨਿਕਸੀ ਜਲ ਧਾਰਾ ਤਿਹ ਥਾਈਂ ॥ ਚਸ਼ਮਾਂ ਗੁਰ ਨਾਨਕ ਕੋ ਗਾਈ ॥ ਤਿਸ ਦਿਨ ਤੇ ਦਿਸ ਚਾਰਹੁ ਮਾਹੀਂ ॥ ਨਾਦਤ ਜਲ ਝਰਨੇ ਸਬ ਥਾਹੀਂ ॥ ੩੦ ॥ ਚਲੇ ਕੋਸ ਦਸ ਪੁਰ [2]ਨਰਯਾਬ ॥ ਆਇ ਥਿਰੇ ਜਿਨ ਚਰਤ [3]ਅਜਾਬ ॥ ਬਾਬੇ ਕੋ ਅਬ ਲਗ ਗੁਰ ਦੁਵਾਰਾ ॥ ਚਲੈ ਦੇਗ ਸਭ ਜਗ [4]ਉਜਿਆਰਾ ੩੧ ॥ ਤਹਿ ਤੇ ਚਲ ਤਹਿਦੇ ਮਹਿ ਆਏ ॥ [5]ਕੁਰਮਨ ਦੀਜਹਿੰ ਅਧਕ ਸੁਹਾਏ ॥ ਪੁਨਾ [6]ਚਕਮਨੀ ਤੇ ਗਰਦੇਜੁ ॥ ਦੇਹ ਬਬੂਸ ਚੰਦ ਖਾਨ ਬਸੇਜੁ ॥ ੩੨ ॥ ਆਗੇ ਕਾਬਲ ਨਗਰ ਸੁਹਾਵਾ ॥ ਤਿਸ ਮਹਿ [7]ਪ੍ਰਵਸੇ [8]ਦੁਖ ਬਨ ਦਾਵਾ ॥ ਇਕ ਮਸੀਤ ਅਵਲੋਕੀ ਨੀਕੀ ॥ ਬਾਗ ਜੁ ਬਾਬਰ ਤੁਰਕ ਪਤੀ ਕੀ ॥ ੩੩ ॥ ਤਿਸਕੇ ਮੱਧ ਜਾਇ ਕੀਅ ਡੇਰਾ ॥ ਆਨ ਮੁਲਾਨੇ ਗੁਰ ਕੋ [9]ਹੇਰਾ ॥ ਬੋਲਿਯੋ ਕੌਨ ਕਹਾਂ ਤੇ ਆਏ ॥ ਹਿੰਦੁਸਤਾਨੀ ਪਰਹੁ ਲਖਾਇ ॥ ੩੪ ॥ ਏਹ ਤੁਰਕ ਪਤ ਥਾਨ ਮਹਾਨਾ ॥ ਬੈਸਹੁ ਨਹਿੰ ਤੁਮ ਕਰੋ ਪਯਾਨਾ ॥ ਸ੍ਰੀ ਨਾਨਕ ਜੀ ਬੈਨ ਉਚਾਰੇ ॥ ਮਾਰਗ ਚਲਤਿਯੋ ਪਰ ਹਮ ਹਾਰੇ ॥ ੩੫ ॥ ਰਹਿਨੋ ਏਕ ਨਿਸਾ ਹਮ ਸਾਰੀ ॥ ਗਵਨੈ [10]ਅਗ੍ਰ [11]ਭੋਰ ਕੋ [12]ਚਾਰੀ ॥ ਕਹਿ ਮੁੱਲਾਂ ਨਹਿੰ ਬੈਠਨ ਦੇ ਹੈਂ ॥ ਆਇੰ ਤੁਰਕ ਤੌ ਬਾਹਰ ਕਢੈ ਹੈਂ ॥ ੩੬ ॥ ਸੁਨ ਸ੍ਰੀ ਮੁਖ ਬਿਗਸੇ ਗੁਨ ਖਾਨੀ ॥ ਸਾਥ ਮੁਲਾਨੇ ਬੋਲੇ ਬਾਨੀ ॥ ਜੇ ਤੁਝ ਮੈਂ ਹੈ ਜੋਰ ਬਿਸਾਲਾ ॥ ਥਿਰ ਮਸੀਤ ਰਾਖਹੁ ਇਸ

---

੧ ਛੜੀ ਵਾ ਸੋਟੀ। ੨ ਗਰਾਮ ਦਾ ਨਾਮ ਤਕੜੀ ਮੰਡੀ ਸੀ। ੩ ਅਸਚਰਜ। ੪ ਪ੍ਰਗਟ। ੫ ਗਰਾਮ ਦਾ ਨਾ ਹੈ ਗੈਰ ਇਲਾਕਾ ਸੀ। ੬ ਇਹ ਇਲਾਕਾ ਕਾਬਲ ਵਿਚ ਹੈ। ੭ ਬਸਦਾ ਸੀ। ੮ ਦੁਖ ਦਾ ਬਨ ਸੰਸਾਰ ਬ੍ਰਹਮ ਦ੍ਰਿਸ਼ਟੀ ਰੂਪੀ ਅਗਨੀ ਨਾਲ ਸਾੜਨਾ ਕੀਤਾ। ੯ ਦੇਖਿਆ। ੧੦ ਅਗੇ। ੧੧ ਸਵੇਰੇ। ੧੨ ਚੜ੍ਹਦਿਆਂ ਹੋਇਆਂ।

ਕਾਲ੍ਹਾ ॥ ੩੭ ॥ ਜੇ ਥਿਰਰਹੀ ਨ ਤੌ ਤੂ [1]ਕੂਰਾ ॥ ਬੋਲਤ [2]ਫਕਰਨ ਸੋਂ ਜਿਮ [3]ਊਰਾ ॥ ਆਏ ਮੁਸਾਫਰ ਟਿਕਨ ਨ ਦੇਵੇ ॥ ਥਿਰ ਮਸੀਤ ਰਾਖ ਕਸ ਲੇਵੇ ॥ ੩੮ ॥ ਮੁੱਲਾਂ ਕਹਿ ਮਸੀਤ ਕਿਤ ਜਾਵਤ ॥ ਇਸ ਪ੍ਰਕਾਰ ਕਹਿ ਮੁਝੈ ਡਰਾਵਤ ॥ ਉਠਤ ਨਹੀਂ ਤੁਮ ਬਿਨ ਕਰ ਦੇਖੇ ॥ ਕਹਿ ਅਸ ਲੀਨੋ [4]ਕੁਤਕ ਬਸੇਖੇ ॥ ੩੯ ॥ ਤਹਿ ਕੋ [5]ਗੰਜਨ ਕ੍ਰੋਧ ਬਿਸਾਲਾ ॥ ਚਢੇ ਮਸੀਤਹਿ ਪਰ ਤਤ ਕਾਲਾ ॥ ਹ੍ਵੈ [6]ਆਰੂਢੰ ਜਬੈ ਚਲਾਈ ॥ [7]ਠਠਕਿਓ ਮੁੱਲਾਂ ਰਿਦੈ ਡਰਾਈ ॥ ੪੦ ॥ ਚਕ੍ਰਤ ਭਏ ਦੇਖ ਨਰ ਸਾਰੇ ॥ ਫਿਰਤ ਮਸੀਤੰ [8]ਧਾਇ ਨਿਹਾਰੇ ॥ ਕਾਬਲ ਕੇ ਚੌਫੇਰ ਫਿਰਾਈ ॥ ਸੁਨ ਕਾਜੀ [9]ਢਿਗ ਆਯੋ ਧਾਈ ॥ ੪੧ ॥ ਬੰਦੋ ਹਾਥ ਧਰਨ ਸਿਰ ਲਾਇ ॥ [10]ਵਲੀ ਹਿੰਦ ਐ ਰੂਪ ਖੁਦਾਇ ॥ ਅਬ ਮਸੀਤ ਕੋ ਚਲਤ ਟਿਕਾਵਹੁ ॥ ਹਿਤ ਖੁਦਾਇ ਨਿਜ ਦਰਸ ਦਿਖਾਵਹੁ ॥ ੪੨ ॥

ਦੋਹਿਰਾ ॥ ਸੁਨ ਪਰਮੇਸਰ ਵਾਸਤਾ ਮਸਜਦ ਦੀਨ ਥਿਰਾਇ ॥
ਗਰਬ [11]ਪ੍ਰਹਾਰੀ ਸਤਿਗੁਰੂ ਉਤਰੇ ਧਰ ਪਰ ਆਇ ॥ ੪੩ ॥

ਚੌਪਈ ॥ ਅਸ ਬ੍ਰਿਤੰਤ ਸੁਨ ਕਾਬਲ ਬਾਸੀ ॥ ਧਾਇ ਆਏ ਦਰਸ਼ਨ ਸੁਖ ਰਾਸੀ ॥ ਧਰਹਿ [12]ਉਪਾਇਨ ਬੰਦਨ ਕਰਹੀ ॥ ਹਿੰਦੂ ਵਲੀ ਧੰਨ ਮੁਖਹੁ ਉਚਰਹੀ ॥ ੪੪ ॥ ਸਭ ਕੋ ਸਿੱਖ ਮੁਰੀਦ ਬਨਾਯੋ ॥ ਨਾਮ ਦਾਨ ਇਸ਼ਨਾਨ ਦ੍ਰਿੜਾਯੋ ॥ ਦਹਿਨੋ ਚਰਣ ਕਮਲ ਤਿਸ ਕਾਲਾ ॥ ਪੂਜਹਿੰ ਹਿੰਦੂ ਭਾਵ ਬਿਸਾਲਾ ॥ ੪੫ ॥ ਚਰਨ ਕਮਲ ਗੁਰ ਕੋ ਜੋ [13]ਬਾਮੂ ॥ ਪੂਜਹਿੰ ਤੁਰਕ ਸੁ ਕਰੈਂ ਸਲਾਮੂ ॥ ਬਾਬਰ ਨ੍ਰਿੱਪ ਕਾਬਲ ਕੋ ਜੋਈ ॥ ਸੁਨਤ ਭਯੋ ਮਹਿਮਾ ਗੁਰ ਸੋਈ ॥

---

੧ ਝੂਠਾ । ੨ ਫਕੀਰਾਂ ਨਾਲ । ੩ ਖਾਲੀ । ੪ ਡਾਂਗਾ ਸੋਟੇ । ੫ ਨਾਸ । ੬ ਸਵਾਰ । ੭ ਠਠੰਬਰ ਗਿਆ । ੮ ਦੌੜਦੀ ਹੋਈ । ੯ ਪਾਸ । ੧੦ ਬਲੀ । ੧੧ ਹੰਕਾਰ ਨੂੰ ਦੂਰ ਕਰਨ ਵਾਲੇ । ੧੨ ਭੇਟਾ । ੧੩ ਖਬਾ ।

੪੬ ॥ ਬਹੁ ਭੇਟਾ ਲੇ ਗੁਰ ਢਿਗ ਆਯੋ ॥ [1]ਚਰਨਾਂਬੁਜ ਪਰ ਸੀਸ ਨਿਵਾਯੋ ॥ ਕਹਿੰ ਸਤਗੁਰ ਜੋ ਧਨ ਤੁਮ ਲਜਾਇ ॥ ਲੇ ਜਾਵਹੁ ਹਮ ਕਾਮ ਨ ਆਇ ॥ ੪੭ ॥ ਸੁਨ ਬਚ ਗੁਰ ਕੇ ਸਰਧਾ ਆਈ ॥ ਬਹੁਰੋ ਦੀਨ ਬਿਨੈ ਹੁਇ [2]ਗਾਈ ॥ ਪਿਖ ਸ਼ਰਧਾ ਗੁਰ [3]ਰੰਕ ਬੁਲਾਇ ॥ ਤਿਨ ਕੋ ਦੀਨੋ ਧਨ ਲੁਟਵਾਇ ॥ ੪੮ ॥ ਬਾਬਰ ਸੌਂ ਗੁਰ ਗਿਰਾ ਅਲਾਈ ॥ ਜੋ ਮਨ ਬਾਂਛਤ ਲੇਵਹੁ ਰਾਈ ॥ ਸ਼ਾਹ ਪ੍ਰਸੰਨ ਗੁਰੂ ਕੌ ਜਾਨਾ ॥ ਹਿੰਦ ਰਾਜ ਜਾਚਨ ਤਬ ਠਾਨਾ ॥ ੪੯ ॥ ਕਹਿਯੋ ਗੁਰੂ ਜਾਵਹੁ ਤੁਮ ਧਾਈ ॥ ਸੰਤ [4]ਦੋਖੀਅਨ ਦੇਹੁ ਸਜਾਈ ॥ ਰਾਜ ਕਰੋਗੇ ਹਿੰਦ ਮਝਾਰੀ ॥ ਪਰਜਾ ਕੋ ਦੇਵਹੁ ਸੁਖ ਭਾਰੀ ॥ ੫੦ ॥ ਜਬ ਨੀਤੀ ਪਰ ਚਲਹੋ ਰਾਈ ॥ ਰਾਜ [5]ਬ੍ਰਿੱਧ [6]ਪੁਸ਼ਤਨ ਲਗ ਜਾਈ ॥ ਕਰੋ [7]ਅਨੀਤੀ ਪੂਜਾ ਦੁਖਾਵਹੁ ॥ ਸਾਤ ਪੁਸ਼ਤ ਲਗ ਪੁਨ ਬਿਨਸਾਵਹੁ ॥ ੫੧ ॥ ਅਸ ਪ੍ਰਕਾਰ ਗੁਰ ਬਚਨ ਲਯੋ ਜਬ ॥ ਧਾਵਾ ਕੀਨ ਅਠੱਤ੍ਰੇ ਮਹਿ ਤਬ ॥ ਆਇ ਪੰਜਾਬ ਸਭੀ [8]ਸਰ ਕੀਨੋ ॥ [9]ਇਮਨ ਵਾਦੀਅਨ ਦੁਖ ਬਹੁ ਦੀਨੋ ॥ ੫੨ ॥ ਦਿੱਲੀ ਜਾਇ ਤਖਤ ਪਰ ਬੈਸਾ ॥ ਸਤਿਗੁਰ [10]ਬਚ ਪ੍ਰਤਾਪ ਭਾ ਐਸਾ ॥ ਇਤ ਗੁਰ ਕਾਬਲ ਸੁਭ ਉਪਦੇਸਾ ॥ [11]ਭਾਵ ਭਗਤ ਮਹਿੰ ਕੀਨ ਪ੍ਰਵੇਸਾ ॥ ੫੩ ॥ ਕਿਤਕ ਦਿਵਸ ਰਹਿ ਪੁਨ ਪ੍ਰਭ ਚਾਲੇ ॥ਪੁਰ ਮੁਲਤਾਨ ਬੀਚ [12] ਪਗ ਡਾਲੇ ॥ ਦੇਖ [13]ਤ੍ਰਿਖਾਤੁਰ ਨਰਨ ਕ੍ਰਿਪਾਲਾ ॥ ਝਰਨਾ ਉਪਜਾਯੋ ਤਤ ਕਾਲਾ ॥ ੫੪ ॥ ਨੰਗਰਹਾਰ ਜੋ ਦੇਸ ਬਿਸਾਲਾ ॥ ਭਯੋ ਸਿੱਖ ਗੁਰ ਕੋ ਤਿਸ ਕਾਲਾ ॥ ਸਭ ਕੋ ਪ੍ਰਭ ਕੀ ਭਗਤੀ ਲਾਏ ॥ ਚਲੇ ਤਹਾਂ ਤੇ ਗੁਰ ਗਤ ਦਾਏ ॥ ੫੫ ॥

---

੧ ਚਰਨ ਕਮਲ । ੨ ਉਚਾਰੀ । ੩ ਗਰੀਬ । ੪ ਦੋਸ਼ੀਆਂ ਨੂੰ । ੫ ਰਾਜ ਵਧੇਗਾ । ੬ ਪੁਸ਼ਤ ਦਰ ਪੁਸ਼ਤ । ੭ ਅਨਯਾਏ । ੮ ਜਿਤਣਾ ਕੀਤਾ । ੯ ਇਮਨਾ ਬਾਦ ਵਾਲਿਆਂ ਨੂੰ । ੧੦ ਸਤਿਗੁਰਾਂ ਦੇ ਬਚਨ ਦਾ ਪ੍ਰਤਾਪ । ੧੧ ਪ੍ਰੇਮਾ ਭਗਤੀ । ੧੨ ਚਰਨ । ੧੩ ਦੁਖੀ।

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਪੰਜਾ ਸਾਹਿਬ ਔ ਕਾਬਲ ਪ੍ਰਸੰਗ ਬਰਨਨੰ ਨਾਮ ਉਨੰਜਵੋਂ ਮੰਦਰਹਿ॥੪੯॥

ਦੋਹਿਰਾ ॥ ਸ੍ਰੀ ਨਾਨਕ ਕੇ ਸਿਮਰਤੇ ਹੋਤ [1]ਅਨਕਤਾ ਨਾਸ ॥
ਜਯੋਂ ਚੰਗਿਆਰੀ ਅਗਨ ਕੀ ਪਰਤ ਪੁਰਾਨੇ ਘਾਸ ॥੧॥

ਚੌਪਈ ॥ ਇਕ ਗਿਰ ਪਰ ਬੈਠੇ ਗੁਨ ਖਾਨਾ ॥ ਹਾਥ ਬੰਦ ਬੋਲਿਯੋ ਮਰਦਾਨਾ ॥ ਮੱਕਾ ਬਹੁਰ ਮਦੀਨਾ ਦੋਨੇ ॥ ਕੇਤੀ ਬਾਰ ਸੁਨੇ ਮੈਂ ਸ੍ਰੋਨੋ ॥ ੨ ॥ [2]ਤੁਰਕ ਤਰੀਫ ਕਰਤ ਜਿਹ ਭੂਰੀ ਤਾਂਕੀ [3]ਬਨਤ ਬਤਾਵਹੁ [4]ਰੂਰੀ ॥ ਹੁਇ ਪ੍ਰਸੰਨ ਗੁਰ ਬਚਨ ਬਖਾਨੇ॥ਚਲਹੁ ਦਿਖਾਵੈਂ ਚਾਹਿ ਜਿ ਥਾਨੇ ॥ ੩ ॥ ਅਸ ਕਹਿ ਮੱਕੇ ਦਿਸ [5]ਪ੍ਰਸਥਾਨੇ ॥ ਜਿਨ ਕੇ ਦਰਸ਼ਨ ਤੇ ਭ੍ਰਮ ਹਾਨੇ ॥ ਇਕ ਥਲ ਥਿਰ ਕਹਿੰ ਹੇ ਮਰਦਾਨੇ ॥ ਸਬਦ ਸੁਨਾਵਹੁ ਹਮ ਇਸ ਥਾਨੇ ॥ ੪ ॥ ਸੁਨ ਆਗਿਆ ਗੁਰ ਕੀ ਮਰਦਾਨਾ ॥ [6]ਜੰਤ੍ਰ ਬਜਾਇ ਕੀਨ ਮੁਖ [7]ਗਾਨਾ ॥ ਪ੍ਰੇਮ ਸੰਗ ਸੁਰ ਰਾਗ ਬਸਾਯੋ ॥ ਰੀਝ ਰੀਝ ਊਚੀ ਧੁਨ ਗਾਯੋ ॥ ੫ ॥ ਸਰਬ ਸਬਦ ਕੋ ਪਦ ਕਰ ਜਬਹੀ ॥ [8]ਗ੍ਰੀਵ ਨਿਵਾਇ ਨਮੋ ਕੀਯ ਤਬਹੀ ॥ ਸਿਰ ਊਚੋ ਕਰ ਨੈਨ ਪਸਾਰੇ ॥ ਦੇਖੇ ਮੱਕੇ ਕੇਰ ਮੁਨਾਰੇ ॥ ੬ ॥ ਬੂਝਤ ਭਾ ਇਹ ਕੌਨ ਸਥਾਨਾ ॥ ਪਿਖਯਤ [9]ਧੌਲਰ ਸੁੰਦਰ ਨਾਨਾ ॥ ਕਮਲ ਬਦਨ ਸੁਨ ਕਰ ਤਿਹ ਬੈਨਾ ॥ [10]ਬਿਗਸਤ ਬੋਲੇ ਸ੍ਰੀ ਗੁਰ ਐਨਾ ॥ ੭ ॥ ਮੱਕਾ ਆਵਾ ਜ਼ਾਰਤ ਜੇਰੀ ॥ ਚਹਿਤ ਜੁ ਮਨ ਚਲ ਲੀਜੈ ਹੇਰੀ ॥ ਹਰਖਾ ਸੁਨ ਕਰ ਭਾ ਮਨ ਭਾਵਾ ॥ ਹਿਤ ਦੇਖਨ ਕੇ ਚਿਤ ਲਲਚਾਵਾ ॥ ੮ ॥

ਕਬਿੱਤ ॥ ਦੇਖੋਂ [11]ਮੱਧ ਜਾਇ ਜੈਸੋ ਬਨਿਓ ਹੈ ਬਨਾਉ ਯਾਂਕੋ,
ਬੈਨ ਸੁਨ ਚਲਿਓ ਮਰਦਾਨਾ [12]ਹੁਲਸਾਇਕੈ ॥

---

੧ ਅਨੇਕਤਾਈ । ੨ ਮੁਸਲਮਾਨਾਂ ਦੀ ਤਾਰੀਫ । ੩ ਬਨਾਵਟ । ੪ ਸੁੰਦਰ । ੫ ਮਕੇ ਦੇਸ ਵਲ ਚਲ ਪਏ । ੬ ਰਬਾਬ । ੭ ਉਚਾਰਨਾ । ੮ ਗਰਦਨ ਨੂੰ । ੯ ਮੰਦਰ । ੧੦ ਪ੍ਰਸ਼ੰਨ । ੧੧ ਵਿਚ । ੧੨ ਪ੍ਰਸੰਨ ਹੋਕੇ ।

ਗਯੋ ਜਬ [1]ਪੌਰ ਤਹਾਂ ਬੈਠੈ ਹੈਂ [2]ਮਜੌਰ ਕਹੈਂ,
ਸਿਜਦਾ ਈਹਾਂ ਸੇ ਕਰੋ ਭੇਟ ਕੋ [3]ਚਢਾਇਕੈ ॥
ਕਹੈ ਮਰਦਾਨੋ ਮੁਝੇ ਤੁਰਕ ਪਛਾਨੋ ਤੁਮ,
ਦਰਸ ਕਰੋਂ ਜਾਇ ਅਬ ਮਨ ਸੁਖ ਪਾਇਕੈ ॥
ਦੇਖਨ [4]ਰਜਾਇ ਨਹੀਂ ਹਮਹੂੰ ਜੇ ਜਾਇੰ ਤਹਾਂ,
ਆਖੈਂ ਦੋਊ ਬਾਂਧੈਂ ਕਰ ਬੰਧੈਂ [5]ਸੀਸ ਨਾਇਕੈ ॥ ੯॥
ਐਸੇ ਸੁਨ ਬੈਨ ਮੁਰਝਾਯੋ ਹਟ ਆਯੋ [6]ਢਿਗ,
ਗੁਰੂ [7]ਮੁਸਕਾਨੇ ਮਰਦਾਨੇ ਦੇਖਯੋ ਥਾਨ ਕੋ ॥
ਕਹੈ ਨਹੀਂ ਜਾਨ ਦੇਹਿੰ ਕੈਸੇ ਦੇਖੋਂ ਜਾਇ ਤਹਾਂ,
ਜਾਇੰ ਜੋ ਮੁਜੌਰ ਨੈਨ ਬਾਂਧੈ ਡੀਠ ਹਾਨ ਕੋ ॥
ਸੰਗ ਤੁਮ ਆਏ ਬਿਨਾਂ ਦੇਖੇ ਇਹ ਜਾਵੈਂ ਅਬ,
ਰਹੈ ਪਛਤਾਵਾ ਭੇਦ ਹੋਇ ਨ [8]ਲਖਾਨ ਕੋ ॥
ਫੇਰ ਕਬ ਦੇਖੋਂ ਜੋ ਨ ਅਬ ਦੇਖਿਓ ਜਾਇ ਪ੍ਰਭੁ,
ਮੋ ਕੋ ਦਿਖਰਾਇ ਪੁਨ ਕੀਜੈ [9]ਪ੍ਰਸਥਾਨ ਕੋ ॥ ੧੦ ॥

ਸਵੱਯਾ ॥ ਦੇਖਨ ਚਾਹਿ ਬਿਸਾਲ ਇਤੀ ਤੁਝ ਜਾਇ ਪਿਖੋ ਅਬ ਕੇ ਮਰਦਾਨਾ ॥ ਦੇਖ ਸਕੈਂ ਨ ਮੁਜਾਵਰ ਤੋਹਿ ਕੋ ਅੰਤਰ ਜਾਹੁ ਨਿਸੰਗ ਸੁਜਾਨਾ ॥ ਆਇਸ ਧਾਰ ਲਈ ਸਿਰ ਪੈ ਸੁਨ ਬੈਨ ਬਡੋ ਮਨ ਮੈਂ ਹਰਖਾਨਾ ॥ ਅੰਤਰ ਤਾਹਿੰ ਪ੍ਰਵੈਸ਼ ਕਰਾ ਸਭ [10]ਅੰਧ ਭਏ ਨਹਿੰ ਕਾਹੂ ਲਖਾਨਾ ॥ ੧੧ ॥ ਅੰਤਰ ਜਾਇਕੈ ਦੇਖਤ ਕਜ਼ਾ ਇਕ [11]ਪਾਹਿਨ ਮੂਰਤ ਭੂਰ ਧਰੀ ॥ [12]ਤੂਸਨ ਹੋ ਨਿਕਸਾ ਤਬ ਹੀ ਢਿਗ ਆਯੋ ਤਬੈ ਜਹਿ ਬੈਠੇ ਹਰੀ ॥ ਬੂਝਤ ਭੇ ਮਨ ਕੇ ਜੇ ਮਨੋਰਥ ਪੂਰਨ

---

੧ ਦਰਵਾਜ਼ੇ ਦੇ ਲਾਗੇ । ੨ ਸੇਵਾਦਾਰ । ੩ ਚੜ੍ਹਾ ਕੇ । ੪ ਆਗਿਆ । ੫ ਸਰੀਰ ਦਾ ਇਸ਼ਨਾਨ ਕਰਕੇ । ੬ ਗੁਰੂ ਪਾਸ । ੭ ਮੁਸਕਰਾਏ । ੮ ਜਾਣਨਾ । ੯ ਚਲਣਾ । ੧੦ ਅੰਨੇ ਹੋ ਗਏ । ੧੧ ਪਥਰ ਦੀ ਮੂਰਤੀ । ੧੨ ਚੁਪ ।

ਕੀਨ [੧]ਅਬੈ ਕੀ ਬਰੀ ॥ ਕੈਸੇ [੨]ਬਿਲੋਕਨ ਕੀਨ ਕਹੋ ਮਰਦਾਨੇ ਤਬੈ
ਗੁਰ ਸੋਂ ਉਚਾਰੀ ॥ ੧੨ ॥

ਕਬਿੱਤ ॥

ਕਛੂ ਨਾਹਿੰ ਤਹਾਂ ਇਕ ਪਾਹਿਨ ਲਾਇ ਲਹਾ ਹੈ ਬਡ,
ਯਾਂਕੋ ਜੋ [੩]ਪ੍ਰਸੰਗ ਮੋਕੋ ਭਾਖ ਕੈ ਸੁਨਾਈਏ ॥
ਭਯੋ ਕੈਸੇ ਥਾਨ ਜਾਕੀ ਮਨਤਾ ਮਹਾਨ ਨਹੀਂ,
ਦੇਖਤ ਦਰਸ ਕਿਉਂ ਹੈਂ [੪]ਨੈਨ ਮੂੰਦ ਜਾਈਏ ॥
ਤੁਰਕ ਕਹਿਤ ਬੁੱਤ ਪ੍ਰਸਤੀ ਨ ਕੀਜੈ ਕਬ,
ਯਾਂਕੋ [੫]ਅਬਖੇਕਤ ਹੈਂ ਸਬੈ ਸਿਰ ਨਾਈਏ ॥
ਜਾਨਤ ਹੋ ਸਭੈ ਬਿਧ ਦਯਾ ਕੀਜੈ ਦਯਾ ਨਿਧ,
ਰਿੱਧ ਸਿੱਧ ਦੇਨ ਹਾਰ ਸੰਸੈ ਕੋ ਮਿਟਾਈਏ ॥ ੧੩ ॥
ਸ੍ਰੀ ਗੁਰੂ ਅਲਾਏ [੬]ਪਾਜ ਰਾਖਤ [੭]ਦੁਰਾਇ ਇਹ,
ਆਦਿ ਕੋ ਪ੍ਰਸੰਗ ਕਹੌਂ ਸੋਊ ਸੁਨ ਲੀਜਿਯੇ ॥
ਸ਼ਿਵਜੀ ਕੋ [੮]ਲਿੰਗ ਥਾਨ ਮੱਕੇ ਸ੍ਵਰ ਨਾਮ ਯਾਂਕੋ,
ਹਿੰਦ ਕੋ ਯਹਿ ਦੇਸ਼ ਨ੍ਰਿੱਪ ਹਿੰਦ ਹੀ ਲਖੀਜਿਯੇ ॥
ਦ੍ਵਾਪੁਰ ਕੇ ਅੰਤ ਮਹਾਂ ਭਾਰਥ ਮੈਂ ਗਏ ਨ੍ਰਿਪ,
ਮੁਰਕੈ ਨ ਆਯੋ ਕੋਊ ਦੇਸ [੯]ਛੂਛ ਲੀਜਿਯੇ ॥
ਕਲ ਮੈਂ [੧੦]ਯਵਨ ਮਤ ਦੇਸ ਬਹੁ ਪ੍ਰਵੇਸ ਭਯੋ,
ਖੂਨ ਕਾਰ ਯਵਨ ਨ੍ਰਿੱਪ ਅਰਥ ਕੋ ਜਨੀਜੀਏ ॥ ੧੪ ॥

ਸਵੱਯਾ ॥ ਸ਼ਿਵ ਮੰਦਰ ਸੇਖ [੧੧]ਗਿਰਾਨ ਲਗਿਯੋ ਤਬ
[੧੨]ਪਾਵਕ ਲਾਗ ਉਠੀ ਸਗਰੇ ॥ ਪੁਨ ਰੈਨ ਭਯੋ ਸੁਪਨੋ [੧੩]ਯਵਨੇਸ
ਕੋ ਜੇ ਤੁਮ ਚਾਹਤ ਰਾਜ ਕਰੇ ॥ ਤੋ ਇਸ ਮੰਦਰ ਪੂਜ ਕਰੋ

੧ ਹੁਣ ਦੇ ਵੇਲੇ। ੨ ਕਿਸ ਤਰ੍ਹਾਂ ਦੇਖਿਆ। ੩ ਕਹਾਣੀ, ਸਾਖੀ। ੪ ਅੱਖਾਂ ਨੂੰ ਮੀਟ ਕੇ। ੫ ਪੂਜਦੇ। ੬ ਪੜਦਾ। ੭ ਛੁਪਾ ਕੇ। ੮ ਮੂਰਤੀ ਪਥਰ ਦੀ। ੯ ਖਾਲੀ। ੧੦ ਮਲੇਸ਼ ਮਤ। ੧੧ ਢਾਣ ਲਗੇ। ੧੨ ਅਗਨੀ। ੧੩ ਰਾਜਾ।

ਪੁਨ ਨੈਨ ਕੋ ਬੰਦ [1]ਬਰੇ ਅੰਦਰੇ॥ ਜੇ ਨਹਿ ਨੈਨ ਬੰਧੈਂ ਅੰਧ ਹ੍ਵੈ ਨ੍ਰਿਪ ਜਾਗ ਉਠਿਯੋ ਮਨ ਧਾਰ ਡਰੇ॥ ੧੫ ॥ ਤਿਹ ਨ੍ਰਿਪ ਨੇ ਮਸ਼ਹੂਰ ਕਿਯੋ ਯੇ ਰਸੂਲ ਖੁਦਾਇ ਕੋ ਹੈ ਸ਼ੁਭ ਥਾਨਾ॥ ਅੰਤਰ [2]ਮੱਜਨ ਲਿੰਗ ਕਰਾਵਤ ਆਵਤ ਬਾਹਿਰ ਨੀਰ [3]ਢਗਾਨਾ॥ ਹਾਜੀ ਸੁ ਇਹੁ ਜਲ ਪਾਨ ਕਰੈਂ ਤਬ ਜਾਨਤ ਹੈਂ ਸਬ ਦੋਖ ਮਿਟਾਨਾ॥ ਯੋਂ ਸੁਨ ਕੈ ਸਭ ਹੀ [4]ਬਤਿਯਾਂ ਪੁਨ ਬੈਨ ਭਨੈ ਗੁਰ ਸੋਂ ਮਰਦਾਨਾ॥ ੧੬॥ ਹੌਂ ਨਹਿ ਅੰਧ ਭਯੋ ਪਿਖਤੋ ਇਕ ਔਰ ਸੰਦੇਹਿ ਸੁ ਦੇਉ ਮਿਟਾਈ॥ ਹਿੰਦੂ ਕੋ [5]ਖਾਮ ਕਹੈਂ ਮੁਖ ਤੇ ਅਰ ਜਾਨਤ ਹੈਂ ਨਿਜ ਤੇ ਲਘੁਤਾਈ॥ ਸ੍ਰੀ ਗੁਰ ਬੈਨ ਭਨੈ ਤਬਹੀ ਯਹ ਆਪ ਹੀ [6]ਕਾਚੇ ਹੈਂ ਔਰੈਂ ਬਤਾਈ॥ ਸ੍ਰੀ ਕਰਤਾਰ ਦਯਾ ਤੁਝ ਪੈ ਨਹਿੰ ਅੰਧ ਭਯੋ ਇਹ [7]ਠੌਰ ਦਿਖਾਈ॥ ੧੭॥

ਦੋਹਿਰਾ॥ ਸੁਨ ਮਰਦਾਨਾ ਹਰਖ ਭਾ ਗੁਰ ਚਰਨਨ ਸਿਰ ਨਾਇ॥
ਗੁਰੂ ਉਠੇ ਤਿਹ ਤੇ ਤਬੈ ਮੱਕੇ ਦਰ ਪਰ ਆਇ॥ ੧੮॥

ਸਵੱਯਾ॥ ਰੈਨ ਭਈ ਪੁਨ ਆਨ ਜਬੈ ਤਿਹ ਥਾਨ ਬਿਖੈ ਗੁਰ ਕੀਨੋ ਹੈ ਡੇਰਾ॥ [8]ਦੰਭ ਦਹੇ ਤਿਹ ਸੋਇ ਰਹੇ ਪੁਨ [9]ਧੌਲ ਦਿਸ਼ਾ ਕਿਯੇ ਪਾਵਨ ਪੇਰਾ॥ [10]ਜਾਮਨੀ ਜਾਮ ਰਹੀ ਜਬਹੀ ਇਕ ਜੀਵਨ ਨਾਵ ਮੁਲਾਂ ਤਿਨ ਹੇਰਾ॥ ਫੇਰਨ ਕੋ ਬਡਨੀ ਤਹਿ ਆਵਤ ਕ੍ਰੋਧ ਕਰਾ ਬਹੁ ਬੈਨ ਕੋ [11]ਟੇਰਾ॥ ੧੯॥

ਦੋਹਿਰਾ॥ ਲਾਤ [12]ਪ੍ਰਹਾਰੀ ਪ੍ਰਭੂ ਕੋ ਜੀਵਨ ਅਤ ਮਤ ਹੀਨ॥
ਬਹੁ ਬੋਲਿਓ ਦੁਰ ਬਚਨ ਕੋ ਔਰ [13]ਨਰਨ ਸਮ ਚੀਨ॥ ੨੦॥

---

੧ ਅੰਦਰ ਵੜੇ। ੨ ਇਸ਼ਨਾਨ। ੩ ਨਿਕਲਕੇ। ੪ ਦਸਿਆ। ੫ ਮਾੜਾ ਛੋਟਾ। ੬ ਕਚੇ ਪੁਰਸ਼ ਹਨ। ੭ ਜਗ੍ਹਾ ਦਿਖਾਈ। ੮ ਪਖੰਡੀਆਂ ਦੇ ਪਖੰਡ ਨੂੰ ਦਗਧ ਕਰਨ ਵਾਸਤੇ ਸਿਤਗੁਰੂ ਜੀ ਸੌਂ ਗਏ। ੯ ਮਕੇ ਦੀ ਵਲ ਪਵਿਤ੍ਰ ਚਰਨ ਕੀਤੇ। ੧੦ ਰਾਤ ਇਕ ਪਹਿਰ ਬਾਕੀ ਰਹੀ। ੧੧ ਬੋਲਿਆ। ੧੨ ਕਢਕੇ ਮਾਰੀ। ੧੩ ਹੋਰ ਮਨੁਖਾਂ ਦੀ ਨਿਆਈਂ ਜਾਣਿਆਂ।

ਕਬਿੱਤ ॥

ਕਿਤਹੂੰ ਤੇ ਆਯੋ ਕੋ ਹੈਂ ਮਤ ਅਨਜਾਨ ਤੇਰੀ,
ਮੰਦਰ ਰਸੂਲ ਦਿਸ ਚਰਨ ਪਸਾਰੇ ਹੈਂ ॥
ਕੌਨ ਹੈ ਇਮਾਨ ਤੇਰੋ ਹਿੰਦੂ ਕੇ ਤੁਰਕ [1]ਟੇਰੋ,
ਉਠ ਕੈ ਨਿਕਸ ਦਿਨ ਤੋਹਿ ਦੂਖ ਵਾਰੇ ਹੈਂ ॥
ਐਸੇ ਥਾਨ ਕੌਨ ਕਾਜ ਆਯੋ ਹੈਂ [2]ਨਿਲ਼ਾਜ ਦੌਰ,
ਜਾਨੀ ਨਾ ਸਿਫਤ ਜੋ ਮਹੰਮਦ ਬਿਸਾਰੇ ਹੈਂ ॥
ਸੂੰਨ ਸੁਨ ਬੈਨ ਗੁਨ ਐਨ ਗਤ ਦੈਨ ਬੋਲੇ,
ਚਲਤ ਚਲਤ [3]ਮਗ ਪਗ ਹਮ ਹਾਰੇ ਹੈਂ ॥ ੨੧ ॥
ਦੋਹਿਰਾ॥ਜਿਤ ਦਿਸ ਨਾਹਿੰ ਖ਼ੁਦਾਇ ਘਰ ਤੈਂ ਜਾਨਿਓਂ ਮਨ ਮਾਂਹਿ॥
ਕਰੋ ਮੁਲਾਨੇ ਤਿਤ ਦਿਸ਼ਾ [4]ਬਰਜਤ ਤੁਝ ਕੋ ਨਾਹਿੰ ॥ ੨੨ ॥

ਕਬਿੱਤ ॥

ਮੁੱਲਾਂ [5]ਰਿਸ ਕੀਨੇ ਗਹਿ ਲੀਨੇ ਹੈਂ ਚਰਨ ਗੁਰ,
ਬਲ ਸੋਂ ਘਸੀਟ ਔਰੈ ਦਿਸਾ ਕੋ ਭ੍ਰਮਾਏ ਹੈਂ ॥
ਕਾਬਾ ਸੰਗ ਚਲਿਯੋ ਨੀਰ [6]ਨੌਕਾ ਜਿਮ ਹਲਿਯੋ ਫਿਰੈ,
ਫਿਰੈ ਦਿਸ ਚਾਰ ਜਿਤ ਚਰਨ ਫਿਰਾਏ ਹੈਂ ॥
ਹਾਥ ਬਿਖੈ ਪਾਇ ਜਯੋਂ ਜਯੋਂ ਹੋਤ ਸੁ ਡੁਲਾਇ ਮਾਨ,
ਤਯੋਂ ਤਯੋਂ ਧੌਲ ਸੰਗ ਸੋ ਮੁਨਾਰਨ ਡੁਲਾਏ ਹੈਂ ॥
ਦੇਖ ਕਰ ਹਾਜੀ ਔ ਕਾਜੀ ਤੇ ਮੁਲਾਨੇ ਸਾਰੇ;
ਤੋਬਾ ਤੋਬ ਕਰੈਂ [7]ਰਰੈਂ [8]ਕਿਆਮਤ ਦਿਨ ਆਏ ਹੈਂ ॥ ੨੩ ॥
ਦੋਹਿਰਾ ॥ [9]ਮਿਕਨਤੀਸ ਗੁਰ ਚਰਨ ਸਮ ਕਾਬਾ ਸਾਰ ਪਛਾਨ ॥
ਹਾਰਿਯੋ ਜੀਵਨ ਢੀਠ ਹ੍ਵੈ ਛੋਡੇ ਚਰਨ ਮਹਾਨ ॥ ੨੪ ॥

---

੧ ਕਹੋ । ੨ ਬੇਸ਼ਰਮ । ੩ ਰਸਤੇ ਵਿਚ ਚਲ ਚਲ ਕੇ ਪੈਰ ਥਕ ਗਏ ਹਨ ।
੪ ਰੋਕਣਾ । ੫ ਗੁਸਾ । ੬ ਜਿਸ ਤਰ੍ਹਾਂ ਬੇੜੀ, ਕਿਸ਼ਤੀ ਪਾਣੀ ਵਿਚ ਹਿਲਦੀ ਹੈ ।
੭ ਤੋਬਾ ਤੋਬਾ ਕਰਕੇ ਪੁਕਾਰਦੇ ਹਨ । ੮ ਮਹਾਂ ਪਰਲੋ ਦਾ ਦਿਨ । ੯ ਮਿਕਨਾ ਤੀਸ ਜਿਸ ਤਰ੍ਹਾਂ ਲੋਹੇ ਨੂੰ ਫੜਦਾ ਹੈ ਇਸ ਤਰ੍ਹਾਂ ਸਤਿਗੁਰੂ ਜੀ ਦੇ ਚਰਨਾਂ ਨਾਲ ਮਕਾ ਫਿਰਦਾ ਹੈ ।

ਸਵੱਯਾ ॥ [1]ਭੁਨਸਾਰ ਭਈ ਇਵ ਤਾਹਿ ਸਮੈਂ ਤਹ ਆਵਤ ਭੇ ਪੁਨ ਔਰ ਮੁਲਾਨੇ ॥ ਪਿਖ [2]ਧੌਲਰ ਆਨ ਸਥਾਨ ਭਯੋ ਕਿਹ ਕਾਰਨ ਤੈ ਉਰ ਮਹਿ [3]ਬਿਸਮਾਨੇ ॥ ਮਿਲ [4]ਬ੍ਰਿੰਦ ਭਏ ਇਕ [5]ਠੌਰ ਜਬੈ ਤਬ ਜੀਵਨ ਆਇਕੈ ਬਾਕ ਬਖਾਨੇ ॥ ਇਕ [6]ਫੱਕਰ [7]ਰੈਨ ਕੋ [8]ਸੈਨ ਕਿਯੋ ਪਗ ਕਾਬੇ ਦਿਸ਼ਾ ਅਪਨੇ ਠਹਿਰਾਨੇ ॥ ੨੫ ॥ ਮੈਂ ਬਹੁ ਬਾਰ ਹਟਾਇ ਰਹਿਯੋ ਜਬ ਨਾਹਿੰ ਹਟਾਇ ਗਹੇ ਪਗ ਦੋਊ ॥ ਕੀਨ ਘਸੀਟਨ ਜੋਰ ਕੇ ਸੰਗ ਕਰੇ ਦਿਸ ਦੂਸਰੀ ਮੈਂ ਤਬ ਸੋਊ ॥ ਦੇਖਿਓ ਜਬੈ ਫਿਰ ਧੌਲਰ ਕੋ ਤਿਹ ਪੈਰ ਦਿਸ਼ਾ ਕੋ ਸਨੰਮੁਖ ਹੋਊ ॥ ਮੰਤ੍ਰ [9]ਪ੍ਰਬੀਨ ਕਿ ਜੰਤ੍ਰਨ ਕੀਨ ਬਿਸਾਲ [10]ਕਲਾ ਮੈਂ [11]ਕਿਧੋ ਇਹੁ ਕੋਊ ॥ ੨੬ ॥

ਕਬਿੱਤ ॥ ਸੁਨ ਕੈ ਮੁਸਲਮਾਨ ਮਨ ਬਿਸਮਾਨੇ ਸਭ ਕਰਨਾ ਨਿਧਾਨ ਕੋ ਸਮੀਪ ਚਲ ਆਵਈ ॥ ਪੀਰ ਜੇ ਮੁਲਾਨੇ ਕਾਜੀ ਪੱਖ ਮੈਂ ਸਿਆਨੇ ਹੁਤੇ ਦੇਖ ਦੇਖ ਕਾਬੇ [12]ਓਰ ਰਿਦੇ ਬਿਸਮਾਵਈ ॥ ਬੈਠੇ ਆਨ ਚਾਰੋ ਦਿਸ ਰੁਕਨ ਦੀਨ ਬੋਲਿਯੋ ਤਬ ਹਿੰਦੂ ਕਿ ਤੁਰਕ ਤੁਮ ਰਹੋ ਕਿਹ ਥਾਵਈ ॥ ਗੀਤ ਨਾ ਮੁਸਲਮਾਨ ਕਾਬੇ ਦਿਸ ਪੈਰ ਕੀਨੇ ਸੁਨਿਓਂ ਗੁਰੂ ਨਾਨਕ ਤਬ ਐਸ ਹੈ ਅਲਾਵਈ ॥ ੨੭ ॥

ਦੋਹਿਰਾ ॥ ਨਹਿੰ ਹਿੰਦੂ ਨਹਿੰ ਤੁਰਕ ਹੈ ਸਮਝ ਲੇਹੁ ਮਨ ਮਾਹਿੰ ॥
ਪੰਚ ਤੱਤ ਕੀ ਦੇਹ ਹੈ ਨਾਨਕ ਰਾਖਿਓ ਨਾਹਿ ॥ ੨੮ ॥
ਕਹਿ ਇਮਾਮ ਹੈ ਨਾਨਕਾ ਕਲਮੇ ਬਿਨਾ ਨਿਵਾਜ ॥
ਦਰਗਹ ਵਿੱਚ [13]ਬਿਰੋਜ਼ੜੇ ਸੁੱਨਤ ਰਹੇ ਨ [14]ਲਾਜ॥੨੯॥

੧ ਸਵੇਰ ਹੋ ਗਈ। ੨ ਮਕਾ ਹੋਰ ਥਾਂ ਤੇ ਵੇਖ ਕੇ। ੩ ਅਸਚਰਜ। ੪ ਸਮੂੰਹ। ੫ ਜਗ੍ਹਾ। ੬ ਫਕੀਰ। ੭ ਰਾਤ। ੮ ਸੁਤਿਆਂ। ੯ ਸ੍ਰਿਸ਼ਟ ਮੰਤ੍ਰ। ੧੦ ਸ਼ਕਤੀ। ੧੧ ਅਥਵਾ। ੧੨ ਤਰਫ। ੧੩ ਰੋਜ਼ੇ ਤੋਂ ਬਿਨਾਂ। ੧੪ ਸ਼ਰਮ।

ਸ੍ਰੀ ਮੁਖ ਵਾਕ ॥

ਸਲੋਕ ਮਹਲਾ ੧ ॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਨੁ ॥ ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥ਤਸਬੀ ਸਾ ਤਿਸ ਭਾਵਸੀ ਨਾਨਕ ਰਖੈ ਲਾਜ॥੧॥

ਦੋਹਿਰਾ ॥ ਕਹਿ ਰੁਕਨਲ ਹੇ ਨਾਨਕਾ ਤੂ ਦਰਵੇਸ਼ ਮਹਾਨ ॥
ਕਰਮ ਨਿਵਾਜ ਬਤਾਉ ਅਬ ਜਾਨੈ ਸਭ ਇਮਾਨ ॥ ੩੦ ॥

ਸ੍ਰੀ ਮੁਖ ਵਾਕ ॥

ਸਲੋਕ ਮਹਲਾ ੧ ॥ ਪੰਜ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥ ਪਹਿਲਾ ਸਚੁ ਹਲਾਲੁ ਦੁਇ ਤੀਜਾ ਖੈਰ ਖੁਦਾਇ ॥ ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥ ਕਰਣੀ ਕਲਮਾ ਆਖਿਕੈ ਤਾ ਮੁਸਲਮਾਣੁ ਸਦਾਇ ॥ ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥

ਦੋਹਿਰਾ ॥ ਸੁਨ ਕਰ ਊਚੇ ਬਚਨ ਕੋ ਬੂਝਨ ਲਗੇ [1]ਇਮਾਮ ॥
ਹਿੰਦੂ ਵਡਾ ਕਿ ਤੁਰਕ ਹੈ ਕਰੀਏ ਆਮ [2]ਬਖਾਮ ॥ ੩੧ ॥
[3]ਕਲਾ ਦਿਖਾਈ ਬਡੀ ਤੈਂ ਪੂਰਬ ਕਿਨਹੁ ਨ ਕੀਨ ॥
ਚਰਨ ਸੰਗ ਮੱਕਾ ਫਿਰਿਓ ਮਹਿਮਾ ਜਾਨੀ [4]ਪੀਨ ॥ ੩੨ ॥

ਕਬਿੱਤ ॥ ਐਸੇ ਸੁਨ ਬੈਨ ਬੋਲੇ ਗੁਰੂ ਗੁਨ ਐਨ ਤਬ ਪੰਚ ਤੱਤ ਸਾਜੇ ਸਭ ਦੇਹਿ ਇਕਸਾਰ ਹੀ ॥ ਨੈਨ ਕਾਨ ਨਾਸਕਾ ਬਦਨ ਕੀਨੇ ਏਕ ਹੂੰ ਸੇ ਕ੍ਰਿਯਾ ਸਮ ਭਈ ਹਾਥ [5]ਪਾਵਕੇ ਮਝਾਰਹੀ ॥ ਦੇਸਨ ਕੇ ਭੇਸ ਕੋ ਪ੍ਰਭਾਵ ਧਰ ਰਿਦੈ ਮਾਂਹਿ ਪੱਖ ਬਾਦ ਗਾਵੈ ਹ੍ਵੈ ਕੇ ਝਗਰੈਂ ਗਵਾਰ ਹੀ ॥ ਨਾਮ ਲਿਵ ਲਾਈ ਜਾਂਹਿ ਅਧਕ ਬਡਾਈ ਤਾਂਹਿ ਜਾਨ ਕੈ ਸਰੂਪ ਨਿਜ ਉਧਰੈ ਸੰਸਾਰ ਹੀ ॥ ੩੩ ॥

---

੧ ਹਾਜੀ ਮੁਲਾਂ ਲੋਕ । ੨ ਕਥਨ ਕਰੋ । ੩ ਸ਼ਕਤੀ । ੪ ਤਕੜੀ । ੫ ਪੈਰ ।

ਦੋਹਿਰਾ ॥ ਭਲੇ [1]ਅਮਲ ਕੀਏ ਬਿਨਾਂ ਜਾਹਿੰ ਨਰਕ ਕੋ ਦੋਇ ॥
ਤਿਸ ਸਾਚੀ ਦਰਗਾਹਿ ਮਹਿੰ ਅਮਲਨ ਲੇਖਾ ਹੋਇ ॥ ੩੪ ॥
ਤਾਂਤੇ ਸੰਗ [2]ਸਦੀਵ ਜੇ ਕਰਹੁ ਸੁ ਕਰਮ ਸਪ੍ਰੀਤ ॥
ਬਾਦ ਪੱਖ ਤਜ ਕੈ ਸਰਬ ਲਖੋ ਏਕ ਹਰ [3]ਮੀਤ ॥ ੩੫ ॥

ਕਬਿੱਤ ॥ ਭ੍ਰਮ ਜਾਂਕੇ ਤਨ ਨਹੀਂ ਭਯੋ ਨਿਰਮਲ ਮਨ ਦਾਵੇ ਬਾਂਧੈਂ [4]ਪੱਖਜ ਹੂੰ ਕੇ ਰਚਤ ਸੰਸਾਰ ਹੀ ॥ ਹਿੰਦੂ ਕਿ ਤੁਰਕ ਕੌਨ ਜਾਨਤ ਸਮਾਨ ਜੋਨ ਭ੍ਰਮ ਕੋ [5]ਬਿਦਾਰ ਉਰ ਦੇਖੈਂ ਏਕ ਸਾਰ ਹੀ ॥ ਰਾਮ ਸੋ ਰਹੀਮ ਹੈ ਅਲਾਹ ਸੋ ਅਕਾਲ ਰੂਪ ਜਾਨਿਜੇ ਖ਼ੁਦਾਇ ਸੋਊ ਏਕ ਏਕੰਕਾਰ ਹੀ ॥ [6]ਮੂਢ ਨਹਿੰ ਪਾਵੈਂ ਭੇਦ [7]ਬਾਦ ਕੋ ਰਚਾਵੈਂ ਨਿੱਤ ਪਾਇੰ ਦੂਖ ਭਾਰੀ ਜਾਇੰ ਨਰਕ ਮਝਾਰ ਹੀ ॥ ੩੬ ॥ ਐਸੇ ਸੁਨ ਬੈਨ ਗੁਰੂ ਨਾਨਕ ਕੋ ਨਿਵੇਂ ਸਭ [8]ਐਂਚੇ ਜਿਓਂ [9]ਪਨੱਚ ਕੋ ਧਨਖ ਨਿਵ ਜਾਤ ਹੈ ॥ ਭਏ ਮਨ ਦੀਨ ਸੋ ਖ਼ੁਦਾਇ ਦੇਹਿ ਚੀਨ ਪਦ ਬੰਦਨ ਕੋ ਕੀਨ ਜਬ ਦੇਖੀ ਕਰਾਮਾਤ ਹੈ ॥ ਸ੍ਰੀ ਗੁਰੂ ਤੇ [10]ਕੌਸ਼ ਜਾਚੀ ਲੈਕੇ ਕਾਬਾ ਮਹਿ ਸਥਾਪੀ ਅਬ ਲੌ ਸੁਹਾਵੈ ਹਾਜੀ ਪੂਜੈਂ ਸਿਰ ਨਾਤ ਹੈਂ ॥ ਸੇਵੈਂ ਚਿਤ ਲਾਈ [11]ਚੰਚਰੀਕ ਜਿਓਂ ਲੁਭਾਈ ਉਰ ਜਾਨੇ ਗਤ ਦਾਈ ਮੀਰ ਪੀਰ ਸਿਰ [12]ਨਾਤ ਹੈਂ ॥ ੩੭ ॥

ਦੋਹਿਰਾ ॥ ਬੀਤਿਓ ਕੇਤਕ ਕਾਲ ਜਬ ਕਹਿਤੇ ਮੱਕੇ ਥਾਨ ॥
ਮਰਦਾਨੇ ਸੋਂ ਬਚ ਕਹੇ ਅਸ ਬਿਧ ਸ੍ਰੀ ਗਤ ਦਾਨ ॥ ੩੮ ॥

ਸਵੱਯਾ ॥ ਚਲਬੇ ਚਿਤ ਚਾਹਿ ਚਲੋ ਤਿਤ ਕੋ ਸੁਨ ਬੋਲਤ ਭਾ ਗੁਰ ਸੋਂ ਮਰਦਾਨਾ ॥ ਜਹਿੰ ਥਾਨ ਮਹਿੰ ਗੋਰ ਮਹੰਮਦ ਹੈ ਦਿਖਰਾਵਹੁ ਮੋਹਿ ਕੋ ਸੋਊ ਮਕਾਨਾ ॥ ਇਹੁ ਕਾਬੇ ਕੋ ਪਾਜ ਤੋ ਦੇਖ ਲਯੋ ਅਬ ਤਾਹਿ ਬਿਲੋਕਨ ਚਾਹਿ ਮਹਾਨਾ ॥ ਇਤ ਦੇਸ ਆਏ ਅਬ

---

੧ ਕਰਮ। ੨ ਹਮੇਸ਼ਾਂ। ੩ ਮਿਤ੍ਰ। ੪ ਦਵੈਤ ਵਾ ਪਖ ਭਾਵ ਬਾਦੀ। ੫ ਦੂਰ। ੬ ਮੂਰਖ। ੭ ਝਗੜੇ। ੮ ਖਿਚਿਆ। ੯ ਚਿਲਾ। ੧੦ ਚਰਨਾਂ ਦੀ ਖੜਾਉਂ। ੧੧ ਭੌਰਾ। ੧੨ ਨਿਵਾਂਦੇ ਹਨ।

ਦੇਖ ਚਲੇਂ ਤੁਮ ਕਾਮਨਾ ਪੂਰਨ ਹੋ ਗੁਨ ਖਾਨਾ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਮੱਕੇ ਪ੍ਰਸੰਗ ਬਰਨਨੰ ਨਾਮ ਪਚਾਸਮੋਂ ਮੰਦਰਹਿ ॥ ੫੦ ॥

ਦੋਹਿਰਾ ॥ ਮਰਦਾਨੇ ਤੇਰੋ ਕਹਯੋ ਹਮ ਨਹਿੰ ਸਕੈਂ ਹਟਾਇ ॥
ਨਾਮ ਮਦੀਨਾ ਜਾਹਿ ਕੋ ਚਲੋ ਤੁਝੇ ਦਿਖਲਾਇੰ ॥ ੧ ॥

ਕਬਿੱਤ ॥ [1]ਮੰਦ ਮੰਦ ਚਲੇ ਦਿਨ [2]ਦ੍ਵਾਦਸ ਮਹਿੰ ਗਏ ਤਹਾਂ ਬੈਠੇ ਹੈਂ ਨਿਕਟ ਥਾਇ ਜਾਇ ਸੁਖ ਦਾਨਿਆ ॥ ਜਾਨਿਯੇਂ ਮਦੀਨਾ ਮਰਦਾਨੇ ਅਬ ਦੇਖ ਆਉ ਦੇਖਬੇ ਕੀ ਚਾਹਿ ਜਾਂਕੋ ਰਿਦਾ ਲਲਚਾਨਿਆ ॥ ਦੇਹਿੰਗੇ ਹਟਾਇ ਕੈਸੇ ਦੇਖੋਂ ਥਾਨ ਜਾਇ ਪ੍ਰਭ ਸੁਨ ਮੁਸਕਾਨੇ ਮੁਖ ਬਚਨ ਬਖਾਨਿਆ ॥ ਨੈਨ ਈਹਾਂ ਬਾਂਧੈਂ ਨਹੀਂ ਤੁਰਕ ਸਰੂਪ ਤੇਰੋ [3]ਬਰਜੈ ਨ ਕੋਊ ਬਿਨ [4]ਸੰਕ ਹ੍ਵੈ ਪਯਾਨਿਆ ॥੨॥

ਤੁਰਕ ਐਸੇ [5]ਭਠ ਧਰੇ ਹੈਂ ਨ ਸਾਥੀ ਤਿਨਹੂ ਕੋ ਤੁਮਰੇ ਚਰਨ ਕੀ ਸ਼ਰਨ ਗਹਿ ਲੀਨੀ ਹੈ ॥ ਸ੍ਰੀ ਗੁਰੂ ਬਖਾਨੀ ਜੇ ਤੈਂ ਐਸੇ ਦ੍ਰਿਢ ਜਾਨੀ ਮਨ ਮੱਕੈ ਕੋ ਪਿਖਨ ਚਾਹਿ ਏਤੀ ਕੈਸੇ ਕੀਨੀ ਹੈ ॥ ਪੂਜਨੇ ਨ ਆਯੋ ਹੈਂ ਤੋ ਦੇਖਨੇ ਕੋ ਕਾਜ ਮੇਰੋ ਤੁਰਕ ਤਰੀਫ ਕਰੈਂ ਜਾਨੀ ਮਤ ਹੀਨੀ ਹੈ ॥ ਐਸੇ ਕਹਿ ਗਯੋ ਜਾਇ ਦੇਖਤ ਸੋ ਭਯੋ [6]ਗੋਰ ਮਹੰਮਦ ਕੀ ਜਾਹਿੰ ਠੌਰ ਦੇਹ [7]ਦਫਨੀਨੀ ਹੈ ॥ ੩ ॥

ਦੋਹਿਰਾ ॥ ਬਹੁਰੋ ਸ੍ਰੀ ਗੁਰ ਆਪ ਉਠ ਪਹਿਰੇ [8]ਕੌਸ਼ ਸੁ ਏਕ ॥
ਜ਼ਿਆਰਤ ਅੰਦਰ ਜਾ [9]ਬਰੇ ਦੇਬੇ ਮੁਲਨ ਬਿਬੇਕ ॥ ੪ ॥
ਹੁਤੇ ਮੁਲਾਨੇ ਬਹੁ ਜਹਾਂ ਬੈਠੇ ਕਰਹੀ ਸੇਵ ॥
ਸ੍ਰੀ ਨਾਨਕ ਕੋ ਦੇਖ ਕਰ ਬੋਲੇ ਲਖਯੋ ਨ ਭੇਵ ॥ ੫ ॥
ਕੋ ਹੈਂ ਪਹਰੇ ਕੌਸ਼ ਇਕ ਗੋਰ ਸਮੀਪਹਿ ਆਇ ॥

੧ ਹੌਲੀ ਹੌਲੀ । ੨ ਬਾਰਾਂ ਦਿਨਾਂ ਵਿਚ । ੩ ਰੋਕੇਗਾ । ੪ ਸ਼ੰਕਾ ਤੋਂ ਬਿਨਾਂ । ੫ ਮਛਰ ਪਏ । ੬ ਕਬਰ । ੭ ਜਿਸ ਥਾਂ ਦਫਨ ਕੀਤਾ ਹੈ । ੮ ਖੜਾਵਾਂ । ੯ ਵੜ ਗਏ ।

ਮਤ ਤੇਰੀ ਅਨਜਾਨ ਹੈ ਜ਼ਿਆਰਤ [1]ਰੀਤ ਨ ਪਾਇ ॥ ੬ ॥
ਅਦਬ ਮਹੰਮਦ ਨਾ ਕਿਯਾ ਏਹੁ ਰਸੂਲ ਮੁਕਾਮ ॥
ਪਾਛੇ ਹਟ ਜੱਯੈ ਅਬੈ ਸੁਨ ਬੋਲੇ ਗੁਣ ਧਾਮ ॥ ੭ ॥

ਸ੍ਰੀ ਮੁਖ ਵਾਕ ॥

ਸ੍ਰੀਰਾਗ ਮਹਲਾ ੧॥ਮੁਕਾਮੁ ਕਰਿਘਰਿਬੈਸਣਾ ਨਿਤ ਚਲਣੈ ਕੀ ਧੋਖ ॥ ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥ ੧ ॥ ਦੁਨੀਆ ਕੈਸਿ ਮੁਕਾਮੇ ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥ ੧ ॥ ਰਹਾਉ ॥
ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ॥ ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥ ੨ ॥
ਸੁਰ ਸਿਧ ਗਣ ਗੰਧਰਬ ਮੁਨ ਜਨਿ ਸੇਖ ਪੀਰ ਸਲਾਰ ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣ ਹਾਰ ॥ ੩ ॥
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥
ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕ ਵਖਾਣੈ ਬੇਨਤੀ ਜਲਿ ਥਲਿ ਮਹੀਅਲ ਸੋਇ ॥੫॥
ਅਲਾਹ ਅਲਖੁ ਅਗੰਮੁ ਕਾਦਰੁ ਕਰਣ ਹਾਰੁ ਕਰੀਮ ॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥ ੬ ॥
ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥ ੭ ॥
ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥ ੮ ॥
ਦੋਹਿਰਾ ॥ ਸਬਦ ਪਢਿਯੋ ਸ੍ਰੀ ਬਦਨ ਜਬ ਨਿਵੀ [2]ਗੋਰ ਪਦ ਓਰ ॥

---

[1] ਮਰਯਾਦਾ। [2] ਮੁਹੰਮਦ ਦੀ ਕਬਰ ਸਤਿਗੁਰ ਜੀ ਦੇ ਚਰਨਾਂ ਦੀ ਤਰਫ ਆਕੇ ਨਿਵੀਂ।

ਨਮਸਕਾਰ ਕਰ ਪੁਨ ਹਟੀ ਠਹਿਰਾਨੀ ਨਿਜ [1]ਠੌਰ ॥ ੯ ॥
ਮੁਲਾਂ ਸਰਬ [2]ਬਿਲੋਕ ਕੈ [3]ਬਿਸਮਾਨੇ ਮਨ ਮਾਂਹਿ ॥
ਤਨ ਖ਼ੁਦਾਇ ਸਮਜਾਨਕੈ ਨਿਵੇਂ ਚਰਨ ਚਿਤ ਚਾਹਿ॥੧੦॥
ਅਧਕ ਮਹੰਮਦ [4]ਪੇਸ਼ਵਾ ਹਮ ਉੱਮਤ ਹੈਂ ਤਾਂਹਿ ॥
ਗੋਰ ਨਿਵੀ ਤਿਹ ਅਗ੍ਰ ਜਹਿ ਹਮ ਕਿਉਂ ਸੁ ਨਾਹਿੰ ॥੧੧॥
ਆਦਰ ਕਰ ਬਹੁ [5]ਭਾਂਤ ਸੋਂ ਆਸਨ ਊਚ ਬਸਾਇ ॥
ਬੋਲੇ ਦ੍ਵੈ ਕਰ ਬੰਦ ਕੈ ਨਿਜ ਉਪਦੇਸ਼ ਬਤਾਇ ॥ ੧੨ ॥
ਸਵੱਯਾ ॥ ਸ੍ਰੀ ਗੁਰ ਬੈਨ ਭਨੇ ਸੁਨਕੈ ਨਿਤ [6]ਮ੍ਰਿਤ ਕੋ ਯਾਦ ਰਖੋ ਨ ਭੁਲਾਹੀ ॥ ਛੋਰ ਬਿਕਾਰ ਤਜੋ ਪਖ ਬਾਦ ਖ਼ੁਦਾਇ ਲਖੋ ਸਭ ਖਾਲਕ ਮਾਹੀ ॥ ਨਾਮ ਸਦਾ ਸਿਮਰੋ ਉਰ ਮੈਂ ਜਿਹ ਤੇ ਜਮ ਦੋਜ਼ਕ ਦੇਖਹੁ ਨਾਹੀ ॥ ਲੋਕ ਦਿਖਾਵਨ ਤੇ ਮਨ ਚਾਇ ਕੈ ਸਾਚ ਕਮਾਇ ਸਬੈ ਸੁਖ ਪਾਹੀ ॥ ੧੩ ॥
ਦੋਹਿਰਾ ॥ ਸੁਨ ਕਰ ਸਭ ਹਰਖਤ ਭਏ [7]ਕੋਸ਼ਸ਼ [8]ਜਾਚੀ ਚਰਨ ॥
ਹਿਤ ਪੂਜਨ ਜਿਆਰਤ ਰਖੀ ਲਗੇ ਸੇਵ ਗੁਰ ਕਰਨ॥੧੪॥
ਪੀਰ ਬਹਾਵਲ ਦੀਨ ਇਕ ਸੋ ਆਯੋ ਤਿਸ ਕਾਲ ॥
ਪਿਖ ਗੁਰ ਨਾਨਕ ਸੁਣ ਸਿਫਤ ਕੀਨੋ ਐਸ ਸੁਆਲ॥੧੫॥
ਆਖੇ ਪੀਰ ਬਹਾਵ ਦੀਨ ਸੁਣ ਹੇ ਨਾਨਕ ਸ਼ਾਹਿ ॥
ਕੇਹੀ ਸੂਰਤ ਰੱਬ ਦੀ ਰਹਿੰਦਾ ਕੇਹੜੀ ਜਾਹਿ ॥ ੧੬ ॥
ਖਾਣਾ ਕੌਣ ਖੁਦਾਇ ਦਾ ਪਹਿਰੇ ਕੌਣ ਪੁਸ਼ਾਕ ॥
ਕੌਣ ਸ਼ਰੀਕ ਖੁਦਾਇ ਦਾ ਕਹੋ ਹਕੀਕਤ [9]ਤਾਕ ॥ ੧੭ ॥
ਹਿੰਦੂ ਮੁੱਸਲਮਾਨ ਵਿਚ ਕੌਣ ਨਜੀਕ ਖ਼ੁਦਾਇ ॥
ਦੋਨਹੁ ਮਜਹਬ ਸੋਧ ਕੇ ਸੱਚਾ ਇੱਕ ਦਿਖਾਇ ॥ ੧੮ ॥

---

੧ ਮੁਹੰਮਦ ਦੀ ਕਬਰ ਨੂੰ ਮਥਾ ਟੇਕ ਕੇ ਆਪਣੀ ਜਗਾ ਟਿਕ ਗਈ। ੨ ਦੇਖ ਕੇ। ੩ ਅਸਚਰਜ। ੪ ਆਗੂ। ੫ ਤਰ੍ਹਾਂ। ੬ ਮੌਤ ਨੂੰ। ੭ ਖੜਾਓ। ੮ ਮੰਗੀ। ੯ ਖੋਜਕੇ।

ਸੁਨ ਹੋ ਪੀਰ ਬਹਾਵ ਦੀਨ ਆਖੀ ਨਾਨਕ ਸ਼ਾਹਿ ॥
ਸੱਚੀ ਸੂਰਤ ਰੱਬ ਦੀ ਰਹਿੰਦਾ ਸੱਚੀ ਜਾਇ ॥ ੧੯ ॥
ਸੱਚਾ ਖਾਣਾ ਰੱਬ ਦਾ ਪਹਿਰੇ ਸੱਚ ਪੁਸ਼ਾਕ ॥
ਇੱਕੋ ਇੱਕ ਖ਼ੁਦਾਇ ਹੈ ਹੋਰ ਸ਼ਰੀਕ ਨ ਸਾਕ ॥ ੨੦ ॥
ਹਿੰਦੂ ਮੁੱਸਲਮਾਨ ਦੁਇ ਜੋਹੜਾ ਜਪੇ ਖ਼ੁਦਾਇ ॥
ਦਰਗਹਿ ਪਵੇ ਕਬੂਲ ਸੋ ਬਾਕੀ ਨਰਕੇ ਜਾਇ ॥ ੨੧ ॥
ਸੁਣ ਕਰ ਪੀਰ ਬਹਾਵਦੀਨ ਮਨ ਮਹਿ ਭਯੋ [1]ਖ਼ੁਸ਼ਾਲ ॥
ਕਰੀ ਬੰਦਗੀ ਗੁਰੂ ਕੋ ਧਰ ਚਰਨਨ ਪਰ [2]ਕਾਲ ॥ ੨੨॥
ਆਯੋ ਪੀਰ ਜਲਾਲ ਇਕ ਪਿਖ ਗੁਰ ਨਾਨਕ ਤਾਹਿੰ ॥
ਕਹਿਓ [3]ਕਲੰਦਰ ਨਾਨਕਾ ਕੁਛ ਅਸਚਰਜ ਦਿਖਾਹਿ॥੨੩॥
ਸੁਨ ਗੁਰ ਨਾਨਕ ਕਹਿਤ ਭੇ ਅੱਖੀ ਮੀਟ ਜਲਾਲ ॥
ਸੁਨ ਕਰ ਅੱਖੀ ਮੀਟੀਆਂ ਦੇਖੈ ਐਸ ਹਵਾਲ ॥ ੨੪ ॥
ਸਿੰਧ ਮਾਹਿੰ ਇਕ ਨਗਰ ਹੈ ਸੰਤ ਬਸੈਂ ਤਹਿ ਮਾਂਹਿ ॥
ਖਾਣਾਂ ਉਤਰੈ ਗੈਬ ਤੇ ਸਭ ਅਨੰਦ ਹ੍ਵੈ ਖਾਂਹਿ ॥ ੨੫ ॥
ਉਤਰਯੋ ਨਾਹਿੰ ਜਲਾਲ ਹਿਤ ਮਹੰਤ ਸੁ ਤਿਸੈ ਬੁਲਾਇ ॥
ਕਹੁ ਭਾਈ ਤੂੰ ਕੌਣ ਹੈਂ ਹੁਕਮ [4]ਭੰਗ ਕੋ ਪਾਇ॥ ੨੬ ॥
ਕਹਿ ਮੈਂ ਪੀਰ ਜਲਾਲ ਹਾਂ ਬਰਸਯੋ ਸਿੰਧ ਮੈਂ ਬਾਰ ॥
ਮੈਂ ਕਹਯੋ ਕਯੋਂ ਬਰਸ ਹੈ ਨਾਹਿੰ ਇਹਾਂ [5]ਦਰਕਾਰ॥੨੭॥
ਕਰਹਿੰ ਸੰਤ ਮਨਮੁਖ ਹੁਯੋ ਭਾਣਾ ਪ੍ਰਭੂ ਮਿਟਾਇ ॥
ਗੁਰਮੁਖ ਸੋਈ ਹੋਇ ਹੈ ਜੋ ਪ੍ਰਭ ਮੰਨੇ ਰਜਾਇ ॥ ੨੮ ॥
ਖੁਲ੍ਹੈ ਨੈਨ ਤਬ ਪੀਰ ਕੇ ਗੁਰ ਪਗ ਨਿਜ ਸਿਰ ਧਾਰ ॥
ਸਿਫਤ ਕਰੀ ਬਹੁ ਬਦਨ ਤੇ ਰੂਪ ਖ਼ੁਦਾਇ ਨ ਪਾਰ॥੨੯॥
ਕੇਤਕ ਦਿਵਸ ਬਤਾਇ ਤਹਿ ਸ੍ਰੀ ਨਾਨਕ ਜਗ ਤੇਸ ॥

੧ ਖੁਸ਼। ੨ ਮਥਾ। ੩ ਫਕੀਰ। ੪ ਹੁਕਮ ਨੂੰ ਮੋੜਨਾ ਬਦਲਨਾ। ੫ ਲੋੜ।

ਰੂਮ ਵਲਾਇਤ ਕੋ ਚਲੇ ਦੇਨੈ ਸੁਭ ਉਪਦੇਸ ॥ ੩੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਮਦੀਨੇ ਕੋ ਪ੍ਰਸੰਗ ਬਰਨਨੰ ਨਾਮ ਇੱਕ ਪੰਚਾਸਮੋਂ ਮੰਦਰਹਿ ॥ ੫੧ ॥

ਦੋਹਿਰਾ ॥ ਤਾਰੇ ਚਾਰੇ [1]ਚੱਕ ਗੁਰ ਗ੍ਰਿਹ ਖੰਡ ਪ੍ਰਿਥਵੀ ਜਾਇ ॥
ਗੁਰ ਨਾਨਕ ਪੇਖੈ ਸੁਣੈ [2]ਗਰਭ ਵਾਸ ਨਹਿੰ ਪਾਇ ॥ ੧ ॥

ਚੌਪਈ ॥ ਮਿਸਰ ਸਹਿਰ ਕੈਕੈ ਜੁ ਮਹਾਨਾ ॥ ਨ੍ਰਿਪ ਹਮੀਦ ਕਾਰੂ ਜਿਹ ਥਾਨਾ ॥ ਤਿਹ ਕੇ ਤਾਰਨ ਹਿਤ ਨਰ ਨਾਰੀ ॥ ਕਰਿਯੋ ਪ੍ਰਵੇਸ ਸਿਰੀ ਸੁਖ ਕਾਰੀ ॥। ੨ ॥ ਕਾਰੂ [3]ਕੋਰ [4]ਦੁਰਗ ਜਿਹ ਭਾਰੀ ॥ ਤਿਸ ਕੇ ਬੈਠੇ ਜਾਇ ਅਗਾਰੀ ॥ [5]ਬ੍ਰਿੰਦ ਹੁਤੇ ਦਰ ਪਰ [6]ਦਰਵਾਨਾ ॥ ਤਿਨ ਸੋਂ ਸ੍ਰੀ ਗੁਰ ਬਚਨ ਬਖਾਨਾ ॥ ੩ ॥ ਕੈਸੋ ਹੈ ਪਤਸ਼ਾਹ ਤੁਮਾਰਾ ॥ ਨਿਆਉਂ ਕਰੇ ਕੈਸੇ ਪਰਕਾਰਾ ॥ ਸੁਨ ਦਰਵਾਨਨ ਗਿਰਾ ਉਚਾਰੀ ॥ ਅਤ ਪਰਜਾ ਇਨ ਕੀਨ ਦੁਖਾਰੀ ॥ ੪ ॥ ਕਾਰੂ ਭੂਪ ਭਯੋ ਇਕ ਪ੍ਰਿਥਮੇਂ ॥ ਚਾਲੀ ਗੰਜ ਗਾਡ ਰਖ ਪ੍ਰਿਥਿਮੇਂ ॥ ਇਨ ਗਾਡੇ ਪੈਤਾਲੀ ਗੰਜ ॥ ਸਰਬ ਵਲਾਇਤ ਮਾਯਾ [7]ਸੰਜ ॥ ੫ ॥

ਦੋਹਿਰਾ ॥ [8]ਦਾਦ ਪੁਕਾਰ ਨ ਸੁਨੈ ਕਛੁ ਲੇਵੈ ਧਨ ਖੁਸਵਾਇ ॥
ਦਯਾ ਹੀਨ ਦੁਖ ਦੇਯ ਸਭ ਮਾਯਾ ਲੇ [9]ਨਿਕਸਾਇ ॥ ੬ ॥

ਚੌਪਈ ॥ ਇਕ ਦਿਨ ਨ੍ਰਿਪ [10]ਚੇਰੀ ਬੁਲਵਾਈ ॥ ਬਹੁ ਸਿੰਗਾਰ ਕਰ ਦੀਨ ਸੁਨਾਈ ॥ ਇਸ ਕੋ ਬੇਚੋ ਬੀਚ ਬਜਾਰ ॥ ਏਕ [11]ਰਜਤਪਣ ਮੋਲ ਕਰਾਰ ॥ ੭ ॥ ਚੌਦਹਿ ਸਾਲ ਬਾਲ ਇਕ ਆਯੋ ॥ ਪਿਖ ਸਰੂਪ ਮਨ ਰਹਿਯੋ ਲੁਭਾਯੋ ॥ ਮਾਤ ਸਮੀਪ ਗਯੋ ਤਬ ਧਾਯੋ ॥ ਹ੍ਵੈ ਆਤੁਰ ਅਸ ਬਚਨ ਅਲਾਯੋ ॥ ੮ ॥ [12]ਜਨਨੀ ਏਕ

---

੧ ਚਾਰੇ ਤਰਫਾਂ ਅਤੇ ਚਾਰੇ ਕੋਨੇ। ੨ ਮਾਤਾ ਦੇ ਗਰਭ ਵਿਚ ਨਹੀਂ ਪੈਂਦਾ। ੩ ਦੇ। ੪ ਕਿਲੇ। ੫ ਬਹੁਤੇ। ੬ ਦਰਵਾਨਚੀ। ੭ ਅਕੱਠੀ। ੮ ਫਰਯਾਦ। ੯ ਕਢਕੇ। ੧੦ ਦਾਸੀ। ੧੧ ਰੁਪੈ। ੧੨ ਮਾਤਾ।

ਰਜਤਪਣ ਦੇਵਹਿੰ ॥ ਤੌ ਸੁੰਦਰ ਨਾਰੀ ਹਮ ਲੇਵਹਿੰ ॥ ਸੁਨ ਸੁਤ ਏਕ ਰਜਤਪਣ ਨਾਹੀ ॥ ਖੋਜਹੁ ਸਗਰੇ ਦੇਸ਼ ਜਿ ਮਾਹੀ ॥ ੯ ॥ ਤਬ ਹਠ ਗਹਯੋ ਸੁ ਬਾਲ ਬਿਸਾਲਾ ॥ ਕਹੈਂ [1]ਕਿ ਲੇ ਦੀਜੈ ਤਤ ਕਾਲਾ॥ ਨਹਿੰ ਤੋ ਮਰ ਹੌਂ ਖਾਇ ਕਟਾਰਾ ॥ ਬਿਨਾ ਲਿਯੇ ਨਹਿ ਜਿਯਨ ਹਮਾਰਾ ॥ ੧੦ ॥ ਕਹਿ ਮਾਤਾ ਤਵ ਪਿਤ ਦਫਨਾਯੋ॥ਏਕ ਰਜਤਪਣ ਤਿਹ ਮੁਖ ਪਾਯੋ ॥ ਰਹਿ ਨ ਸਕਤ ਸੋ ਲੇਹੁ ਨਿਕਾਸੇ ॥ ਇਉਂ ਸੁਨ ਬਾਲਕ ਭਯੋ ਹੁਲਾਸੇ॥੧੨॥ਗੋਰ ਖੋਦ ਤਬ ਲੀਨ ਨਿਕਾਸੇ॥ਲੇਨਾਰੀ ਤਬ ਕੀਨ [2]ਹੁਲਾਸੇ॥ ਸੁਧ ਕਾਰੂ ਸੁਨ ਬਿਸਮਹਿ ਬਾਯੋ ॥ ਤਾਤਕਾਲ ਸੋ ਨਰ ਬੁਲਵਾਯੋ ॥ ੧੨ ॥ ਕਹਿਯੋ [3]ਰਜਤਪਣ ਕਹਿ ਤੇ ਲੀਨਾ ॥ ਬਾਲਕ ਤਬਹਿ ਬਤਾਵਨ ਕੀਨਾ ॥ ਮੈਂ ਕਾਢਿਯੋ ਪਿਤ ਗੋਰ [4]ਮਝਾਰਾ ॥ ਔਰ ਥਾਇੰ ਨਹਿੰ ਮਿਲਹਿ [5]ਨ੍ਰਿਪਾਰਾ ॥ ੧੩ ॥ ਜਬ ਐਸੇ ਕਾਰੂ ਸੁਧ ਪਾਈ ॥ ਸਭ ਹੀ ਗੋਰ ਲੀਨ ਖੁਦਵਾਈ ॥ [6]ਦਰਵਾਵਨ ਤੇ ਸੁਨ ਗੁਨ ਖਾਨੀ ॥ ਪੁਨ ਤਿਨ ਸੰਗ ਕਹੀ ਅਸ ਬਾਨੀ ॥ ੧੪ ॥ ਗੁਨਹਗਾਰ ਇਹੁ ਦੋਜ਼ਕ ਜਾਈ ॥ ਹੈ ਸਦ [7]ਹੈਫ ਕਰੀ ਜੋ ਕਮਾਈ ॥ ਅਬ ਇਕ ਬਾਤ ਸੁਨਹੁ ਦਰਵਾਨੋ ॥ ਕਾਰੂ ਸੋਂ ਇਵ ਜਾਇ ਬਖਾਨੋ॥ ੧੫ ॥ ਇਕ ਫਕੀਰ ਤੁਮਰੇ ਦਰ ਆਯੋ ॥ ਮੁਲਾਕਾਤ ਕਰਬੇ ਕੌ ਚਾਹਿਯੋ ॥ [8]ਮ੍ਰਿਦੁਲ ਬਚਨ ਸ੍ਰੀ ਗੁਰ ਕੇ ਸੁਨਕੈ ॥ ਗੇ ਦਰਵਾਨ ਸੰਤ ਭਲ ਗੁਨ ਕੈ ॥ ੧੬ ॥ ਪਹੁਚੇ ਕਾਰੂ ਕੇਰ ਅਗਾਰੀ ॥ ਹਾਥ ਬੰਦ ਕਰ ਬਿਨੈ ਉਚਾਰੀ ॥ ਇਕ ਦਰਵੇਸ਼ ਅਪੂਰਬ ਆਯੋ ॥ [9]ਰਾਵਰ ਕੋ ਮਿਲਬੋ ਫੁਰਮਾਯੋ ॥ ੧੭ ॥ ਇਵ ਸੁਨ ਕਾਰੂ ਦਰ ਪਰ ਆਯੋ ॥ ਸ੍ਰੀ ਨਾਨਕ ਕੋ ਦਰਸਨ ਪਾਯੋ ॥ ਤਬ ਸ੍ਰੀ ਨਾਨਕ ਗਿਰਾ ਉਚਾਰੀ ॥ ਦੇਨ ਨਸੀਅਤ ਸਭ ਦੁਖ ਕਾਰੀ ॥ ੧੮ ॥

---

੧ ਕਿਸੇ ਪਾਸੋਂ ਲੈਕੇ । ੨ ਪ੍ਰਸੰਨ । ੩ ਰੁਪਯਾ ਕਿਸ ਪਾਸੋਂ । ੪ ਵਿਚੋਂ । ੫ ਰਾਜਾ । ੬ ਸੰਤ੍ਰੀ । ੭ ਲਾਹਨਤ । ੮ ਕੋਮਲ । ੯ ਆਪ ਨੂੰ ।

## ਰਾਗ ਤਿਲੰਗ ॥ ਨਸੀਹਤ ਨਾਮਾ ॥

ਕੀਚੈ ਨੇਕ ਨਾਮੀ ਜੁ ਦੇਵੈ ਖੁਦਾਇ ॥ ਜੁ ਦੀਜੇ ਜ਼ਿਮੀਂ ਪਰ ਸੁ ਹੋਸੀ ਫਨਾਇ ॥ ਦਾਇਮ ਵ ਦੌਲਤ ਕਸੇ ਬੇਸ਼ੁਮਾਰ ॥ ਨ ਰਹਿੰਗੇ ਕਰੋੜੀ ਨ ਰਹਿੰਗੇ ਹਜ਼ਾਰ ॥ ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ ॥ ਦੇਵੈ ਦਿਲਾਵੈ ਰਜਾਵੈ ਖੁਦਾਇ ॥ ਹੋਤਾ ਨ ਰਾਖੈ ਇਕੇਲਾ ਨ ਖਾਇ ॥ ਤਹਿਕੀਕ ਦਿਲਦਾਨੀ ਵਹੀ ਭਿਸਤ ਜਾਇ ॥ ਕੀਚੈ ਤਵੱਜੋ ਨ ਕੀਚੈ ਗੁਮਾਨ ॥ ਨ ਰਹਿਗੀ ਯੇ ਦੁਨੀਆਂ ਨ ਰਹਿੰਗੇ ਦੀਵਾਨ ॥ ਹਾਥੀ ਵ ਘੋੜੇ ਵ ਲਸਕਰ ਹਜਾਰ ॥ ਸਭੀ ਗ਼ਰਤ ਹੋਤੇ ਕੋ ਲਾਗੇ ਨ ਬਾਰ ॥ ਦੁਨੀਯਾਂ ਕੇ ਦੀਵਾਨੇ ਕਹੇਂ ਮੁਲਕ ਮੇਰਾ ॥ ਆਈ ਮੌਤ ਸਿਰ ਪਰ ਨ ਤੇਰਾ ਨ ਮੇਰਾ ॥ ਕੇਤੀ ਗਈ ਦੇਖ ਵਾਜੇ ਵਜਾਇ ॥ ਰਹੇਗਾ ਵਹੀ ਏਕ ਸਾਚਾ ਖ਼ੁਦਾਇ ॥ ਆਯਾ ਇਕੇਲਾ ਇਕੇਲਾ ਚਲਾਯਾ ॥ ਚਲਤੇ ਵਖਤ ਕੋਈ ਕਾਮ ਨ ਆਯਾ ॥ ਲੇਖਾ ਮੰਗੀਜੈ ਕਿਯਾ ਦੀਜੈ ਜਬਾਬ ॥ ਤੋਬਾ ਪੁਕਾਰੇ ਤੇ ਪਾਵਹਿ ਅਜ਼ਾਬ ॥ ਦੁਨੀਆਂ ਪੈ ਕਰ ਜ਼ੋਰ ਦਮੜਾ ਕਮਾਯਾ ॥ ਖਾਯਾ ਹੰਡਾਯਾ ਅਜਾਈਂ ਗਵਾਯਾ ॥ ਆਖਰ ਪੱਛੋਤਾਣਾਂ ਕਰੈਂ ਹਾਇ ਹਾਇ ॥ ਦਰਗਹਿ ਗਏ ਤੇ ਤੂੰ ਪਾਵਹਿੰ ਸਜਾਇ ॥ ਲਾਨਤ ਹੈ ਤੈਂ ਕੂੰ ਵ ਤੈਂਡੀ ਕਮਾਈ ॥ ਦਗੇਬਾਜੀ ਕਰਕੇ ਦੁਨੀਆਂ ਲੂਟ ਖਾਈ ॥ ਪੀਯੇ ਪਿਯਾਲੇ ਔਰ ਖਾਏ ਕਬਾਬ ॥ ਦੇਖੋ ਰੇ ਲੋਗੋ ਯੇ ਹੋਂਗੇ ਖਰਾਬ ॥ ਜਿਸ ਕਾ ਤੂੰ ਬੰਦਾ ਉਸੇ ਨ ਚਿਤਾਰਾ ॥ ਦੁਨੀਆਂ ਕੇ ਲਾਲਚ ਤੈਂ ਸਾਹਿਬ ਬਿਸਾਰਾ ॥ ਨ ਕੀਤੀ ਅਬਾਦਤ ਨ ਰਖਿਯੋ ਈਮਾਨ ॥ ਕਰੈਂ ਬਹੁਤ ਜ਼ੁਲਮੀ ਪੁਕਾਰੇ ਜਹਾਨ ॥ ਅੰਦਰ ਮਹਿਲ ਕੇ ਤੂੰ ਬੈਠੋ ਹੈਂ ਜਾਇ ॥ ਹਰਮਾਂ ਸਿਉਂ ਖੇਲੇਂ ਖ਼ੁਸ਼ਬੋਈ ਹਵਾਇ ॥ ਨ ਪੂਛੈਂ ਨ ਬੂਝੈਂ ਜੁ ਬਾਹਿਰ ਕਿਯਾ ਹੋਇ ॥ ਲੂਟਨ ਕੋ ਦੁਨੀਆਂ ਤੂੰ ਮਾਰਹਿੰ ਬਿਗੋਇ ॥ ਬਸਤੀ ਉਜਾੜੇਂ ਤੂੰ ਫਿਰ ਨ ਬਸਾਵੈਂ ॥ ਕੂਕੈਂ ਪੁਕਾਰੈਂ ਤੋ ਦਾਦ ਨ ਪਾਵੈਂ ॥

ਹਾਕਮ ਕਹਾਵੈਂ ਹਕੂਮਤ ਨ ਹੋਇ ॥ ਦੁਨੀਆਂ ਕੇ ਦੀਵਾਨੇ ਫਿਰੈਂ ਮਸਤ ਲੋਇ ॥ ਲੂਟੈਂ ਮੁਲਕ ਐਸ਼ ਅਸ਼ਰਤ ਕਮਾਇ ॥ ਦੋਜ਼ਕ ਕੀ ਆਤਸ ਮੇਂ ਆਖਰਿ ਜਲਾਇ ॥ ਗਰਬ ਸਿਓ ਨ ਦੇਖ ਦੁਨੀਆਂ ਕੇ ਦਿਵਾਨੇ ॥ ਹਮੇਸ਼ਾਂ ਨ ਰਹਿਗੀ ਤੂੰ ਐਸੀ ਨ ਜਾਨੇ ॥ ਉਠਾਵੈ ਸਫਾ ਉਸੇ ਲਾਗੈ ਨ ਬਾਰ ॥ ਕਿਸਕੀ ਯੇ ਦੁਨੀਆਂ ਕਿਸਕੇ ਘਰ ਬਾਰ ॥ ਚੰਦ ਰੋਜ਼ ਚਲਣਾ ਕਿਛ ਪਕੜੋ ਕਰਾਰ ॥ ਨ ਕੀਚੈ ਹਿਰਸ ਬਹੁ ਦੁਨੀਆਂ ਕੇ ਯਾਰ ॥ ਸ਼ਰਮਿੰਦਾ ਨ ਹੋ ਕਿਛ ਨੇਕੀ ਕਮਾਇ ॥ ਲਾਨਤ ਕਾ ਜਾਮਾ ਪਹਿਰ ਕੇ ਨ ਜਾਇ ॥ ਗ਼ਫਲਤ ਕਰੋਗੇ ਤੇ ਖਾਵੋਗੇ ਮਾਰ ॥ ਬੇਟੀ ਵ ਬੇਟਾ ਕੋ ਲੇਗਾ ਨ ਸਾਰ ॥ ਤੋਬਾ ਕਰੋ ਬਹੁਤ ਕੀਚੈ ਨ ਜ਼ੋਰ ॥ ਦੋਜ਼ਕ ਆਤਸ਼ ਜਲਾਵੈਗੀ ਗੋਰ ॥ ਮੁਸਾਇਕ ਪੈਕੰਬਰ ਕੇਤੇ ਸਾਹਿ ਖ਼ਾਨ ॥ ਨ ਦੀਸੈਂ ਜ਼ਿਮੀ ਪਰ ਉਨ੍ਹੋਂ ਕੇ ਨਿਸ਼ਾਨ ॥ ਚਲਤੇ ਕਬੂਤਰ ਜਨਾਵਰ ਕੀ ਛਾਉਂ ॥ ਕਿਤੇ ਖ਼ਾਕ ਹੂਏ ਕੋ ਪੂਛੈ ਨ ਨਾਉਂ॥ ਚਿਹਲ ਗੰਜ ਜੋੜੇ ਨ ਰੱਖਿਓ ਸੁ ਇਮਾਨ ॥ ਆਖ਼ਿਰ ਹੂਆ ਵੋ ਕਾਰੂ ਪਰੇਸ਼ਾਨ ॥ ਨਦਾਨੀ ਯੇ ਦੁਨੀਆਂ ਜੋ ਫਾਨੀ ਮੁਕਾਮ ॥ ਤੂੰ ਖ਼ੁਦ ਚਸ਼ਮ ਬਿਬੀਂ ਯਹ ਚਲਨਾ ਜਹਾਨ ॥ ਨ ਹਰ ਵਕਤ ਬੰਦੇ ਇਬਾਦਤ ਵਿਸਾਰ ॥ ਮਸਤੀ ਵ ਗ਼ਫਲਤ ਸੇ ਬਾਜ਼ੀ ਨ ਹਾਰ ॥ ਤੋਬਾ ਨ ਕੀਤੀਆ ਕਰਦਿਆਂ ਗੁਨਾਹ ॥ ਨਾਨਕ ਐਸੇ ਆਲਮ ਸੇ ਤੇਰੀ ਪਨਾਹ ॥ ੧ ॥

ਦੋਹਿਰਾ ॥ ਕਾਰੂ ਸੁਨ ਹੈਰਾਨ ਹੈ ਭਯੋ [੧]ਮੋਮ ਦਿਲ ਸੋਇ ॥
ਆਗੈ ਕੋ ਭੈ ਮਾਨਿਓਂ ਜਹਿਂ ਸਜਾਇ ਅਸ ਹੋਇ ॥ ੧੯॥

ਚੌਪਈ ॥ ਕਾਰੂ ਮਨ ਗੁਨ ਤਬਹਿ [੨]ਬੁਗੋਯੋ ॥ ਮੈਂ [੩]ਗ਼ਾਫਲ ਹੋਯੋ ਨਿਤ ਸੋਯੋ ॥ ਮਿਹਰ ਆਪਨੀ ਮੋ ਪਰ ਕੀਜੈ ॥ ਬਖ਼ਸ਼ ਖਤਾ ਸ਼ੁਭ [੪]ਮਾਰ.ਗ ਦੀਜੈ ॥ ੨੦ ॥ ਬਿਨਤੀ ਸੁਨ ਕੈ ਸ੍ਰੀ ਗੁਨ ਖਾਨੀ ॥

੧ ਨਰਮ ਦਿਲ। ੨ ਕਥਨ। ੩ ਬੇ ਫਿਕਰ। ੪ ਸ਼ੁਭ ਰਸਤਾ।

ਸ੍ਰੀ ਮੁਖ ਤੇ ਬੋਲੇ ਸ਼ੁਭ ਬਾਨੀ ॥ ਕੈਦੀ ਜੇਲ੍ਹ ਮਾਹਿੰ ਜੇ ਰਾਖੇ ॥ ਸਭ ਛੋਡੋ ਜੇ ਸੁਖ ਅਭਲਾਖੇ ॥ ੨੧ ॥ ਸੁਨ ਕਾਰੂ ਤਬ [੧]ਦੂਤ ਪਠਾਏ ॥ ਕੈਦੀ ਨਰ ਸਭ ਦੀਨ ਛੁਡਾਏ ॥ ਦਰਬ [੨]ਖਸੋਟਿਯੋ ਤਿਨਹਿ ਦਿਵਾਏ ॥ ਧਾਮ ਗਏ ਗੁਰ ਮਹਿਮਾਂ ਗਾਏ ॥ ੨੨ ॥ ਪੁਨ ਗੁਰ ਕਹਿਯੋ ਸਿਮਰ ਸਤ ਨਾਮੂ ॥ ਸਦਾ ਸਹਾਈ ਸਭ ਸੁਖ [੩]ਧਾਮੂ ॥ ਆਗੈ [੪]ਆਜਜ਼ ਰਖਿਯਾ ਕਰਿਯੇ ॥ ਉਰ ਤੇ ਜ਼ੁਲਮੀ ਸਭ [੫]ਪਰਹਰਿਯੇ ॥ ੨੩ ॥ [੬]ਕਲਮਲ ਕਰ ਜੋ ਧਨ ਇਕਠਾਏ॥ ਦੇਉ [੭]ਖਰਾਇਤ ਨਾਮ ਖ਼ੁਦਾਏ ॥ ਸੁਨ ਕਾਰੂ ਧਨ ਕੀਨ ਖ਼ਰਾਇਤ ॥ ਸ਼ਾਂਤ ਭਈ ਤਬ ਸਗਰ [੮]ਵਲਾਇਤ ॥ ੨੪ ॥ ਮਾਨਵ ਆਵਨ ਸਗਰੇ ਲਾਗੇ ॥ ਲੇ ਉਪਦੇਸ਼ ਹੁਵੈਂ ਵਡ ਭਾਗੇ ॥ [੯]ਤ੍ਰਾਸ ਦੇਸ ਕੋ ਸਭ [੧੦]ਨਿਰਵਾਰਾ ॥ ਗੁਰ ਕਾਰੂ ਸ਼ੁਭ ਜਗ ਮਹਿੰ ਡਾਰਾ ॥ ੨੫ ॥ ਬਹੁਰ ਗਮਨ ਕੀ ਕੀਨ ਤਿਆਰੀ॥ ਤਬ ਕਾਰੂ ਅਸ [੧੧]ਗਿਰਾ ਉਚਾਰੀ ॥ ਕ੍ਰਿਪਾ ਧਾਰ ਰਹੀਏ ਮੁਝ [੧੨]ਪਾਸੂ ॥ ਮੈਂ ਸੇਵਕ ਹੂੰ ਚਰਨਨ [੧੩]ਖਾਸੂ ॥ ੨੬ ॥ ਰਹਿਤ ਨਹੀਂ ਜੇ ਕਰਹੁ ਪਯਾਨਾ ॥ ਪੁਨ ਦਰਸ਼ਨ ਦੇਵਹੁ ਕਬ ਆਨਾ ॥ ਸੁਨ ਕੈ ਬੋਲੇ ਕ੍ਰਿਪਾ ਨਿਧਾਨਾ ॥ ਸਿਮਰਹੁ ਨਾਮ ਹੋਇ ਕਲਿਆਨਾ ॥ ੨੭॥ ਰਿਦੈ ਧਿਆਨ ਅਪਨੇ ਤੁਮ ਧਾਰਹੁ ॥ ਇਹੋ ਹਮਾਰੋ ਮਿਲਨ ਬਿਚਾਰਹੁ ॥ ਬਿਦਾ ਭਏ ਦੇ ਧੀਰਜ ਤਾਈਂ ॥ ਗਮਨੇ ਆਨ ਥਾਨ ਗੋਸਾਈਂ ॥ ੨੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਕਾਰੂ ਹਮੀਦ ਪ੍ਰਸੰਗ ਬਰਨਨੰ ਨਾਮ ਜੁਗ ਪੰਚਾਸਤ ਮੰਦਰਹਿ ॥ ੫੨ ॥

ਦੋਹਿਰਾ ॥ ਸਰਬ ਰਸਨ ਤੇ ਰਸ ਭਲਾ ਸਾਦ ਲੇਹਿ ਜੇ ਕੋਇ ॥
ਸ੍ਰੀ ਗੁਰਮੁਖ ਤੇ ਨਾਮ ਸੁਨ ਜਪਹਿ ਸਦਾ ਸੁਖ ਹੋਇ ॥੧॥

---

੧ ਨੌਕਰ ਭੇਜਾ। ੨ ਲੁਟਿਆ ਹੋਇਆ ਧਨ। ੩ ਘਰ। ੪ ਗ਼ਰੀਬਾਂ ਤੇ। ੫ ਦੂਰ ਕਰਦੇ। ੬ ਪਾਪ। ੭ ਦਾਨ। ੮ ਸਾਰੇ ਮੁਲਖ ਵਿਚ। ੯ ਡਰ। ੧੦ ਦੂਰ ਕੀਤਾ। ੧੧ ਬਾਣੀ। ੧੨ ਪਾਸ। ੧੩ ਖਾਸ ਕਰਕੇ।

ਚੌਪਈ ॥ ਹਰੀ ਪ੍ਰੇਮ ਸੁਨ ਕਥਾ [੧]ਰਸਾਲਾ ॥ ਜਿਸ ਮਹਿ ਮਾਰਗ ਮੁਕਤਿ ਬਿਸਾਲਾ ॥ ਦੀਨ ਬੰਧ ਕੀਨੋ [੨]ਪ੍ਰਸਥਾਨਾ ॥ ਜਹਾਂ ਸ਼ਹਿਰ ਬਗਦਾਦ ਮਹਾਨਾ ॥ ੨ ॥ [੩]ਬਕਰ ਖਲੀਫਾ ਨ੍ਰਿਪ ਤਿਹ ਥਾਨ ॥ ਉਪਜਤ ਨਹਿੰ ਤਿਨ ਗ੍ਰਿਹਿ ਸੰਤਾਨ ॥ ਦਸਤਗੀਰ ਪੀਰ ਨ੍ਰਿਪ ਕੇਰਾ ॥ ਪੂਛਿਯੋ ਸੁਤ ਉਪਾਇ ਇਕ ਬੇਰਾ ॥ ੩ ॥ ਦਸਤਗੀਰ ਕਹਿ ਹੈਂ ਜੋ ਫਕੀਰ ॥ ਕਰਾਮਾਤ ਇਨ ਮਹਿੰ ਲਹੁ ਧੀਰ ॥ ਸਭ ਫਕੀਰ ਅਬ [੪]ਪਕਰ ਮੰਗਾਵੋ ॥ ਦੇਹਿੰ [੫]ਤਾਤ [੬]ਨਤ ਕੈਦ ਕਰਾਵੋ ॥ ੪ ॥ [੭]ਤਾਤ ਨਮਿੱਤ ਗਹਿ ਕੈਦ ਫਕੀਰ ॥ ਕਹਿ ਦਿਹੁ ਸੁਤ ਨਤ ਦੈ ਹੋਂ [੮]ਪੀਰ ॥ ਕੋਊ ਨ ਤਿਨ ਕੋ ਸਕੈ ਛੁਡਾਇ ॥ ਤਿਨ ਦੁਖ ਦੂਰ ਕਰਨ ਗੁਰ ਆਇ ॥ ੫ ॥ ਪੁਰ ਤੇ ਵਹਿਰ [੯]ਰੁਚਰ ਜਲ [੧੦]ਹੇਰਾ ॥ ਬੈਠ ਗਏ ਸਤਿਗੁਰ ਕਰ ਡੇਰਾ ॥ ਸ੍ਰੀ ਸਤਿਗੁਰ ਪੜਹੈਂ ਮੁਖ ਬਾਨੀ॥ ਸ੍ਰੀ ਕਰਤਾਰ ਸਿਫਤ ਮਹਿ ਸਾਨੀ ॥ ੬ ॥ ਲਖ ਪਾਤਾਲ ਲੱਖ ਆਕਾਸ ॥ ਇਹੁ ਜਬ ਸ਼ਬਦ ਪਢਿਯੋ ਸੁਖ ਰਾਸ ॥ ਏਕ ਮੁਰੀਦ ਪੀਰ ਕੋ ਆਯੰ ॥ ਸੁਨਿਯੋ ਸ਼ੂਨ ਮਹਿ [੧੧]ਤਰਕ ਕਰਾਯੰ ॥ ੭ ॥ ਦਸਤਗੀਰ ਸੋਂ ਕਹਿਯੋ ਸੁਨਾਇ ॥ ਇਕ ਫਕੀਰ ਦੇਖਿਯੋ ਮੈਂ ਜਾਇ ॥ ਤਿਸਨੇ ਲਖ ਆਕਾਸ਼ ਪਤਾਲੇ ॥ ਬਹੁਰ ਨ [੧੨]ਓਰਕ ਥਕ ਰਹਿ ਭਾਲੇ ॥ ੮ ॥ ਲਿਖਿਯੋ ਖਿਲਾਫ਼ ਗੁਰਾਂ ਦਰਮਿਯਾਨਾ ॥ ਕੂਰੋ ਕਿਧੌ ਫਕੀਰ [੧੩]ਅਯਾਨਾ ॥ ਦਸਤਗੀਰ ਸੁਨ ਕੈ [੧੪]ਤਿਸ ਬੇਰਾ॥ ਮਨ ਮਹਿੰ ਕੀਨੋ ਕ੍ਰੋਧ ਵਡੇਰਾ ॥ ੯ ॥ ਆਇਸ ਸਗਰੇ ਨਗਰ ਪਠਾਈ ॥ ਸੰਗ ਸਾਰ ਤਿਸ ਕਰਿਯੋ ਜਾਈ ॥ ਦਸਤਗੀਰ ਕੀ ਆਇਸ ਪਾਏ ॥

---

੧ ਸੁੰਦਰ । ੨ ਚਲਨਾ । ੩ ਬਕਰ ਨਾਮ ਕਰਕੇ ਖਲੀਫਾ ਹੋਇਆ ਹੈ ।
੪ ਪਕੜ । ੫ ਪੁਤਰ । ੬ ਨਹੀਂ । ੭ ਪੁਤਰ ਦੇ ਵਾਸਤੇ ਪਕੜ ਕੇ ।
੮ ਪੀੜਾ । ੯ ਸੁੰਦਰ । ੧੦ ਦੇਖਾਂ । ੧੧ ਨਫਰਤ ਕੀਤੀ । ੧੨ ਓੜਕ ।
੧੩ ਅਨਜਾਣ । ੧੪ ਤਿਸ ਵੇਲੇ ।

ਬਾਲਕ ਬੂਢੇ [1]ਤਰਨੇ ਧਾਏ ॥ ੧੦ ॥ ਇਕ ਇਕ [2]ਪਾਹਿਨ ਸਭ ਨੇ ਲੀਨਾ ॥ [3]ਢੋਲ ਵਾਇ ਬਡ [4]ਰੌਰਾ ਕੀਨਾ ॥ ਸ੍ਰੀ ਨਾਨਕ ਸੁਨ ਕੈ ਤਿਸ ਕਾਲਾ ॥ ਬਾਂਗ ਅਕਾਲਾ ਦੀਨ ਬਿਸਾਲਾ ॥੧੧॥ ਨਿਰੰਕਾਰ ਸਤਿ ਸ੍ਰੀ ਅਕਾਲ ॥ ਗੁਰ ਬਰ ਏਕੰਕਾਰ ਕ੍ਰਿਪਾਲ ॥ ਸੁਨ ਕਰ ਬਾਂਗ ਜਿਤੇ ਨਰ ਆਏ ॥ [5]ਸੁੱਨ ਮੁੱਨ ਹੋਏ ਤਹਿੰ ਥਾਏ ॥ ੧੨ ॥ ਇਕ ਨਰ ਬਿਨ ਪਾਹਿਨ ਥੋ ਆਯੋ ॥ ਦਸਤਗੀਰ ਕੋ ਜਾਇ ਸੁਨਾਯੋ ॥ ਸੁਨ ਕਰ ਪੀਰ [6]ਪਯਾਨਾ ਕੀਨੇ ॥ ਮਾਨਵ [7]ਅਨਗਨ ਸੰਗਹਿ ਲੀਨੇ॥ ੧੩ ॥ ਸਭ ਇਕ ਬਾਰ ਆਏ ਚੌਫੇਰੇ ॥ ਮਾਰਨ ਹਿਤ ਕਿਯ [8]ਭੁਜਾ ਉਚੇਰੇ ॥ [9]ਠਾਂਢੀ ਰਹੀਂ ਉਚੇਰੈ ਬਾਂਹੈਂ ॥ ਉਤਰੈਂ [10]ਤਰ ਨ ਕਾਠ ਸਮ ਬਾਹੈਂ ॥ ੧੪ ॥ ਪੀਰ [11]ਲਜਤ ਹੋ ਗਯੋ ਸਮੀਪਾ ॥ ਬੈਠਿਓ ਜਹਿ ਬੇਦੀ ਕੁਲ ਦੀਪਾ ॥ ਕਹਿਤ ਭਯੋ ਤੂ ਕੁਫਰ ਅਲਾਵਾ ॥ ਕੋ ਹੈਂ ਤੂ ਕਿਤ ਤੇ ਚਲ ਆਵਾ ॥ ੧੫ ॥ ਕਰਾਮਾਤ ਤਹਿੰ ਬਡੀ ਦਿਖਾਈ॥ ਲਖ ਪਾਤਾਲ ਆਕਾਸ਼ [12]ਅਲਾਈ ॥ ਸੁਨੀ ਪੀਰ ਤੇ ਗੁਰੂ ਬਖਾਨੇ ॥ ਚੌਦਹਿ ਤਬਕ ਕੁਰਾਨ ਲਿਖਾਨੇ ॥ ੧੬ ॥ ਤਿਸਕੋ ਕਹਿਨ ਹਾਰ ਹੈ ਜੋਊ ॥ ਤਾਂਕੋ ਚੌਦਹਿ ਕੀ ਸੁਧ ਹੋਊ॥ ਲਾਖਨ ਕੀ ਸੁਧ ਜਿਨ ਕੋ ਹੋਈ ॥ ਤੇਤੀ ਭਨੀ ਝੂਠ ਨਹਿੰ ਕੋਈ ॥ ੧੭ ॥ ਦਸਤਗੀਰ ਸੁਨ ਸਾਚ ਨ ਮਾਨੀ ॥ ਹੇਤ ਬਿਲੋਕਨ ਬੋਲਿਓ ਬਾਨੀ ॥ ਕਹਿ ਪ੍ਰਤੀਤ ਨ ਆਵਹਿ ਮੋਕੋ ॥ ਦੇਹੁ ਦਿਖਾਇ ਜਿਹੈ [13]ਸੁਧ ਤੋਕੋ ॥ ੧੮ ॥ ਸੁਤ ਮੇਰੇ ਕੋ ਸੰਗ ਲਿਜਾਵਹੁ ॥ ਜਿਤੀ ਪਹੁੰਚ ਹੈ ਤਿਤੀ ਦਿਖਾਵਹੁ ॥ ਸੁਨ ਕੈ ਤਹਿ ਛਿਨ ਸ੍ਰੀ ਜਗ ਨਾਥਾ ॥ ਤਹਿ ਕੋ ਗਹਿਯੋ ਹਾਥ ਮਹਿੰ ਹਾਥਾ

---

੧ ਜਵਾਨ । ੨ ਪਥਰ । ੩ ਢੋਲ ਵਜਵਾ ਕੇ । ੪ ਰੌਲਾ ਪਾਇਆ । ੫ ਜੜ ਹੋ ਗਏ । ੬ ਜਾਣਾ । ੭ ਬੇਅੰਤ । ੮ ਬਾਂਵਾਂ । ੯ ਉਚੀਆਂ ਹੀ ਬਾਹਵਾਂ ਖੜੀਆਂ ਰਹਿ ਗਈਆਂ । ੧੦ ਤਲੇ । ੧੧ ਸ਼ਰਮ ਸਾਰ । ੧੨ ਕਥਨ ਕੀਤੇ । ੧੩ ਖਬਰ ।

॥ ੧੯ ॥ ਕਹਿਯੋ ਕਿ [੧]ਲੋਚਨ ਮੂੰਦਹੋ ਦੋਈ ॥ ਚਹੇ ਜੋ ਦੇਖ ਲੇਹੁ ਅਬ ਸੋਈ ॥ ਮੁੰਦ੍ਰਤ ਨੈਨ ਕਿਯੇ ਤਿਸ ਜਬ ਹੀ ॥ ਅਪਰ ਅਕਾਸ਼ ਦਿਖਾਯੋ ਤਬ ਹੀ ॥ ੨੦ ॥ ਕਿਤਕ ਦਿਵਸ ਤਿਹ ਬੀਚ ਬਿਹਾਰੇ ॥ ਬਹੁਰ ਔਰ [੨]ਨਭ ਮਾਹਿੰ ਪਧਾਰੇ ॥ ਇਸ ਬਿਧ ਸੋਂ ਬਹੁ [੩]ਬਰਖ ਬਿਤਾਏ ॥ ਲਾਖ ਅਕਾਸ਼ ਤਾਹਿ ਦਿਖਰਾਏ ॥ ੨੧ ॥ ਬਹੁਰੋ ਗਏ ਪਤਾਲਨ ਮਾਹੀਂ ॥ ਪ੍ਰਿਥਮੇ ਏਕ ਦਿਖਾਵਾ ਤਾਹੀਂ ॥ ਕਿਤਕ ਦਿਨਨ ਲੌ ਫਿਰ ਕਰ ਸਾਰੇ ॥ ਬਹੁਰੋ ਦੁਤੀਅ ਪਤਾਲ ਪਧਾਰੇ ॥ ੨੨ ॥ ਇਸ ਬਿਧ ਸੋਂ ਜੇ ਲਾਖ ਪਤਾਲਾ ॥ ਸਰਬ ਦਿਖਾਏ ਤਾਂਹਿ ਕ੍ਰਿਪਾਲਾ ॥ ਬਹੁਤ ਬਰਖ ਲਘ [੪]ਕਾਲ ਬਿਤਾਯੋ ॥ ਬਿਚਰਤ ਪੀਰ [੫]ਤਾਤ [੬]ਅਕਲਾਯੋ ॥ ੨੩ ॥ ਹਾਥ ਬੰਦ ਕੈ ਗੁਰੂ ਅਗਾਰੀ ॥ ਹ੍ਵੈ ਅਧੀਨ ਬਹੁ ਬਿਨੈ ਉਚਾਰੀ ॥ ਅੰਤ ਨ ਆਵਤ [੭]ਗੈਨ ਪਤਾਲਾ ॥ ਬਿਚਰਤ ਬੀਤ ਗਯੋ [੮]ਚਿਰ ਕਾਲਾ ॥ ੨੪ ॥ ਚਲੋ ਆਪਨੇ ਅਬ ਅਸਥਾਨਾ ॥ ਤੁਮ ਖ਼ੁਦਾਇ ਹੇ ਲਖੋਂ ਨ ਆਨਾ ॥ ਸੁਨ ਕੈ ਸ੍ਰੀ ਗੁਰ ਗਿਰਾ ਉਚਾਰੀ ॥ ਜੋ ਕਿਛ ਚਾਹ ਹੈ ਰਿਦੈ ਮਝਾਰੀ ॥੨੫॥ ਦੇਖਹੁ ਔਰ ਅਕਾਸ਼ ਪਤਾਲਾ ॥ ਅੰਤ ਨਹੀਂ ਕਛ ਰਹੇ ਬਿਸਾਲਾ ॥ ਜੇਕਰ ਅਕੁਲਾਵਾ ਚਿਤ [੯]ਤੋਰਾ ॥ਚਲਿਯੋ ਚਾਹਿਤ ਹੈਂ ਅਪਨੇ [੧੦]ਠੋਰਾ ॥ ੨੬ ॥ ਤਵ ਪਿਤ ਨਿਸ਼ਚਾ ਆਵਹਿ ਜੈਸੇ ॥ ਕਾਰਜ ਕਰਹੁ ਆਪ ਅਬ ਤੈਸੇ ॥ ਸੰਗਤ ਮੈਂ [੧੧]ਪੰਚਾਂਮ੍ਰਤ ਹੋਈ ॥ ਤਾਂਤੇ ਚਲੀਏ ਲੇਕਰ ਸੋਈ ॥ ੨੭ ॥ ਅਸ ਕਹਿ ਗਏ ਜਹਾਂ ਸਤਿਸੰਗਤ ॥ ਬੈਠੀ ਸੰਤਨ ਕੀ ਸੁਭ ਪੰਗਤ ॥ ਸ੍ਰੀ ਗੁਰ [੧੨]ਅਵਿਲੋਕਾ ਜਬ ਹੀ ॥ ਉਰ ਭਰ ਹਰਖ ਉਠੇ ਸਭ ਤਬ ਹੀ ॥ ੨੮ ॥ [੧੩]ਪਦ ਪੰਕਜ ਪਰ ਬੰਦਨ ਧਾਰੀ ॥ ਬੈਠਾਰੇ ਪੁਨ ਸਭਾ ਮਝਾਰੀ ॥ [੧੪]ਦੀਪ ਬਾਰ ਆਰਤੀ ਉਤਾਰੀ ॥

੧ ਅਖਾਂ ਮੀਟ ਦੇ। ੨ ਅਕਾਸ਼। ੩ ਸਾਲ। ੪ ਸਮਾਂ। ੫ ਪੀਰ ਦਾ ਬੇਟਾ। ੬ ਦੁਖੀ। ੭ ਅਕਾਸ਼। ੮ ਕਾਫੀ ਸਮਾਂ। ੯ ਤੇਰਾ। ੧੦ ਜਗ੍ਹਾ। ੧੧ ਕੜਾਹ ਪ੍ਰਸ਼ਾਦਿ। ੧੨ ਦੇਖਿਆ। ੧੩ ਚਰਨ ਕਮਲ। ੧੪ ਦੀਵਾ।

ਪੂਜਨ ਕੀਨ ਪ੍ਰਸੰਸ ਉਚਾਰੀ ॥ ੨੯ ॥ ਕਰ ਪੰਚਾਂਮ੍ਰਤ ਕੋ ਭਲ ਰੀਤੀ ॥ ਕੀ ਅਰਦਾਸ ਖਰੇ ਯੁਤ ਪ੍ਰੀਤੀ ॥ ਬਹੁਰੋ ਬਾਂਟ ਦੀਨ ਸਭ ਤਾਹੀ ॥ ਲੀਨ ਪੀਰ ਸੁਤ ਹਰਖ ਬਢਾਹੀ ॥ ੩੦ ॥ ਇਸ ਬਿਧ ਬਹੁ ਸੰਗਤ ਕੇ ਮਾਹੀਂ ॥ ਫਿਰੇ ਪ੍ਰਭੂ ਦਿਖਰਾਈ ਤਾਹੀਂ ॥ ਜਬ [1]ਕਚਕੌਲ ਪੂਰ ਤਿਹ ਲੀਨਾ ॥ ਸ੍ਰੀ ਗੁਰ ਬਹੁਰ [2]ਪਯਾਨੋ ਕੀਨਾ ॥ ੩੧ ॥ ਤਬ ਬਗਦਾਦ ਦੇਸ ਮਹਿ ਆਏ ॥ ਹੁਤੋ ਪੀਰ ਬਹੁ ਨਰ ਜਿਸ ਬਾਏ ॥ ਬੂਝਨ ਕੀਨ ਪੀਰ ਸੁਤ ਤਾਹੀਂ ॥ ਲਖ ਪਤਾਲ ਨਭ ਦੇਖੇ ਜਾਹੀਂ ॥ ੩੨ ॥ ਕੈ ਫਕੀਰ ਨੇ ਝੂਠ ਅਲਾਏ ॥ਹਟ ਕੈ [3]ਤੂਰਨ ਤੁਮ ਚਲ ਆਏ ॥ ਬਿਸਮਿਯੋ ਦਸਤਗੀਰ ਸੁਤ ਸੁਨ ਕੈ ॥ ਅਤਸੈ ਅਚਰਜ ਤੋ ਮਨ ਗੁਨ ਕੈ ॥ ੩੩ ॥ ਕਹਿਨ ਲਗਿਯੋ ਹੇ ਪਿਤਾ ਸੁਨੀਜੈ ॥ ਇਹੁ ਦਰਵੇਸ਼ ਖੁਦਾਇ ਲਖੀਜੈ ॥ ਤੁਮ ਤੋ ਕਹਿਓ ਕਿ ਤੂਰਨ ਆਏ ॥ ਕਿਤੇ [4]ਸਹਿਸ ਹਮ ਬਰਖ ਬਿਤਾਏ ॥ ੩੪ ॥ ਲਖ ਪਾਤਾਲ ਅਕਾਸ਼ ਦਿਖਾਏ ॥ ਬਹੁਰੋ [5]ਓਰਕ ਹਾਥ ਨ ਆਏ ॥ ਗਯੋ ਹਾਰ ਅਵਲੋਕਿਯੋ ਜਬ ਹੀ ॥ ਕਹਿ ਅਰ ਮੈਂ ਹਟ ਆਵਾ ਤਬ ਹੀ ॥ ੩੫ ॥ ਜਹਿ ਕਹਿ ਸੰਗਤ ਇਨਕੀ ਦੇਖੀ ॥ ਪਦ ਪੂਜਹਿੰ ਕਰ ਪ੍ਰੀਤ ਵਿਸੇਖੀ ॥ ਦਸਤਗੀਰ ਸੁਨ ਸੁਤ ਕੀ ਬਾਨੀ ॥ ਬਿਸਮ ਰਹਿਯੋ ਕਛ ਜਾਤ ਨ ਜਾਨੀ ॥ ੩੬ ॥ ਇਹ [6]ਠਾਂ ਘਟਕਾ ਬੀਤੀ ਦੋਊ ॥ ਬੈਠੇ ਰਹੇ ਉਠੇ ਨਹਿ ਕੋਊ ॥ ਸਭ ਬਿਧ ਲਖ ਕੈ ਮਾਨ [7]ਅਸੰਭਾ ॥ ਮਾਨ ਰਹਿਯੋ ਮਨ ਪੀਰ ਅਚੰਭਾ ॥ ੩੭ ॥ ਇਹ ਤੋ ਮਾਨਖ ਤਨ ਨਹਿੰ ਹੋਈ ॥ ਅਹੈ ਖੁਦਾਇ ਧਰਿਓ ਤਨ ਸੋਈ ॥ ਇਸ ਕੀ [8]ਸਰਬਰ ਹੋਇ ਨ ਕੋਈ ॥ ਬੰਦਨ ਬਨੈ ਬੰਦ ਕਰ ਦੋਈ ॥ ੩੮ ॥ ਅਸ ਬਿਚਾਰ ਕੈ ਪਾਇਨ ਪਰਿਯੋ ॥ ਉਰ ਕੋ ਸਰਬ ਗਰਬ

੧ ਭਾਂਡਾ। ੨ ਜਾਣਾ ਕੀਤਾ। ੩ ਛੇਤੀ। ੪ ਸੈਂਕੜੇ। ੫ ਅੰਤ।
੬ ਇਕ ਜਗ੍ਹਾ ਦੋ ਘੜੀਆਂ। ੭ ਅਸਚਰਜ। ੮ ਸਦਰਸ।

ਪਰ ਹਰਿਯੋ ॥ ਸਭ ਮੁਰੀਦ ਕੋ ਗਿਰਾ ਅਲਾਈ ॥ ਪਗ ਲਗ ਲੇਹੁ ਖਤਾ ਬਖਸ਼ਾਈ ॥ ੩੯ ॥ ਇਸ ਕੋ ਮਾਨਖ ਤਨ ਨਹਿੰ ਜਾਨੋ ॥ ਐਨ ਖ਼ੁਦਾਇ ਸਰੂਪ ਪਛਾਨੋ ॥ ਲੋਗਨ ਸੁਨ ਆਇਸ ਨਿਜ ਪੀਰ ॥ ਪੂਨਾ ਦੇਖਿਯੋ ਗੁਨੀ ਗਹੀਰ ॥ ੪੦ ॥ ਪਾਇਨ ਆਇ [1]ਉਤਾਇਲ ਪਰੇ ॥ [2]ਨਾਨਾ ਬਿਧਨ ਉਪਾਇਨ ਧਰੇ ॥ ਉਤਰੀ [3]ਅਧੋ ਭੁਜਾ ਸਭ ਹੀ ਕੀ ॥ ਭਈ ਅਗਾਰੀ ਬਿਧ ਜਿਮ ਨੀਕੀ ॥ ੪੧ ॥ ਤਿਹ ਛਿਨ ਸਰਧਾ ਬਧੀ ਮਹਾਨਾ ॥ ਪੂਜਨ ਲਗਿਯੋ ਸਰਬ ਤੁਰਕਾਨਾ ॥ ਨ੍ਰਿਪ ਆਯੋ ਚਰਨਨ ਸਿਰ ਧਾਰਾ ॥ ਕਹਿਯੋ ਕਿ ਬਖਸ਼ਹੁ ਮੈਂ ਅਨਸਾਰਾ ॥ ਮੇਰੇ ਗ੍ਰਹਿ ਮੈਂ ਸੁਤ ਨਹਿੰ ਹੋਇ ॥ ਕ੍ਰਿਪਾ ਕਰੋ ਬਰ ਦੇਵਹੁ ਮੋਹਿ ॥ ਕਹਿੰ ਸਤਗੁਰ ਹੇ ਨ੍ਰਿਪ ਸੁਨ ਲੀਜੈ ॥ ਕੈਦ ਫਕੀਰ ਸਭੀ ਤਜ ਦੀਜੈ॥ ੪੩ ॥ ਸੁਨ ਆਇਸ ਸਭ ਤਜੇ ਫਕੀਰਾ ॥ ਸੇਵਾ ਕਰਨ ਲਗਿਯੋ ਗੁਰ ਧੀਰਾ ॥ ਸਤਗੁਰ ਤਿਸਕੀ ਸ਼ਰਧਾ [4]ਹੇਰੀ ॥ ਏਕ ਲੌਂਗ ਦੀਨੋ ਤਿਸ ਬੇਰੀ ॥ ੪੪ ॥ ਨ੍ਰਿਪ ਲੇਕਰ ਸ਼ਾਹਿ ਬੇਗਮ ਦਯੋ ॥ ਕ੍ਰਿਪਾ ਗੁਰਨ ਕੀ [5]ਗਰਬ ਧਰਯੋ ॥ ਬੇਗਮ ਸ਼ਰਧਾ ਸੋਂ [6]ਬਡਮੋਲਾ ॥ [7]ਪਟ ਅੰਬਰ ਬਨਵਾਯੋ ਚੋਲਾ ॥ ੪੫ ॥ ਅਪਨੇ ਕਰ ਸੋਂ ਕਰਿਯੋ [8]ਨਕਾਸ਼ ॥ ਸਭ ਕੁਰਾਨ ਲਿਖ ਦੀਨੋ ਖ਼ਾਸ ॥ ਪਟਰਾਨੀ [9]ਦੀਰਘ ਬੁਧਵਾਰੀ ॥ ਕੀਨਸ ਚੋਲਾ [10]ਅਦਭੁਤ ਤਿਆਰੀ ॥ ੪੬ ॥ ਦਸ਼ਵੇਂ [11]ਮਾਸ ਪੁਤ੍ਰ ਜਨਵਾਯੋ ॥ ਨ੍ਰਿਪ ਬਹੁ ਭੇਟ ਸੁ ਚੋਲਾ ਲ੍ਯਾਯੋ ॥ ਸਤਿਗੁਰ ਅਪਰ ਪਦਾਰਥ ਜੇਤਾ ॥ ਦੇ ਦੀਨੋ [12]ਰੰਕਨ ਕੌ ਤੇਤਾ ॥ ੪੭ ॥ ਚੋਲਾ ਦਸਤਗੀਰ [13]ਸੁਤ ਦੀਨੋ ॥ ਲੇ ਆਦਰ ਸੋਂ ਗ੍ਰਹਿ ਰਖ ਲੀਨੋ ॥ ਏਕ

---

੧ ਛੇਤੀ ਨਾਲ। ੨ ਨਾਨਾ ਤਰਾਂ ਦੀ ਭੇਟਾ ਸਤਿਗੁਰਾਂ ਅਗੇ ਰਖੀ। ੩ ਬਾਂਹਵਾਂ ਥਲੇ ਉਤਰ ਗਈਆਂ। ੪ ਦੇਖੀ। ੫ ਗਰਬ ਵੰਤੀ ਹੋ ਜਾਏਗੀ। ੬ ਵਡੀ ਕੀਮਤ ਵਾਲਾ। ੭ ਰੇਸ਼ਮੀ ਕਪੜੇ ਦਾ ਚੋਲਾ ਤਿਆਰ ਕੀਤਾ। ੮ ਚਿਤ੍ਰਕਾਰੀ। ੯ ਬਹੁਤ ਅਕਲ ਵਾਲੀ। ੧੦ ਅਸਚਰਜ। ੧੧ ਮਹੀਨੇ। ੧੨ ਗਰੀਬਾਂ ਨੂੰ। ੧੩ ਪੁਤ੍ਰ ਦੇ ਹਥ ਵਿਚ ਕਪੜਾ ਦੇ ਕੇ ਸਤਿਗੁਰ ਦੇ ਅਰਪਨ ਕੀਤਾ।

ਬਰਖ ਗੁਰ ਤਹਾਂ ਗੁਜਾਰੇ ॥ ਦੇ ਉਪਦੇਸ਼ ਅਧਕ ਨਰ ਤਾਰੇ ॥ ੪੮॥ ਬਹੁਰ ਗਮਨ ਕੀ ਕੀਨ ਤਿਆਰੀ ॥ ਹਰੀ ਪ੍ਰੇਮ ਤਬ ਐਸ ਉਚਾਰੀ ॥ ਮਦਰ ਦੇਸ ਆਯੋ ਕਿਮ ਚੋਲਾ ॥ ਦੇਹੁ ਰਿਦੇ ਹਮਰੋ ਭ੍ਰਮ ਖੋਲਾ ॥ ੪੯॥ਸੁਨਤ ਦਾਸ ਤਬ ਐਸ ਉਚਾਰੀ॥ [1]ਅਖਲ ਪ੍ਰਸੰਗ ਸੁਨੋ [2]ਇਹ ਬਾਰੀ ॥ ਏਕ ਸਮੇਂ ਗੁਰ ਅੰਸ ਗਏ ਤਹਿ ॥ ਨਾਮ ਕਾਬਲੀ ਬਾਬਾ ਮੱਲ ਜਹਿ ॥ ੫੦ ॥ ਦਸਤਗੀਰ ਕੇ ਪੋਤ੍ਰ ਜੋਈ॥ ਤਿਨ ਤੇ ਲੀਨਸ ਚੋਲਾ ਸੋਈ ॥ ਡੇਰੇ ਬਾਬਾ ਨਾਨਕ ਆਏ ॥ ਕੀਨ ਸਥਾਪਨ ਚੋਲਾ ਸਾਏ ॥ ੫੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਬਗਦਾਦ ਚੋਲਾ ਪ੍ਰਸੰਗ ਬਰਨਨੰ ਨਾਮ ਤ੍ਰਿਤਿ ਪੰਚਾਸਤ ਮੰਦਰਹਿ ॥ ੫੩ ॥

ਦੋਹਿਰਾ ॥ ਸ੍ਰੀ ਗੁਰ ਜਸ ਸਰ ਕਮਲ ਪੁਰ ਮਨ ਕਰ ਭੌਰ ਲੁਭਾਇ ॥ ਨਿਸ ਦਿਨ ਬਿਚਰਹੁ ਤਾਸ ਮਹਿ ਗਤ ਸੁਗੰਧ ਸ਼ੁਭ ਪਾਇ ॥ ੧ ॥

ਚੌਪਈ ॥ ਸੁਨੀਯੋ ਸ੍ਰੋਤਾ ਕਥਾ ਮਹਾਨਾ ॥ ਸਤਿਗੁਰ ਸੋਂ ਬੋਲੇ ਮਰਦਾਨਾ ॥ ਅਬ ਤੋ ਕੀਨੀ ਸੈਲ ਘਨੇਰੀ ॥ ਫਿਰੇ ਜਹਾਂ ਤਹਿ [3]ਛਿਤ ਬਹੁ ਘੇਰੀ ॥ ੨ ॥ ਗਮਨ ਕਰੋ ਅਬ ਅਪਨ ਨਿਕੇਤਾ ॥ ਸੁਨ ਬੋਲੇ ਬੇਦੀ ਕੁਲ ਕੇਤਾ ॥ ਮਰਦਾਨੇ ਘਰ ਯਾਦ ਤੁਮਾਰੇ ॥ ਰਹਿਤ ਸਦਾ ਨਹਿੰ ਕਰਹੁ ਬਿਸਾਰੇ ॥ ੩ ॥ ਜਾਵਨ ਕੀ ਅਤ ਚਾਹਿ ਜਿ ਹੋਹੀ ॥ ਦੇਹੁੰ ਪੁਚਾਇ [4]ਬਿਲਮ ਬਿਨ ਤੋਹੀ ॥ ਜਾਹਿ ਮਿਲੋ ਅਪਨੇ ਪਰਵਾਰੂ ॥ [5]ਬਨਤਾ [6]ਸੁਤ ਸੋਂ ਕਰੋ ਪਿਆਰੂ ॥੪॥ ਕਹਿ ਮਰਦਾਨਾ ਸਹਿਜ ਸੁਭਾਇਕ ॥ ਮੈਂ ਬੂਝੇ ਸੁਨੀਏਂ ਸੁਖਦਾਇਕ ॥ [7]ਪ੍ਰਥਮੇ ਜਾਉਂ ਨ [8]ਸਦਨ ਮਝਾਰੇ ॥ ਆਪ ਚਲੋ ਤੌ ਜਾਊਂ ਸੰਗਾਰੇ ॥ ੫ ॥ ਸ੍ਰੀ ਗੁਰ ਬੋਲੇ ਸਹਿਜ ਸੁਭਾਇ ॥ ਤੂ ਹਮ ਤੇ ਪਹਿਲੇ ਹੀ ਜਾਇ ॥ ਇਸਥਿਰ

੧ ਸਮੂੰਹ । ੨ ਇਸ ਵੇਲੇ । ੩ ਧਰਤੀ । ੪ ਦੇਰ ਤੇ ਬਿਨਾਂ । ੫ ਇਸਤ੍ਰੀ । ੬ ਪੁਤ੍ਰ । ੭ ਪਹਿਲਾਂ । ੮ ਘਰ ਵਿਚ ।

ਆਲਜ ਲੇਹੁ ਸੰਭਾਰੂ ॥ ਭੌ ਬੰਦਨ ਤੇ ਹ੍ਵੈ ਛੁਟਕਾਰੂ ॥ ੬ ॥ ਜਗ ਮਹਿੰ ਹੋਵਹਿ ਫੇਰ ਨ ਫੇਰਾ ॥ ਜਨਮ ਮਰਨ ਦੁਖ ਮਿਟ ਗਾ ਤੇਰਾ ॥ ਜਾਨਿਯੋ ਸਾਚ ਬਚਨ ਪ੍ਰਭ ਹੋਹੰ ॥ ਬੋਲਿਯੋ ਮਰਦਾਨਾ ਨਹਿੰ ਮੋਹੰ ॥ ੭ ॥ ਜਹਿ ਥਲ ਛੁਟੈ ਕਵਨ ਥਲ ਹੋਹੀ ॥ ਰਹੀ ਆਰਬਲਾ ਕਿਤਨੀਕ ਮੋਹੀ ॥ ਕਹਿੰ ਗੁਰ ਦਿਵਸ ਪੰਚ ਅਬ ਰਹਿ ਹੈ ॥ ਖੁਰਮੇ ਸ਼ਹਿਰ ਚਲੋ ਅਬ ਜੈ ਹੈਂ ॥ ੮ ॥ ਅਸ ਕਹਿ ਖੁਰਮੇ ਪੁਰ ਮਹਿੰ ਗਏ॥ ਸੁੰਦਰ ਥਲ ਪਿਖ ਬੈਠਤ ਭਏ ॥ ਸਤਿਗੁਰ ਮਰਦਾਨੇ ਸੋਂ ਕਹਿਯੋ ॥ ਅੰਤ ਪ੍ਰਸਾਦਿ ਛਕੋ ਜੋ ਚਹਿਯੋ ॥ ੯ ॥ ਸੁਨ ਆਗਿਆ ਖੁਰਮਾਂ ਕਛੁ ਖਾਯੋ ॥ ਦਿਨ ਪੰਚਮ [1]ਤ੍ਰੈ ਘਟੀ ਰਹਾਯੋ ॥ ਗੁਰੁ ਬੂਝਿਓ ਕਿਯਾ [2]ਸੁਧ ਮਰਦਾਨਾ ॥ ਭੀ ਤਿਆਰੀ ਤਿਨ ਬਤਨ ਬਖਾਨਾ ॥ ੧੦ ॥ ਹੇ ਸਤਗੁਰ ਮੁਝ ਦੇਹ [3]ਜਰਾਵਹੁ ॥ ਤੁਰਕਨ ਮਹਿ ਨਹਿੰ ਮੁਝੇ ਰਲਾਵਹੁ ॥ ਗੁਰੂ ਭਨੈ ਜਸ [4]ਇੱਛ ਤੁਮਾਰੰ ॥ ਨਹਿ ਦਫਨੈਂ ਤੁਝ ਦੇਹੈਂ ਜਾਰੰ ॥ ੧੧ ॥ ਪਠਤਹ ਸ਼ਬਦੰ ਆਸਨ ਲੀਨਾ ॥ ਦੇਹ ਸਥੂਲ ਕੋ ਤਿਆਗਨ ਕੀਨਾ ॥ ਬਾਲੇ ਸਤਿਗੁਰ ਸੰਗ ਬਖਾਨਾ ॥ ਰਾਵਰ ਬਿਖੈ ਲੀਨ ਮਰਦਾਨਾ ॥ ੧੨ ॥ ਹੋਇ ਆਪ ਕੀ ਕਰਣਾ ਜਾਹੀਂ ॥ ਪ੍ਰਾਪਤ ਮ੍ਰਿਤ ਸੁ ਅਸ ਨਰ ਤਾਹੀਂ ॥ ਜਿਉਂ [5]ਗਜ ਫੂਲ [6]ਮਾਲ ਕੋ ਡਾਰਹਿ ॥ ਤਿਉਂ ਕਛ [7]ਖੇਦ ਨ ਮਨ ਮਹਿੰ ਧਾਰਹਿ ॥ ੧੩ ॥ ਸ੍ਰੀ ਗੁਰ ਕਹਿਯੋ ਸੁਨਹੁ ਅਬ ਬਾਲਾ ॥ ਇਹ ਕੋ ਜਾਰ ਦੇਹੁ ਤਤ ਕਾਲਾ॥ ਨਿਜ ਪਰ ਤੇ [8]ਪਟ ਇਕ ਗੁਰ ਦੀਨੋ ॥ ਬਾਲੇ ਏਕ ਅਪਨ ਪਟ ਲੀਨੋ ॥ ੧੪ ॥ ਦੋਨੋ ਨੀਕੀ ਬਿਧ ਸੋਂ ਪਾਏ ॥ ਬਹੁ [9]ਕਾਸ਼ਟ ਕੀਨੋ ਇਕ ਥਾਏ ॥ ਤਾ ਪਰ ਧਰਕੈ ਪਾਵਕ ਜਾਰੀ ॥ ਤਤ ਛਿਨ ਦੇਹ ਭਸਮ ਕਰ ਡਾਰੀ ॥ ੧੫ ॥ ਇਤਨੇ ਮਹਿ ਬਹੁ ਨਰ ਤਬ ਆਏ ॥

੧ ਤ੍ਰੈ ਘੜੀਆਂ। ੨ ਖਬਰ। ੩ ਸਾੜਨਾ ਕਰੋ ਭਾਵ ਸਸਕਾਰ। ੪ ਜੋ ਤੁਹਾਡੀ ਇਛਾ ਹੈ। ੫ ਹਾਥੀ। ੬ ਮਾਲਾ। ੭ ਦੁਖ। ੮ ਕਪੜਾ। ੯ ਲਕੜਾਂ।

ਸਤਿਗੁਰ ਚਰਨਨ ਪਰ ਲਪਟਾਏ॥ ਸਿੱਖ ਬਨੇ ਲੀਨੋ ਉਪਦੇਸ਼ਾ॥ ਕਹੈ ਕਿ ਸਤਗੁਰ ਬਸੋ ਹਮੇਸ਼ਾ॥ ੧੬॥ ਕਹਿੰ ਸਤਿਗੁਰ ਜੇ ਦਰਸ਼ਨ ਚਾਹੋ॥ ਪਰਮਸਾਲ ਇਹ ਠਾਂ ਬਨ ਵਾਹੋ॥ ਸਤਿਗੁਰ ਬਚਨ ਮਾਨ ਤਿਸ ਕਾਲਾ॥ ਧਰਮਸਾਲ ਤਿਹ ਰਚੀ ਬਿਸਾਲਾ॥੧੭॥ ਮਰਦਾਨੇ ਕਾ [1]ਦਿਹੁਰਾ ਭਯੋ॥ ਖੁਰਮਾ ਸ਼ਹਿਰ ਜਗਤ ਪ੍ਰਗਟਯੋ॥ ਅਬ ਲਗ ਦੇਸ਼ ਤਿਸੈ ਕੀ ਸੰਗਤ॥ ਕਰੈ ਦੇਹੁਰਾ ਪੂਜ [2]ਉਮੰਗਤ॥ ੧੮॥ ਸ਼ਾਹੀ ਸੰਮਤ ਚੁਰੰਜਾ ਮਾਹੀ॥ ਮੱਘਰ ਤੇਰਸ ਥਿਤ ਜਬ ਆਹੀ॥ ਮਰਦਾਨੇ ਨੇ ਕੀਨ ਚਲਾਨਾ॥ ਇਹ ਤੇ ਚਲੇ ਗੁਰੂ ਗਤ ਦਾਨਾ॥ ੧੯॥ ਸੁੰਦਰ ਨਗਰ ਕੰਧਾਰ ਜੋ ਅਹੈ॥ ਤੀਨ ਕੋਸ ਪਰ [3]ਨਦਿ ਇਕ ਬਹੈ॥ ਅਰ.ਗੰਦੱਵ ਨਾਮ ਜਿਸ ਕੇਰਾ॥ ਤਾਹਿ [4]ਕੂਲ ਇਕ [5]ਫਕਰ ਬਸੇਰਾ॥ ੨੦॥ ਯਾਰ ਵਲੀ ਥੋ ਨਾਮ ਤਿਸੀ ਕੋ॥ ਤਿਸ ਗੁਰ ਜਾਇ ਮਿਲੇ ਬਿਧ ਨੀਕੋ॥ ਬੂਝਨ ਹਿਤ ਤਹਿ ਬਚਨ ਉਚਾਰਾ॥ [6]ਗੁਫਤਹੁ ਅਪਨੋ ਨਾਮ [7]ਚਿਦਾਰਾ॥ ੨੧॥ ਮੇਰਾ ਨਾਮ ਨਾਨਕ ਨਿਰੰਕਾਰੀ॥ ਕਹੈ [8]ਮਾਇਨੋ ਕਰੋ ਉਚਾਰੀ॥ ਬੰਦਾ ਹੌਂ ਖ਼ੁਦਾਇ ਕਾ ਜਾਨਹੁ॥ ਪੁਨ ਬੂਝਤ ਨਿਜ ਪੀਰ ਬਖ਼ਾਨਹੁ॥ ੨੨॥ [9]ਯਕ ਖ਼ੁਦਾਇ ਹੈ [10]ਦਿਗਰ ਨ ਕੋਈ॥ ਜਗਤ ਮੁਰੀਦ ਪੀਰ ਬਡ ਸੋਈ॥ ਬਚਨ ਸੁਨਤ ਤਾਂ ਦੇਖ ਨਿਹਾਲਾ॥ ਧਰਿਓ ਚਰਨ ਪਰ ਸਿਰ ਤਤ ਕਾਲਾ॥ ੨੩॥ ਤੁਮ ਖ਼ੁਦਾਇ ਹੋ ਧਰਿਯੋ ਸਰੀਰਾ॥ ਭੰਜਹੁ ਜਨਮ ਮਰਨ ਕੀ [11]ਪੀਰਾ॥ ਮੈਂ ਜਾਨੇ ਨਿਜ ਪੀਰ ਬਿਸਾਲਾ॥ ਤੁਮਰੋ.ਭਾ ਮੁਰੀਦ ਇਹ ਕਾਲਾ॥ ੨੪॥ ਬੂਝਿਯੋ ਗੁਰੂ ਨਾਮ ਕੋ ਤੋਰਾ॥ ਕਿਉਂ ਮੁਰੀਦ ਹੋਵਤ ਹੈਂ ਮੋਰਾ। ਯਾਰ ਵਲੀ ਜਾਨਹੁ ਮਮ ਨਾਮੂ॥ ਬਨਹੁੰ ਮੁਰੀਦ ਮੁਕਤ ਕੇ ਕਾਮੂ॥ ੨੫॥ ਤਿਹ ਕੀ ਸਰਧਾ ਦੇਖ ਬਿਸਾਲਾ॥

੧ ਕਬਰ ਵਾ ਅਸਥਾਨ। ੨ ਉਤਸ਼ਾਹ। ੩ ਨਦੀ। ੪ ਕਿਨਾਰੇ। ੫ ਫਕੀਰ। ੬ ਕਹੋ। ੭ ਕੀ ਨਾਮ ਹੈ। ੮ ਅਰਥ। ੯ ਇਕ। ੧੦ ਦੂਸਰਾ। ੧੧ ਪੀੜਾ।

ਉਪਦੇਸਿਓ ਕਰ ਦੀਨ ਦਿਆਲਾ ॥ ਏਕ [੧]ਨਿਸਾ ਬਸ ਕੈ ਤਿਹ ਸਦਨਾ ॥ ਚਲਨ ਤਿਆਰ ਭੇ [੨]ਪੰਕਜ ਬਦਨਾ ॥ ੨੬ ॥ ਯਾਰ ਵਲੀ ਬੰਦੈ ਬਿਰ ਨਾਏ ॥ ਭਈ ਮਸਤ ਮਤ ਨਾਮ ਖ਼ੁਦਾਏ ॥ ਤਿਹ ਤੇ ਚਲ [੩]ਸੱਖਰ ਮਹਿੰ ਆਏ ॥ ਸਿੰਧ ਨਦੀ ਜਹਿੰ ਬਡੋ ਸਹਾਏ ॥ ੨੭ ॥ [੪]ਸਪਤ ਨਦੀ ਇਕ ਠਾਂਇ ਜੋ ਚਲ ਹੀ ॥ ਬੀਚ ਬਿਰਾਜੇ ਦੁਰਮਤ [੫]ਦਲ ਹੀ ॥ ਨਾਮ ਸਾਧ ਬੇਲਾ ਤਹਿ ਭਯੋ ॥ ਜਗਤ ਬਿਖੈ ਗੁਰ ਥਲ ਪ੍ਰਗਟਯੋ ॥ ੨੮ ॥ ਸਿੰਧ ਦੇਸ਼ ਸਿੱਖੀ ਬਿਸਥਾਰੀ ॥ ਚਲ ਆਏ ਮੁਲਤਾਨ ਮਝਾਰੀ ॥ ਪੀਰ [੬]ਵ੍ਰਿੰਦ ਜਹਿੰ [੭]ਸ਼ਮਸ ਸਮੇਤਾ ॥ ਮਿਲਨ ਚਹਿਯੋ ਬੇਦੀ ਕੁਲ ਕੇਤਾ ॥ ੨੯ ॥ ਦੇਨੁਪਦੇਸ਼ ਆਪਨੋ ਨੀਕਾ ॥ ਜਿਹ ਬਿਧ ਹ੍ਵੈ ਉਧਾਰ ਇਸ ਜੀ ਕਾ ॥ ਸ਼ਮਸ ਤਰੇਜ ਰਹਿਤ ਜਹਿ ਥਾਈਂ ॥ ਤਹਾਂ ਜਾਇ ਬੈਠੇ ਜਗ ਸਾਈਂ ॥ ੩੦ ॥ ਸਭ ਪੀਰਨ ਕੌ ਸੁਧ ਜਬ ਹੋਈ ॥ ਮਿਲਕੇ ਮਤੋ ਕਰਤ ਭੇ ਸੋਈ ॥ ਇਨ ਜੀਤੇ ਸਭ ਥਾਨ ਮਹਾਨਾ ॥ ਕਾਬਾ ਚਰਨਨ ਸੰਗ ਫਿਰਾਨਾ ॥ ੩੧ ॥ ਚਰਚਾ [੮]ਅਜਮਤ ਮਹਿੰ ਇਹ ਭਾਰੀ ॥ ਸਕਯੋ ਨ ਕੋਊ [੯]ਅਟਕ ਅਗਾਰੀ ॥ [੧੦]ਸਰਬਰ ਬਾਦ ਨਹੀਂ ਬਨ ਆਈ ॥ ਬਿਨਤੀ ਕਰਕੈ ਕਰੋ [੧੧]ਬਿਦਾਈ ॥ ੩੨ ॥ ਅਸ ਬਿਚਾਰ ਕਰ ਦੂਧ ਕਟੋਰਾ ॥ ਭਰ ਕਰ ਲੇ ਆਏ ਗੁਰ [੧੨]ਓਰਾ ॥ ਇਹੁ ਜਾਨਾਵਨ ਤਿਨ ਨੈਂ ਕੀਨੋ ॥ ਪੀਰੀ ਪੁਰ ਮੁਲਤਾਨਹਿ [੧੩]ਚੀਨੋ ॥ ੩੩ ॥ ਨਹੀਂ ਸਮਾਈ [੧੪]ਰਾਵਰ ਕੇਰੀ ॥ ਗਮਨਹੁ ਅਪਰ ਥਾਨ ਪੁਰ ਹੇਰੀ ॥ ਨਿਕਟ ਆਨ ਜਬ ਧਰਿਓ ਅਗਾਰੀ ॥ ਸ੍ਰੀ ਸਤਿਗੁਰ ਜਾਨੀ ਬਿਧ ਸਾਰੀ ॥ ੩੪ ॥

---

੧ ਇਕ ਰਾਤ ਤਿਸ ਦੇ ਘਰ ਰਹਿਕੇ। ੨ ਕਮਲ ਮੁਖ। ੩ ਸਿੰਧ। ੪ ਸਤ ਨਦੀਆਂ। ੫ ਦੁਰਮਤੀਆਂ ਦੀ ਫੌਜ। ੬ ਸਮੂੰਹ। ੭ ਨਾਮ ਹੈ। ੮ ਕਰਾਮਾਤ। ੯ ਉਨ੍ਹਾਂ ਦੇ ਅਗੇ ਖੜ੍ਹਾ ਨਹੀਂ ਹੋ ਸਕਦਾ। ੧੦ ਬਰਾਬਰੀ ਚਰਚਾ ਵਿਚ। ੧੧ ਰੁਖਸਤ। ੧੨ ਤਰਫ। ੧੩ ਜਾਣੋਂ। ੧੪ ਆਪ ਦੀ।

ਫੂਲ ਚੰਬੇਲੀ ਕੋ ਇਕ ਲੀਨਾ ॥ ਤਿਹ ਪਰ ਕਰਤੇ [੧]ਛੌਰਨ ਕੀਨਾ ॥ ਤਰਜੋ ਦੂਧ ਪਰ ਭਲੇ ਸਮਾਯੋ ॥ ਇਸ ਪ੍ਰਕਾਰ ਦ੍ਰਿਸ਼ਟਾਂਤ ਦਿਖਾਯੋ ॥ ੩੫ ॥ ਫੂਲ ਸਮਾਯੋ ਭਰਿਯੋ ਕਟੋਰੇ ॥ ਤਿਉਂ ਹਮ ਕੋ ਜਾਨਹੁ ਇਸ [੨]ਠੌਰੇ ॥ ਇਹ ਜਬ ਰੀਤ ਪਿਖੀ ਸਭ ਪੀਰ ॥ ਸ਼ਮਸ਼ ਬਿਚਾਰਤ ਮਨ ਮਹਿੰ ਧੀਰ ॥ ੩੬ ॥

ਦੋਹਿਰਾ ॥ ਕਠਨ [੩]ਕ੍ਰੂਰ ਤਪ ਹੌਂ ਕਰਾ [੪]ਸੁਸਕ ਸਰੀਰ ਬਿਸਾਲ ॥ [੫]ਨਾਸਨ ਮਨ ਕੀ ਬਾਸਨਾ ਜਤਨ ਕੀਨ ਚਿਰ ਕਾਲ ॥ ੩੭ ॥

ਚੌਪਈ ॥ ਇਕ ਛਿਨ ਮਨ ਨਹਿੰ ਹੋਵਤ ਇਸਥਿਰ ॥ ਚੰਚਲ ਅਤ ਹੀ ਦੀਪ [੬]ਸਿਖਾ ਸਰ ॥ ਮਨ ਕੋ ਨਾਸ ਹੋਇ ਜਿਸ ਰੀਤਿ ॥ ਸੋ ਉਪਦੇਸ਼ ਦੇਹੁ ਯੁਤ ਪ੍ਰੀਤਿ ॥ ੩੮ ॥ ਸੁਨ ਸ੍ਰੀ ਨਾਨਕ ਬਚਨ ਉਚਾਰੇ ॥ ਮਰੈ ਨ ਅਹਿ [੭]ਬਰਮੀ ਕੇ ਮਾਰੇ ॥ ਮੰਤ੍ਰਨ ਸੋਂ ਬਸ ਹੋਵਤ ਸੋਊ ॥ ਔਰ ਉਪਾਵਨ ਤਾਂਕੋ ਕੋਊ ॥ ੩੯ ॥ ਤਬ ਸਾਧੇ ਮਨ ਬਸ ਨਹਿ ਆਵੈ ॥ ਮਨ ਚੰਚਲ ਦਸਹੂੰ ਦਿਸ ਧਾਵੈ ॥ ਤਿਉਂ ਤਿਉਂ ਚਾਹਿਤ ਮਾਨ ਬਡਾਈ॥ਜਿਉਂ ਜਿਉਂ ਤਪ ਕਰਹੈ ਹਿਤ ਲਾਈ॥੪੦॥

ਦੋਹਿਰਾ ॥ ਸਤਿਗੁਰ ਸਬਦ ਬਿਚਾਰਨੋ ਮੰਤ੍ਰ ਪਛਾਨੋ ਮੋਇ ॥ ਤਹਿ ਸੋਂ ਇਹੁ ਬਸ ਹੋਤ ਹੈ ਔਰ ਉਪਾਇ ਨ ਕੋਇ ॥ ੪੧ ॥

ਚੌਪਈ ॥ ਬੂਝੈ ਸ਼ੱਮਸ ਸ਼ਬਦ ਸੋ ਕੌਨ ॥ ਸੁਨ ਬੋਲੈ ਗੁਰ [੮]ਕਰਣਾ ਭੌਨ ॥ ਗੁਰਮੁਖ ਤੇ ਜੋ ਸੁਨਿਯੋ ਨਾਮ ॥ ਜਪੈ ਤਾਂਹਿ ਕੇ ਹੋਇ ਨਿਸ਼ਕਾਮ ॥ ੪੨ ॥ ਜਗ ਝੂਠੋ ਐਸੇ [੯]ਦਿਢ ਜਾਨੈ ॥ ਮ੍ਰਿਗ ਤ੍ਰਿਸ਼ਨਾ ਕੇ ਨੀਰ ਸਮਾਨੈ ॥ ਸਤਿਗੁਰ ਬਚਨ ਰਿਦੇ ਦਿਢ ਧਾਰਾ ॥ ਸੁੱਧ ਆਤਮੈ ਜਗਤ ਬਿਸਾਰਾ ॥ ੪੩ ॥ ਸਰਬ ਪੀਰ ਸੁਨ ਕੈ ਭੇ [੧੦]ਠਾਂਢੇ॥ ਬੰਦ ਕਰੈਂ ਪ੍ਰੇਮ ਬਹੁ [੧੧]ਬਾਢੇ ॥ ਮਿਲ ਕਰ ਭੇ [੧੨]ਅਧਕਾਇ ਪ੍ਰਸੰਨਾ॥

੧ ਛਡਣਾ ਕੀਤਾ। ੨ ਜਗ੍ਹਾ। ੩ ਭਿਆਨਕ। ੪ ਸਰੀਰ ਸੁਕ ਗਿਆ। ੫ ਮਨ ਦੀਆਂ ਵਾਸ਼ਨਾਂ ਦੂਰ ਹੋ ਗਈਆਂ। ੬ ਦੀਵੇ ਦੀ ਲਾਟ। ੭ ਖੁਡ। ੮ ਕਿਰਪਾ ਦੇ ਘਰ। ੯ ਦ੍ਰਿੜ। ੧੦ ਖੜੇ। ੧੧ ਪ੍ਰੇਮ ਬਹੁਤ ਵਧ ਰਿਹਾ। ੧੨ ਬਹੁਤ।

ਕਹੈਂ ਗੁਰੂ ਨਾਨਕ ਤੁਮ ਧੰਨਾ ॥ ੪੪ ॥ ਤਿਨ ਤੇ ਬਿਦਾ ਹੋਇ ਸੁਖਦਾਈ ॥ ਪਹੁੰਚੇ ਨਗਰ ਤੁਲੰਭੇ ਆਈ ॥ ਰਹੇ ਤਹਾਂ ਇਕ ਸੱਜਣ [੧]ਬੰਚਕ ॥ [੨]ਭੇਖ ਬੈਸਨੋ ਦਯਾ ਨ ਰੰਚਕ ॥ ੪੫ ॥ ਜੋ ਪਰਦੇਸੀ ਕਿਤ ਤੇ ਆਵਹਿ ॥ ਠਾਕਰ ਦੁਆਰੇ ਤਿਸੈ ਟਿਕਾਵਹਿ ॥ ਨਿਸਾ ਪਰੇ ਤਿਹ ਕੋ [੩]ਗਹਿ ਲੇਵਹਿ ॥ ਪਾਸ ਹੋਇ ਕਛ [੪]ਛੀਨ ਸੁ ਲੇਵਹਿ ॥ ੪੬ ॥ [੫]ਪ੍ਰਾਨ ਹਾਨ ਕਰ [੬]ਕੂਪ ਗਿਰਾਇ ॥ ਲਖਯੋ ਗੁਰੂ ਪਾਪੀ ਬਹੁ ਵਾਇ ॥ ਤਿਸ ਨਿਸਤਾਰਨ ਹੇਤ ਦਯਾਲਾ ॥ ਪਹੁੰਚੇ ਤਿਹ ਢਿਗ ਲੇ ਸੰਗ ਬਾਲਾ ॥ ੪੭ ॥ ਭਲੇ ਲੋਕ ਪਿਖ ਸੱਜਣ ਹਰਖਾ ॥ ਦਿਪਤ [੭]ਲਿਲਾਰਾ ਧਨ ਢਿਗ ਪਰਖਾ ॥ ਸਨਮਾਨੇ ਗੁਰ ਕਪਟਹਿ ਸੰਗਾ ॥ ਨਿਸਾ ਮਾਹਿ ਹਿਤ ਹਤਨ ਉਮੰਗਾ ॥ ੪੮ ॥ ਕਰਯੋ [੮]ਅਸਨ ਹਿਤ ਗੁਰੂ [੯]ਅਚਾਵਨ ॥ ਲਿਆਯੋ ਕਹਯੋ ਕਰੋ ਪ੍ਰਭ ਖਾਵਨ ॥ ਤਿਸ ਕੀ ਦਿਸ ਪਿਖ ਕੈ ਸੁਖ ਦਾਤਾ ॥ ਸ਼ਬਦ ਕਹਯੋ ਅਸ ਬਿਧ ਬਖਯਾਤਾ ॥ ੪੯ ॥

ਰਾਗ ਸੂਹੀ ਮਹਲਾ ਪਹਿਲਾ ੧ ॥

ਉਜਲੁ ਕੈਹਾ ਚਿਲਕਣਾ ਘੋਟਿ ਮਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ ੧ ॥ ਰਹਾਉ ॥
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ ॥ ੨ ॥
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥

---

੧ ਠਗ । ੨ ਬ੍ਰਾਹਮਣਾਂ ਵਾਲਾ ਭੇਸ । ੩ ਪਕੜ ਲੈਂਦੇ ਸਨ । ੪ ਜੋ ਕੁਛ ਹੁੰਦਾ ਸੀ ਲੁਟ ਲੈਂਦੇ ਸਨ । ੫ ਪ੍ਰਾਣਾਂ ਨੂੰ ਕਢ ਕੇ ਮੁਰਦਾ ਬਣਾ ਦੇਂਦਾ ਸੀ । ੬ ਖੂਹੀ ਵਿਚ ਸੁਟ ਦਿੰਦੇ ਸਨ । ੭ ਮਥਾ ਸੂਰਜ ਦੇ ਨਿਆਈਂ ਪ੍ਰਕਾਸ਼ ਹੋ ਰਿਹਾ ਹੈ । ੮ ਭੋਜਨ । ੯ ਖਵਾਣੇ ਲਈ ।

ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ ॥ ੩ ॥
ਸਿੰਮਲ ਰੁਖੁ ਸਰੀਰੁ ਮੈ ਮੈ ਜਨ ਦੇਖ ਭੁਲੰਨਿ ॥
ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ ॥ ੪ ॥
ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ ੬ ॥

ਦੋਹਿਰਾ ॥ ਐ ਮਤ [1]ਮੰਦ [2]ਕੁਕ੍ਰਿਤ ਕਰਹਿੰ ਸੁਤ [3]ਬਨਤਾ ਕੇ ਕਾਜ ॥
ਲਹਿੰ ਪਲਟਾ ਦਰਗਹਿ ਜਬੈ ਕੋ ਨ ਆਹਿ ਤਵ ਕਾਜ ॥ ੫੦ ॥
ਅੰਤਰਜਾਮੀ ਜਾਨ ਗੁਰ ਪਰਯੋ ਚਰਨ ਪਰ ਧਾਇ ॥
ਬਖਸ਼ਹੁ ਹੇ ਬਖਸ਼ਿੰਦ ਜੀ ਮੈ ਹੋਂ ਅਧਕ ਗੁਨਾਹਿ ॥ ੫੧ ॥
ਕਹਯੋ ਗੁਰੂ ਬਖਸ਼ਾਹਿੰ ਜੇ ਜੋ ਧਨ ਹੈ ਤਵ ਪਾਸ ॥
ਹਿਤ ਭਗਵੰਤ ਲੁਟਾਇ ਦੇ ਪੁਨ ਆਵਹੁ ਮਮ ਪਾਸ ॥ ੫੨ ॥
ਸੁਨ ਸੱਜਨ ਧਨ [4]ਅਖਲ ਜੋ ਦੀਨੋ ਤਬੈ ਲੁਟਾਇ ॥
ਆਯੋ ਸਤਿਗੁਰ ਸਿਖ ਕਰਯੋ ਦੇਹ ਸਤਿਨਾਮ ਜਪਾਇ ॥ ੫੩ ॥
ਠੱਗ ਪਨਾ ਸਭ ਛਾਡਕੇ ਭਯੋ ਭਗਤ ਪਰਧਾਨ ॥
ਐਸੇ ਪਾਪੀ ਅਨਕ ਹੀ ਤਾਰੇ ਕ੍ਰਿਪਾ ਨਿਧਾਨ ॥ ੫੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਮਰਦਾਨੇ ਕੋ ਪ੍ਰਲੋਕ ਮੁਲਤਾਨ ਔ ਸੱਜਣ ਪ੍ਰਸੰਗ ਬਰਨਨੰ ਨਾਮ ਚਤ੍ਰਿ ਪੰਚਾਸਤ ਮੰਦਰਹਿ ॥ ੫੪ ॥

ਦੋਹਿਰਾ ॥ ਰੇ ਮਨ ਤਜ ਆਲਸ ਸਰਬ ਗਹੁ ਉੱਦਮ ਹਰਿਨਾਮ ॥
ਲੋਕ ਪ੍ਰਲੋਕ ਸਹਾਇ ਹ੍ਵੈ ਪੂਰਹਿ ਸਗਰੇ ਕਾਮ ॥ ੧ ॥

੧ ਖੋਟੀ ਮਤ ਵਾਲਾ । ੨ ਖੋਟੀ ਕ੍ਰਿਤ । ੩ ਇਸਤ੍ਰੀ ਪੁਤਰ ਲਈ । ੪ ਸਮੂੰਹ ਧਨ ।

ਚੌਪਈ ॥ ਚਲਤ ਚਲਤ ਗੁਰ ਪਹੁੰਚੇ ਤਹਾਂ ॥ ਪਾਕ ਪਟਣ ਫਰੀਦ ਕੋ ਜਹਾਂ ॥ ਸੁਨਿਯੋ ਫ਼ਰੀਦ ਆਯੋ ਤਬ ਧਾਇ ॥ ਮਿਲ ਕਰ ਲੇਕ ਸਲਾਮ ਅਲਾਇ ॥ ੨ ॥ ਸ਼ੇਖ ਬ੍ਰਹਮ ਤਹਿ ਦੇਸ਼ ਰਹਾਯੋ ॥ ਤਾਹਿ ਕਾਲ ਸੋ ਭੀ ਚਲ ਆਯੋ ॥ ਸਤਿਗੁਰ ਸੋਂ ਮਿਲ ਭਏ ਹੁਲਾਸ॥ ਜੁਗ ਮਿਲ ਪ੍ਰਸ਼ਨ ਕੀਨ ਗੁਰ ਪਾਸ ॥ ੩ ॥

ਦੋਹਿਰਾ ॥ ਹੇ ਸਤਿਗੁਰ ਸਮਝਾਇਯੇ ਜੌ ਖ਼ੁਦਾਇ ਦਰਗਾਹਿ ॥
ਕੋ ਆਦਰ ਤਿਹ ਪਾਵਹੀ ਜਹਿੰ [1]ਨਕਾਰ ਕਿਤ ਨਾਹਿੰ॥੪॥

ਚੌਪਈ ॥ ਤਿਹ ਕੇ ਲੱਛਣ ਹਮੈਂ ਸੁਨਾਯੋ ॥ ਜਿਹ ਤੇ ਦਰਗਹਿ ਠਾਕ ਨ ਪਾਯੋ ॥ ਬਹੁਰੋ ਸ੍ਰੀ ਪ੍ਰਭ ਬਚਨ ਉਚਾਰੇ ॥ ਦ੍ਵੈਤੀ ਦਾਵੇ ਜਿਨ ਮਨ [2]ਟਾਰੇ ॥ ੫ ॥ ਭਾਣਾ ਵਾਹਿਗੁਰੂ ਕੋ ਮਾਨਿਯੋ ॥ ਕਲ ਮਹਿੰ ਕੀਰਤ ਨਾਮ ਬਖਾਨਿਯੋ ॥ ਤਿਨ ਕੋ ਆਦਰ ਸਰਬ ਸਥਾਨਾ ॥ ਹਰਖ [3]ਸ਼ੋਕ ਸਮ [4]ਮਾਨ ਅਮਾਨਾ ॥ ੬ ॥ ਨਹਿੰ ਨਕਾਰ ਤਹਿ ਕੋ ਕਿਤ ਹੋਵਹਿ ॥ ਸਾਚ ਰਤੇ ਸੇ ਸਾਚ [5]ਬਗੋਵਹਿ ॥ ਕੋਮਲ ਹਿਰਦੇ ਪਰ ਉਪਕਾਰੀ ॥ ਦੁਖ ਸੁਖ ਮਹਿੰ ਸਮ ਕਰਤ ਬਿਚਾਰੀ ॥ ੭ ॥ ਅਸ ਪ੍ਰਕਾਰ ਬਹੁ ਪ੍ਰਸ਼ਨ ਕਰਾਇ ॥ ਦੇ ਉੱਤਰ ਗੁਰ ਮਨ ਠਹਰਾਇ ॥ ਅਨਕ ਸ਼ਬਦ ਉਚਰੇ ਤਿਹ ਥਾਇ ॥ ਲਿਖੋਂ ਤੁ ਗ੍ਰੰਥ ਬਹੁਤ ਬਢ ਜਾਇ ॥ ੮ ॥

ਦੋਹਿਰਾ ॥ ਸ੍ਰੀ ਗੁਰ ਉਪਦੇਸ਼ ਸੁਨ ਪੀਰ ਥਾਪ ਨਿਜ ਦੋਇ ॥
ਭਏ ਮੁਰੀਦ ਅਧੀਨ ਹ੍ਵੈ ਰਿਦੇ ਪ੍ਰੇਮ ਮੈਂ [6]ਭੋਇ ॥ ੯ ॥

ਚੌਪਈ॥ ਦੇਸ ਤਿਲੰਗ ਨਗਰ [7]ਅਭਰਾਮੂ ॥ ਗੁਰਮੁਖ ਭਗਤ ਹੁਤੋ ਤਿਹ [8]ਧਾਮੂ ॥ ਬੈਠੇ ਗੁਰੂ ਬਾਗ ਤਹਿ ਮਾਹਿ ॥ ਗੁਰਮੁਖ ਸੁਣ ਆ ਪਗ ਲਪਟਾਹਿ ॥ ੧੦ ॥ ਬਹੁ ਸੇਵਾ ਸਤਿਗੁਰ ਕੀ ਕਰੀ॥

੧ ਰੋਕਾ। ੨ ਟਾਲੇ ਦੂਰ ਕੀਤੇ ਹਨ। ੩ ਸੋਗ। ੪ ਮਾਣ ਤੇ ਨਿਰਾਦਰ। ੫ ਕਥਨ ਕਰਦੇ ਹਨ। ੬ ਮਿਲ ਗਿਆ। ੭ ਸੁੰਦਰ। ੮ ਘਰ।

ਭਇ ਕ੍ਰਿਪਾਲ ਗੁਰ ਕ੍ਰਿਪਾ ਸੁ ਕਰੀ ॥ ਕੀਓ ਨਿਹਾਲ ਤਾਹਿ ਸੁਖਦਾਈ ॥ ਗੁਰਮੁਖ ਬੈਠ ਰਹਯੋ ਗੁਰ ਪਾਈ ॥ ੧੧ ॥ [1]ਤੀਨ ਜਾਮ ਜਬ ਬੀਤਤ ਭਏ ॥ ਗੁਰਮੁਖ ਪ੍ਰਾਣ ਅੰਤ ਤਬ ਥਏ ॥ਸਨਬੰਧੀ ਗੁਰਮੁਖ਼ ਕੇ ਜੋਈ ॥ ਲਗੇ ਵਰਾਗ ਕਰਨ ਪਿਖ ਸੋਈ ॥ ੧੨ ॥ ਸ੍ਰੀ ਸਤਿਗੁਰ ਤਿਨ ਕੇ ਪਰਥਾਇ ॥ ਦੀ ਅਲਾਹਿਣੀ ਸ਼ਬਦ ਸੁ ਗਾਇ ॥ ਰਾਗ ਸੁ ਵਡਹੰਸ ਕੇ ਮਝਾਰਾ ॥ ਧੰਨ ਸਿਰੰਦਾ ਸਿਰਜਨ ਹਾਰਾ ॥ ੧੩ ॥ ਸੁਨ ਕਰ ਸਿਖ ਭਏ ਸਭ ਕੋਇ ॥ ਮਨ ਤੇ ਸੰਸੇ ਸਗਰੇ ਖੋਇ ॥ ਸ੍ਰੀ ਗੁਰ ਬਚਨ ਭਯੋ ਤਹਿ ਕਾਲਾ ॥ ਸਿੱਖ ਬਾਲ ਜਬ ਹੋਵੈ ਕਾਲਾ ॥ ਸਾਖੀ ਸ਼ਬਦ ਤਾਹਿ ਕੇ ਪਾਛੇ ॥ ਪਠੈ ਸਿੱਖ ਦੁਖ ਤਿਸ ਕੇ [2]ਗਾਛੇ ॥ ੧੪ ॥ ਮਾਨ ਸੱਤਿ ਸਿਖ ਸਭ ਸਿਰ ਨਾਏ ॥ ਭਾਉ ਭਗਤ ਮਹਿੰ ਸਭ ਗੁਰ ਲਾਏ ॥ ਧਰਮਸਾਲ ਸੁੰਦਰ ਬਨਵਾਈ ॥ ਕੇਤਕ ਦਿਵਸ ਰਹੇ ਤਹਿ ਥਾਈ ॥ ੧੫ ॥ ਵਿਦਾ ਹੋਇ ਤਹਿ ਕੇ ਗੁਨ ਖਾਨੀ ॥ ਬੀਕਾ ਨੇਰ ਸ਼ਹਿਰ ਜਹਿ ਥਾਨੀ ॥ ਵਹਿਰ ਬੈਠ ਗੇ ਸ੍ਰੀ ਗਤ ਦਾਨੀ ॥ ਵਰਖਾ ਬਿਨਾਂ ਸ੍ਰਿਸ਼ਟ [3]ਅਕੁਲਾਨੀ ॥ ੧੬ ॥ ਨਯੋ ਸੰਤ ਦੇਖਤ ਨਰ ਆਏ ॥ ਆਤਰ ਹ੍ਵੈ ਬਹੁ ਬਿਨੈ ਅਲਾਏ ॥ ਹੇ ਸੰਤਹੁ ਹਮ ਮਰਹਿੰ ਪਿਆਸੇ ॥ ਬਿਨ ਵਰਖਾ ਤੇ ਭਏ ਨਿਰਾਸੇ ॥੧੭ ॥ ਅਹੋ ਸੰਤ ਤੁਮ ਪਰ ਉਪਕਾਰੀ ॥ ਮਹਿਮਾ ਸੁਣੀ ਹਮੈ ਤੁਮ ਭਾਰੀ॥ ਦੇਖ ਸਤਿਗੁਰੂ ਦੀਨ ਤਿਨਾਈ ॥ ਕ੍ਰਿਪਾ ਦ੍ਰਿਸ਼ਟ ਬਰਖਾ ਬਰਖਾਈ॥ ੧੮ ॥ ਕਈ ਬਰਖ ਥੋ ਨਹਿੰ ਜਲ ਬਰਖਾ ॥ [4]ਅੰਭਹਿ ਦੇਖ ਸਭਨ ਮਨ ਹਰਖਾ ॥ ਭਈ ਪ੍ਰਸੰਸਾ ਸਤਿਗੁਰ ਕੇਰੀ ॥ ਨਰ ਨਾਰੀ ਆਏ ਬਿਨ ਦੇਰੀ ॥ ੧੯ ॥ ਸਿੱਖ ਭਏ ਨ੍ਰਿਪ ਯੁਤ ਗੁਰ ਕੇਰੇ ॥ ਜਪਹਿੰ ਨਾਮ ਜਿਨ ਭਾਗ ਬਡੇਰੇ ॥ ਰਚ ਧ੍ਰਮਸਾਲਾ ਚਲੇ ਅਗਾਰੀ ॥ ਬ੍ਰਹਮਾ ਤੀਰਥ ਪੁਸ਼ਕਰ ਭਾਰੀ ॥ ੨੦ ॥ ਤਿਹ ਕੇ ਨਰਨ ਉਧਾਰ ਕਰਾਯੋ ॥

੧ ਤਿੰਨ ਪਹਿਰ। ੨ ਚਲੇ ਗਏ। ੩ ਦੁਖੀ। ੪ ਜਲ।

ਪੁਨ ਓਅੰਕਾਰ [1]ਰੁਦ੍ਰ ਬਲ ਜਾਯੋ ॥ ਲਿੰਗ ਪੂਜ ਨਰ ਕਰਤ ਨਿਹਾਰੇ ॥ ਸਤਿਗੁਰ ਤਹਿ ਤੇ ਬਰਜੇ ਸਾਰੇ ॥ ੨੧ ॥ ਕਹਿਯੋ ਗੁਰੂ ਸਾਚੋ ਓਅੰਕਾਰਾ ॥ ਨਾਮ ਜਪੋ ਤਹਿ ਕੋ ਸੁਖ ਸਾਰਾ ॥ ਕਹੈਂ ਦੱਖਨੀ ਨਰ ਮਿਲ ਸਾਰੇ ॥ ਓਅੰਕਾਰ ਸਚ ਕੈਸ ਨਿਹਾਰੇ ॥ ੨੨ ॥ ਸੋ ਕਿਰਪਾ ਕਰ ਦੇਹੁ ਬਤਾਇ ॥ ਹਮਨ ਉਧਾਰ ਹੇਤ ਤੁਮ ਆਇ ॥ ਸੁਨ ਸਤਿਗੁਰ ਤਬ ਗਿਰਾ ਉਚਾਰੀ॥ਦੱਖਣੀ ਓਅੰਕਾਰ ਸੁਖ ਕਾਰੀ॥੨੩॥

ਸ੍ਰੀ ਮੁਖ ਵਾਕ ॥

ਓਅੰਕਾਰ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥ ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰ ਬੇਦੰ ਨਿਰਮਏ ॥ ੧ ॥

ਚੌਪਈ ॥ ਯਹਿ ਬਾਣੀ ਗੁਰ ਤਹਾਂ ਉਚਾਰੀ ॥ ਸੁਨ ਕਰ ਸਭ ਹੋਏ ਅਨੁਸਾਰੀ ॥ ਲੇ ਪਾਹੁਲ ਗੁਰ ਸਿੱਖ ਸੁ ਥਾਏ ॥ ਕਵਿ ਚਰਨਨ ਸਤਿਗੁਰ ਬਲ ਜਾਏ ॥ ੨੪ ॥ ਤਹਿ ਤੇ ਸਤਿਗੁਰ ਚਲੇ ਬਹੋਰੀ ॥ ਨਾਮਦੇਵ ਦੇਹੁਰਾ ਜਹਿ ਠੌਰੀ ॥ ਸੁਨ ਕਰ ਨਾਮ ਦੇਵ ਤਬ ਆਯੋ ॥ ਸਤਿਗੁਰ ਚਰਨਨ ਪਰ ਸਿਰ ਨਾਯੋ ॥ ੨੫ ॥ ਮਿਲ ਆਪਸ ਮਹਿੰ ਬਹੁ ਪਰਕਾਰਾ ॥ ਉਪਮਾ ਕੀਨੀ ਸ੍ਰੀ ਨਿਰੰਕਾਰਾ ॥ ਕਹਿ ਨਾਮਾ ਮਮ ਸਫਲੰ ਜਨਮਾ ॥ ਕਰਿਓ ਬਿਲੋਕਨ ਪ੍ਰਭੂ ਭਵਨਮਾ ॥ ੨੬ ॥ ਕਹਿੰ ਸਤਿਗੁਰ ਹੇ ਭਗਤ ਪਿਆਰੇ ॥ ਪ੍ਰੇਮਾ ਭਗਤ ਤੁਮੈਂ ਮਨ ਧਾਰੇ॥ ਜਹਿ ਅਧੀਨ ਪ੍ਰਭ ਦਿਹੁਰਾ ਫੇਰਾ ॥ [2]ਪੰਡੀਅਨ ਕੋ ਪਿਠ ਦੇ ਸਭ [3]ਹੇਰਾ ॥ ੨੭॥ ਅਸ ਪ੍ਰਕਾਰ ਕੇ ਬਚਨ ਬਿਲਾਸਾ ॥ ਭਗਤ ਸੰਗ ਸਤਿਗੁਰ ਸੁਖ ਰਾਸਾ ॥ ਦੱਖਨ ਦੇਸ਼ ਸਭੀ ਗੁਰ ਹੇਰਾ ॥ ਸੱਤਿਨਾਮ ਕਾ ਚੱਕਰ ਫੇਰਾ ॥ ੨੮ ॥ ਗੋਰਖ ਤਪ ਕੋ ਹੁਤੋ ਸਥਾਨਾ ॥ ਚਲ ਬੈਠੇ ਤਹਿ ਕ੍ਰਿਪਾ ਨਿਧਾਨਾ ॥ ਸਭ ਸਿੱਧਨ

੧ ਸ਼ਿਵ ਜੀ। ੨ ਪੰਡਿਆਂ ਨੂੰ ੩ ਸਭ ਨੇ ਵੇਖਿਆ।

ਮਿਲ ਇਕ ਤਿਲ ਲੀਨੋ ॥ ਗੁਰ ਆਗੈ ਭੇਟਾ ਧਰ ਦੀਨੋ ॥ ੨੯ ॥ ਕਹਯੋ ਕਿ ਸਭ ਮਹਿਂ ਦਿਹੁ [1]ਬ੍ਰਤਾਈ ॥ ਨੀਰ [2]ਦੁਰਾਇ ਦੀਨ ਤਹਿ ਥਾਈ ॥ ਸਰਬ ਪ੍ਰਕਾਰ ਜਾਨ ਗੁਨ ਖਾਨੀ ॥ ਬਾਲੇ ਸੰਗ ਕਹੀ ਅਸ ਬਾਨੀ ॥ ੩੦ ॥ ਹੇ ਬਾਲਾ ਤੁਮ ਘੋਟਹੁ [3]ਨੀਕੇ ॥ ਬਹੁਰ ਬ੍ਰਤਾਵਹੁ ਮੱਧ ਸਭੀ ਕੇ ॥ ਹੁਤੋ [4]ਦੰਡ ਸ੍ਰੀ ਗੁਰ ਕਰ ਮਾਹੀ ॥ ਮਾਰਯੋ ਧਰਨੀ ਮਹਿਂ ਤਹਿ ਥਾਈ ॥ ੩੧ ॥ ਉਠੀ ਧਾਰ ਜਲ ਅਧਕ ਪਸਾਰੀ॥ ਦੇਖੀ ਸਿੱਧਨ ਸ਼ਕਤੀ ਭਾਰੀ ॥ ਤਿਹ ਤੇ ਜਲ [5]ਪਾਤਰ ਭਰ ਲੀਨੋ ॥ ਤਿਲ ਕੋ ਘੋਟ ਮਿਲਾਵਨ ਕੀਨੋ ॥ ੩੨ ॥ ਪੁਨ ਸਭ ਸਿੱਧਨ ਮਹਿਂ ਬਰਤਾਵਾ ॥ ਤਿਨ ਸਮਾਜ ਅਸ ਪਿਖਤ ਲਜਾਵਾ ॥ ਅਬ ਲਗ ਝਰਨਾ ਝਰੈ ਸੁ ਪਾਵਨ ॥ ਤਿਲ ਗੰਜੀ ਜਿਸ ਨਾਮ ਸੁਹਾਵਨ ॥੩੩॥ ਤਿਹ ਤੇ ਦੇਹਲੀ ਪੁਰ ਮਹਿਂ ਆਏ ॥ ਮਜਨੂੰ ਟਿੱਬੇ ਬਹਿ ਸੁਖ ਪਾਏ॥ ਤਹਿ ਕੇ ਨਰ ਆਏ ਗੁਰ ਪਾਸਾ ॥ ਚਰਨਾਂਮ੍ਰਤ ਲੇ ਭੇ ਸਿਖ ਰਾਸਾ ॥ ੩੪ ॥ ਕਹਿਂ ਸਤਿਗੁਰ ਹੇ ਬਾਲਾ ਚਲਿਯੇ ॥ ਬੁੱਢਨ ਸ਼ਾਹਿ ਫਕੀਰਹਿ ਮਿਲਿਯੇ ॥ ਅਸ ਕਹਿ ਹੋਏ ਅੰਤਰ ਧਯਾਨ ॥ ਦੂਣ ਸੈਲ ਬੁੱਢਣ ਅਸਥਾਨ ॥ ੩੫ ॥ ਪਹੁੰਚੇ ਸਤਿਗੁਰ ਸੰਗਹਿ ਬਾਲਾ ॥ ਬੁੱਢਣ ਸ਼ਾਹ ਪਿਖ ਭਯੋ ਨਿਹਾਲਾ ॥ ਕਹਿ ਬੁੱਢਣ ਤੇ ਰੂਪ ਖੁਦਾਇ॥ ਕ੍ਰਿਪਾ ਕਰੀ ਹਮ ਪਰ ਬਹੁ ਆਇ ॥ ੩੬ ॥ ਚਰਚਾ ਗਿਆਨ ਭਈ ਤਿਹ ਥਾਨਾ ॥ ਬੁੱਢਣ ਸ਼ਾਹਿ ਫਕੀਰ ਮਹਾਨਾ ॥ [6]ਕੇਹਰ [7]ਅਜਾ ਰਾਖੇ ਹੈ ਪਾਸਾ ॥ ਅਜਾ ਚਰਾਵਤ ਕੇਹਰ [8]ਖਾਸਾ ॥ ੩੭ ॥ ਦੂਧ ਅਜਾ ਕਾ ਦੋਹਿ ਲਿਆਯੋ ॥ ਧਰ ਗੁਰ ਆਗੇ ਬਿਨੈ ਅਲਾਯੋ ॥ ਹੇ ਸਤਿਗੁਰ [9]ਪੈ ਪਾਨ ਕਰੀਜੇ ॥ ਹਮੈ [10]ਕ੍ਰਿਤਾਰਥ ਸਭ [11]ਬਿਧ ਕੀਜੈ ॥ ੩੮ ॥ ਕਹਿਂ ਸਤਿਗੁਰ ਹੇ ਸ਼ਾਹ ਪਿਆਰੇ ॥ ਰਖਹੁ ਅਮਾਨਤ

---

੧ ਸਾਰਿਆਂ ਵਿਚ ਵਰਤਾਵਣਾ ਕਰੋ । ੨ ਜਲ ਨੂੰ ਛੁਪਾ ਲਿਆ । ੩ ਚੰਗੀ ਤਰ੍ਹਾਂ । ੪ ਡੰਡਾ ਹਥ ਵਿਚ । ੫ ਭਾਂਡਾ । ੬ ਸ਼ੇਰ । ੭ ਬਕਰੀਆਂ । ੮ ਪਾਸ । ੯ ਦੁਧ । ੧੦ ਕਲਿਆਨ । ੧੧ ਤਰ੍ਹਾਂ ।

ਦੂਧ ਹਮਾਰੇ ॥ ਇਕ [1]ਸ਼ਤ ਬਰਸ ਬਾਦ ਜੋ ਆਇ ॥ ਮਾਂਗੈ ਦੂਧ ਤੁ ਦੇਹੁ ਪਿਵਾਇ ॥ ੩੯ ॥ ਸੁਨ ਬੁੱਢਣ ਸ਼ਾਹ ਬੰਦਨ ਕੀਨੀ ॥ ਗੁਰ ਚਰਨਨ ਮਹਿ ਮਤ ਜਿਨ ਭੀਨੀ ॥ ਸਤਿਗੁਰ ਬਿਦਾ ਤਾਹਿ ਤੇ ਪਾਏ॥ ਅਚਲ ਬਟਾਲੇ ਮਹਿੰ ਤਬ ਆਏ ॥ ੪੦ ॥ ਮੇਲਾ ਸ਼ਿਵਰਾਤ੍ਰੀ ਕੋ ਭਾਰੀ ॥ ਸਿੱਧ ਜੁਗੀਸ਼੍ਵਰ ਥਿਰੇ ਅਪਾਰੀ ॥ ਏਕ ਦਿਸ਼ਾ ਸਤਗੁਰ ਥਿਰ ਹੋਏ ॥ ਦਰਸ਼ਨ ਕੋ ਆਈ [2]ਤ੍ਰਈ ਲੋਏ ॥ ੪੧ ॥ [3]ਤਮਕ ਖਾਇ ਕਰ ਸਿੱਧ ਧਰ ਮਾਨਾ ॥ ਆਇ ਗੁਰੂ ਢਿਗ ਬਚਨ ਬਖਾਨਾ ॥ ਕਲ ਮਹਿੰ ਜੋਗ ਸਾਰ ਨਹਿੰ ਲੀਨਾ ॥ ਮਾਨਸ ਜਨਮ ਬਿਤੀਤਨ ਕੀਨਾ ॥ ੪੨ ॥ ਸੁਨ ਸਤਿਗੁਰ ਜੀ ਸੀਲ ਸ੍ਵਭਾਇ ॥ ਸੈ ਆਦਰ ਸਭ ਲੀਨ ਬਠਾਇ ॥ ਗੋਸ਼ਟ ਸਿੱਧਨ ਸੋਂ ਸਭ ਕਰੀ ॥ ਹਾਨਿਯੋ [4]ਮਾਨ ਅਦੇਸ ਉਰਰੀ ॥੪੩॥ ਸਿੱਧ ਗੋਸ਼ਟ ਗੁਰ ਗਿਰਾ ਉਜਾਗਰ ॥ਜਾਨਹੁ [5]ਹਿਯੇ ਪ੍ਰੇਮ ਹਰਿ [6]ਨਾਗਰ ॥ ਤਿਹ ਤੇ ਚਲ [7]ਰਾਵੀ ਤਟ ਆਏ ॥ ਸੁੰਦਰ ਥਲ ਬੈਠੇ ਗਤ ਦਾਇ ॥ ੪੪ ॥ ਸੁਨ ਸੁਨ ਲੋਕ ਤਹਾਂ ਚਲ ਆਵੈਂ॥ ਹਿਤ ਕਰ [8]ਪਗ ਪੰਕਜ ਲਪਟਾਵੈਂ ॥ ਲੇ ਉਪਦੇਸ਼ ਸਿੱਖ ਬਹੁ ਹੋਵਹਿੰ ॥ ਸੇਵਹਿੰ ਸਗਰੇ ਦੋਖਹਿੰ ਖੋਵਹਿੰ ॥ ੪੫ ॥ ਇਕ ਤੇ ਜਸ ਦੂਸਰ ਸੁਨ ਕਾਨਾ ॥ ਆਵਹਿੰ ਦਰਸ਼ਨ ਹਿਤ ਹਿਤ ਠਾਨਾ ॥ ਸਨਯਾਸੀ ਬ੍ਰਹਮਚਾਰੀ ਗ੍ਰਿਸਤੀ ॥ ਤਪੀ ਬਰਾਗੀ [9]ਬਾਨੰ ਪ੍ਰਸਤੀ ॥ ੪੬ ॥ ਜੋਗੀ ਬਹੁਰ ਬੈਸਨੋ ਜੋਊ ॥ ਹਿੰਦੂ ਮੁਸਲਮਾਨ ਸਭ ਕੋਊ ॥ ਆਇ ਜਿ ਸੰਸੈ ਕੋਊ ਕਰਹੀ ॥ ਤਤ ਛਿਨ ਉੱਤਰ ਪ੍ਰਭੂ ਉਚਰਹੀ ॥ ੪੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਦੱਖਨ

---

੧ ਇਕ ਸੌ ਬਰਸ। ੨ ਤਿੰਨਾਂ ਲੋਕਾਂ ਦੀ ਖਲਕਤ। ੩ ਡਰ ਖਾ ਕੇ।
੪ ਹੰਕਾਰ ਨੂੰ ਦੂਰ ਕੀਤਾ। ੫ ਹਿਰਦੇ ਵਿਚ। ੬ ਚਤੁਰ। ੭ ਰਾਵੀ ਦੇ ਕਿਨਾਰੇ।
੮ ਚਰਨ ਕਮਲਾਂ ਵਿਚ। ੯ ਬਾਨ ਪ੍ਰਸਤੀ।

ਦੇਸ਼ ਐ ਪੰਜਾਬ ਪ੍ਰਵੇਸਨ ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਮੋਂ ਮੰਦਰਹਿ ॥ ੫੫ ॥

ਦੋਹਿਰਾ ॥ ਪੁਨ ਲਹੌਰ ਕੇ ਮਨਜ ਬਹੁ ਹੋਏ ਸੇਵਕ ਆਇ ॥
ਨਾਮ ਦਾਨ ਇਸਨਾਨ ਦ੍ਰਿੜ ਸਿੱਖਹਿੰ ਕੀਰਤਨ ਗਾਇ ॥ ੧ ॥

ਚੌਪਈ ॥ [1]ਲਵ ਪੁਰ ਕਾ ਜੁ ਨਬਾਬ ਕਰੋੜੀ ॥ ਮਲ ਖਤਰੀ ਸਰਧਾ ਜਿਸ ਥੋੜੀ ॥ ਸੁਨ ਕਰ ਯੱਸ ਗੁਰੂ [2]ਰਿਸ ਠਾਨੈ ॥ ਕੋ ਨਾਨਕ ਹੌਂ ਤਿਸ ਨਹਿੰ ਜਾਨੈ ॥ ੨ ॥ ਕੋ ਐਸਾ ਕਲਿ ਕਾਲ ਮਝਾਰੀ ॥ ਹਿੰਦੂ ਤੁਰਕ ਭੇ ਜਿਸ ਅਨਸਾਰੀ ॥ ਚਲੇ [3]ਕੁਚਾਲ ਚਾਲ ਜਿਨ ਤਿਆਗੀ ॥ ਇਹ ਬਿਧ ਮੋਹਿ ਭਲੀ ਨਹਿੰ ਲਾਗੀ ॥ ੩ ॥ ਔਰਨ ਕੋ ਕਿਯਾ ਦੋਸੁ ਅਲਾਵੋਂ ॥ ਜਿਨ ਚਲਾਏ ਤਿਨ [4]ਗਹਿ ਲੇ ਆਵੋਂ ॥ ਕਰਕੇ ਕੈਦ [5]ਸੀਖ ਸੁਭ ਦੇਊਂ ॥ ਤਿਹ ਮਨਮਤੋ ਸਰਬ [6]ਬਰਜੇਊਂ ॥ ੪ ॥ ਅਸ ਕਹਿ ਅਪਨੀ ਸਭਾ ਮਝਾਰੀ ॥ ਨਿਜ ਸੇਵਕ ਤਬ ਲੀਨ [7]ਹਕਾਰੀ ॥ ਕਹਿਓ [8]ਤੁਰੰਗਨ ਪਰ ਅਬ ਜਾਈ ॥ ਪਾਇ ਜ਼ੀਨ ਆਨਹੁ ਇਹ ਥਾਈ ॥ ੫ ॥ ਸੁਨਤ ਦਾਸ ਆਏ ਤਤਕਾਲਾ ॥ ਚਢ ਕਰ ਚਲਿਓ ਗਰਬ ਬਿਸਾਲਾ ॥ ਗਮਨੇ [9]ਬ੍ਰਿੰਦ ਸੰਗ ਨਰ ਤਾਹੀ ॥ ਆਵਤ ਭਏ ਸਰਬ ਮਗ ਮਾਹੀ ॥ ੬ ॥ ਸ੍ਰੀ ਪ੍ਰਭ ਰਹੇ ਕਿਤਕ ਜਬ ਦੂਰੀ ॥ ਭਯੋ ਕਰੋਰੀ ਅੰਧ ਸੁ [10]ਮੂਰੀ ॥ ਗਰਬ ਹਾਨ ਭਾ ਲੱਜਾ ਬਿਆਪੀ ॥ ਬੋਲ ਨ ਸਕਹਿ [11]ਨਿੰਦ ਕਰ ਪਾਪੀ ॥ ੭ ॥ ਤਬ ਸਮਝਿਯੋ ਮਨ ਮੂਰਖ ਮਾਨੀ ॥ [12]ਦੀਰਘ ਕਲਾਵਾਨ ਗੁਨ ਖਾਨੀ ॥ ਬਹੁ ਨਰ ਕੋ ਜਹਿ ਕਹਿਯੋ ਨ ਭਾਵਤ ॥ ਮਮ ਸਮਾਨ ਦੁਖ ਹੈ ਪਛਤਾਵਤ ॥ ੮ ॥ ਭਯੋ ਦੀਨ ਬੋਲਿਯੋ ਪਛਤਾਈ ॥ ਅਬ ਤਿਨ ਕੀ ਮੈਂ ਮਹਿਮਾ ਪਾਈ ॥ ਜਸ ਤੁਮ ਕਹਿਤ ਭਏ ਤਸ ਦੇਖਾ ॥ ਭਯੋ ਅੰਧ ਮੈਂ ਕੀਨ ਪਰੇਖਾ ॥

੧ ਲਾਹੌਰ। ੨ ਗੁਸਾ। ੩ ਖੋਟੀ ਚਾਲ। ੪ ਪਕੜ ਕੇ। ੫ ਸਿਖਿਆ। ੬ ਰੋਕਣਾ ਕਰਾਂਗਾ। ੭ ਬੁਲਾ ਕੇ। ੮ ਘੋੜੇ ਨੂੰ। ੯ ਬਹੁਤੇ। ੧੦ ਮੂਰਖ। ੧੧ ਨਿੰਦਕ। ੧੨ ਵਡੇ।

੯ ॥ ਮਹਾਂ ਪੁਰਖ ਸੋਂ [1]ਮਤਸਰ ਧਾਰੀ ॥ ਤਿਹ ਕੋ ਫਲ ਪ੍ਰਾਪਤ ਦੁਖ ਭਾਰੀ ॥ ਚਲ ਸਮੀਪ ਅਬ ਮੁਝ ਬਖਸ਼ਾਵਹੁ ॥ ਕਰੇ [2]ਕੁਬੋਲ ਸੁ ਛਿਮਾ ਕਰਾਵਹੁ ॥ ੧੦ ॥ ਮੈਂ ਅਬ ਦਾਸ ਪਰੌਂ ਤਿਨ ਪਾਈ ॥ ਹੋਵਹੁੰ ਸਿੱਖ ਰਿਦੈਂ ਸਰਨਾਈ ॥ ਸੁਨ ਕੈ ਨਰਨ ਸਰਬ ਸਮਝਾਯੋ॥ ਅਬ ਤੌ ਪਤਾ ਆਪ ਨੇ ਪਾਯੋ ॥ ੧੧ ॥ ਉਤਰ [3]ਤੁਰੰਗਨ ਤੇ ਇਹ ਥਾਈ॥ਬੰਦਨ ਕਰੋ [4]ਧਰਨ ਸਿਰ ਲਾਈ॥ਧਰ ਸਰਧਾ ਪੁਨ ਚਲਹੁ ਅਗਾਰੀ ॥ ਪਰਹੁ ਜਾਇ ਕੈ ਚਰਨ ਮਝਾਰੀ ॥ ੧੨ ॥ ਬਖਸ਼ਹਿੰਗੇ ਤੁਝ ਦੀਨ ਦਯਾਲਾ ॥ [5]ਪਾਵਨ ਪਤਤ [6]ਬਿਰਦ ਜਿਨ ਜਾਲਾ ॥ ਤਿਨ ਕੀ ਭਨੀ ਮਾਨ ਹਨ ਮਾਨਾ ॥ ਉਤਰਿਓ ਮਾਰਗ ਚਰਨ ਚਲਾਨਾ ॥ ੧੩ ॥ ਨਮੋ ਕਰਤ ਪਗ ਪਗ ਹ੍ਵੈ ਦੀਨਾ ॥ [7]ਅਨੇਕ ਭਾਂਤ ਜਸ ਬਰਨਨ ਕੀਨਾ ॥ ਕਿਤਕ ਦੂਰ ਤੇ ਊਚ ਪੁਕਾਰਾ॥ ਛਿਪਹੁ ਛਿਪਹੁ ਮੈਂ ਦਾਸ ਤੁਮਾਰਾ ॥ ੧੪ ॥ [8]ਮਸਕ ਗਰਬ [9]ਖਗ ਪਤ ਸੋਂ ਧਰਈ ॥ [10]ਰੰਕ [11]ਮੇਰ ਕੀ [12]ਸਮਤਾ ਕਰਈ ॥ ਅਪਨੋ ਤੇਜ ਦਿਖਾਏ [13]ਟਟਾਨਾ ॥ ਰਵ ਕੀ ਪ੍ਰਭਤਾ ਕਰਹਿ ਛਪਾਨਾ ॥ ੧੫ ॥ ਤਿਉ ਮਤਿ ਮੰਦ ਲਾਲਸਾ ਮੇਰੀ ॥ ਮੁਖ ਤੇ ਨਿੰਦਾ ਕੀਨ ਘਨੇਰੀ ॥ ਅਪਰਾਧੀ ਮੈਂ ਪ੍ਰਭੂ ਤੁਮਾਰਾ । ਬਖ਼ਸ਼ ਲੇਹੁ ਅਬ ਦੀਨ ਦਿਆਰਾ ॥ ੧੬ ॥ ਇਕ ਨਰ ਗਹਿ ਕਰ ਤਿਹ ਕੋ ਹਾਥਾ ॥ ਲੇ ਡਾਰਿਯੋ ਪਗ ਪਰ ਜਗ ਨਾਥਾ ॥ ਸਰਨ ਸ਼ਰਨ ਮੈਂ ਗਿਰਾ ਉਚਾਰੀ ॥ ਪਰਿਓ ਰਹਿਯੋ ਸਮ [14]ਦੰਡ ਅਗਾਰੀ ॥ ੧੭ ॥ ਕਰ ਬਿਨਤੀ ਬਹੁਤੋ [15]ਘਿਘਿਆਯੋ ॥ ਬਹੁਰ ਨ ਊਪਰ ਸੀਸ ਉਠਾਯੋ ॥ ਕ੍ਰਿਪਾ ਨਿਧਾਨ [16]ਤਾਸ [17]ਗਤ ਦੇਖੀ ॥ ਕਰਣਾ ਉਪਜੀ ਰਿਦੈ ਬਿਸੇਖੀ ॥ ੧੯ ॥

---

੧ ਈਰਖਾ । ੨ ਖੋਟੇ ਬਚਨ । ੩ ਘੋੜੇ ਤੋਂ । ੪ ਧਰਤੀ ਨਾਲ । ੫ ਡਿਗੇ ਹੋਏ ਵਾ ਪਾਪੀਆਂ ਨੂੰ ਪਵਿਤ੍ਰ ਕਰਨ ਵਾਲੇ । ੬ ਧਰਮ । ੭ ਅਨੇਕਾਂ ਵਾਰੀ । ੮ ਮਛਰ । ੯ ਗਰੜ । ੧੦ ਕੰਗਲਾ । ੧੧ ਸੁਮੇਰ । ੧੨ ਸਦਰਸਤਾ । ੧੩ ਟਟੈਣਾ । ੧੪ ਡੰਡੇ ਵਤ । ੧੫ ਤਰਲੇ ਕਢਣੇ । ੧੬ ਤਿਸਦੀ । ੧੭ ਹਾਲਤ ।

ਕਹਿਯੋ ਉਠਹੁ ਖੋਲਹੁ ਨਿਜ ਲੋਚਨ ॥ ਮਨ ਸੋਚਨ ਸਭ ਕਰਹੁ [੧]ਬਿਮੋਚਨ ॥ ਕ੍ਰਿਪਾ ਯੁਕਤ ਬਾਨੀ ਕੋ ਸੁਨ ਕੈ ॥ ਉਠ ਬੈਠਿਯੋ ਬਖਸ਼ਿਓ ਨਿਜ ਗੁਨ ਕੈ ॥ ੧੯ ॥ ਨੀਕੇ ਲਗਿਯੋ ਬਿਲੋਕਨ ਤੈਸੇ ॥ ਹੁਤੀ ਅਗਾਰੀ ਦ੍ਰਿਸ਼ਟ ਸੁ ਜੈਸੇ ॥ ਹਾਥ ਬੰਧ ਦ੍ਵੈ ਹ੍ਵੈ ਕਰ ਠਾਂਢੋ ॥ ਬੋਲਿਯੋ ਰਿਦੈ ਪ੍ਰੇਮ ਬਹੁ [੨]ਬਾਢੋ ॥ ੨੦ ॥ ਕ੍ਰਿਪਾ ਧਾਰ ਢਿਗ ਅਪਨੇ ਪਾਇਨ ॥ ਪ੍ਰਭ ਜੀ ਲੀਜੈ ਮੋਰ ਉਪਾਇਨ ॥ ਜਹਿ ਬੈਠੇ ਇਹ ਸੁੰਦਰ [੩]ਅਵਨੀ ॥ ਧਰਮਸਾਲ ਬਨਵਾਵਹੁ [੪]ਰਵਨੀ ॥ ੨੧॥ ਅਪਨੋ ਗ੍ਰਾਮ ਬਸਾਇ ਨਿਰਾਰਾ ॥ ਸਿਖ ਸੰਤਨ ਕੋ ਦੇਹੁ ਅਹਾਰਾ ॥ ਅਪਨ ਨਾਮ ਪਰ ਨਾਮ ਧਰੀਜੈ ॥ ਭੇਟ ਲੇਹੁ [੫]ਕਿਰਤਾਰਥ ਕੀਜੈ ॥ ੨੨ ॥ ਗੁਰੂ ਕਹਿਤ ਜੇ ਅਸ ਮਨ ਮਾਹੀਂ ॥ ਕਰਹੁ ਸੇਵ ਹਮ [੬]ਬਰਜਤ ਨਾਹੀਂ ॥ ਸਤਿ ਸੰਗਤ ਕੋ ਹ੍ਵੈ ਬਿਸਰਾਮਾ ॥ ਮਿਲ ਕਰ ਸਿਮਰਹਿੰਗੇ ਹਰਿ ਨਾਮਾ ॥ ੨੩ ॥ ਤਬ ਖਤ੍ਰੀ ਨਿਜ [੭]ਮਨਜ ਪਠਾਏ ॥ ਘਰ ਕੇ ਰਚਨ ਹਾਰ ਬੁਲਵਾਏ ॥ ਤਿਹ ਠਾਂ ਤੂਰਨ ਕੀਨ ਤਿਆਰੀ ॥ ਨਗਰ ਬਨਾਯੋ ਸੁੰਦਰ [੮]ਢਾਰੀ ॥ ੨੪ ॥ ਧਰਮਸਾਲ ਮਧ ਰਚ [੯]ਅਭਰਾਮੂ ॥ ਧਰ ਕਰਤਾਰ ਪੁਰਾ ਗੁਰ ਨਾਮੂ ॥ ਕਰ ਬਿਨਤੀ ਸਤਿਗੁਰੂ ਅਗਾਰੀ॥ ਲੇਕਰ ਗਮਨਿਯੋ ਤਾਹਿ ਮਝਾਰੀ ॥ ੨੫ ॥ ਬਹੁ ਸੁੰਦਰ [੧੦]ਪਰਯੰਕ ਡਸਾਯੋ ॥ ਊਪਰ ਰੁਚਰ ਬਿਛੌਨਾ ਛਾਯੋ ॥ ਤਾਹਿ ਬਠਾਇ ਭਾਉ ਕਰ ਭਾਰੀ ॥ ਧੂਪ ਦੀਪ ਆਰੱਤੀ ਉਤਾਰੀ ॥ ੨੬ ॥ ਜੈ ਜੈ ਗੁਰ ਭਗਤਨ ਸੁਖਕਾਰੀ ॥ ਅਸਰ ਸੰਘਾਰਨ ਬੇਦ ਉਚਾਰੀ ॥ ਮੈਂ [੧੧]ਖਲ ਬਹੁਤ ਖਤਾ ਤੁਮ ਕੀਨੀ ॥ ਤ੍ਰਾਹਿ ਤ੍ਰਾਹਿ ਬਖਸ਼ਹੁ ਵਰ ਦੀਨੀ ॥ ੨੭ ॥ ਸੁਨ ਬਿਨਤੀ ਪਿਖ ਸ਼ਰਧਾ ਦਿਆਲਾ ॥ ਹੁਤਿ ਪ੍ਰਸੰਨ ਤਬ ਪ੍ਰਭੂ

੧ ਕਟਨਾ ਕਰੋ । ੨ ਵਧ ਰਿਹਾ ਹੈ । ੩ ਧਰਤੀ । ੪ ਸੁੰਦਰ ।
੫ ਕਲਿਆਨ । ੬ ਰੋਕਾਂਗਾ ਨਹੀਂ । ੭ ਮਨੁਖ । ੮ ਤਰ੍ਹਾਂ । ੯ ਸੁੰਦਰ ।
੧੦ ਮੰਜਾ । ੧੧ ਮੂਰਖ ।

ਕ੍ਰਿਪਾਲਾ ॥ ਕ੍ਰਿਪਾ ਦ੍ਰਿਸ਼ਟ ਕਰਨਾ ਕਰ ਹੇਰੀ ॥ ਖੁਲ੍ਹੇ ਕਪਾਟ ਤਬਹਿ ਬਿਨ ਦੇਰੀ ॥ ੨੮ ॥ ਸੰਮਤ ਖਟ ਪਚਾਸ ਕੇ ਮਾਹੀ ॥ [1]ਮੇਖ ਮਾਸ ਸੰਕ੍ਰਾਂਤ ਸੁ ਆਹੀ ॥ ਬਹੁ [2]ਪੰਚਾਂਮ੍ਰਤ ਕਰ ਬਰਤਾਯੋ ॥ ਪੁਰ ਕਰਤਾਰ ਬਸੇ ਸੁਖ ਪਾਯੋ ॥ ੨੯ ॥ ਲੇ ਕ੍ਰੋੜੀ ਆਇਸ ਗੁਰ ਪਾਸ ॥ ਨਨਕਾਣੇ ਗਾ ਗੁਰ ਪਿਤ ਪਾਸ ॥ ਸਤਿਗੁਰ ਕਾ ਬਿਰਤੰਤ ਸੁਨਾਯੋ ॥ ਰਾਵੀ ਤਟ ਗੁਰ ਪੁਰਾ ਬਨਾਯੋ ॥ ੩੦ ॥ ਯਾਦ ਕੀਯੋ ਚਲ ਦਰਸਨ ਦੇਵੋ ॥ ਸਭ ਪਰਵਾਰ ਸੰਗ ਨਿਜ ਲੇਵੋ ॥ ਸੁਨ ਕਰ ਕਾਲੂ ਤ੍ਰਿਪਤਾ ਮਾਈ ॥ [3]ਮ੍ਰਿਤਕ ਪੁਰਖ ਜੀਵਨ ਜਨ ਪਾਈ ॥ ੩੧ ॥ ਸਿਰੀ ਨਾਨਕੀ ਔ ਜੈਰਾਮ ॥ ਭੇ ਪ੍ਰਲੋਕ ਸੋ ਗੇ ਗੁਨ ਧਾਮ ॥ ਸਿਰੀ ਚੰਦ ਜੀ ਭੀ ਇਤ ਆਯੋ ॥ ਨਿਜ ਪਰਿਵਾਰ ਬਸਤ ਸੁਖ ਪਾਯੋ ॥ ੩੨ ॥ ਤਾਤ ਕਾਲ ਤਬ ਕੀਨ ਤਿਆਰੀ ॥ [4]ਸਿਯੰਦਨ ਸੁਖ ਪਾਲਨ ਅਸਵਾਰੀ ॥ ਮਾਤ ਸੁਲੱਖਣੀ ਚਰੀ ਸੁ [5]ਡੋਰੇ ॥ ਸਿਰੀ ਚੰਦ ਲਖਮੀ ਚੰਦ [6]ਘੋਰੇ ॥ ੨੩ ॥ ੩੩ ॥ ਸਭ ਪਰਵਾਰ ਸੁ ਚਲਿਯੋ ਉਮੰਗਾ ॥ ਸੇਵਾ ਕਰਤ ਕਰੋੜੀ ਸੰਗਾ ॥ ਮਗ ਉਲੰਘ ਕਰ ਪਹੁੰਚੇ ਤਹਾਂ ॥ ਸ੍ਰੀ ਕਰਤਾਰ ਪੁਰਾ ਥੋ ਜਹਾਂ ॥ ੩੪ ॥ ਸਤਿਗੁਰ ਮਾਤ ਪਿਤਾ ਕੋ ਹੇਰ ॥ ਚਰਨਨ ਪਰ ਪਰ ਗੇ ਤਿਸ ਬੇਰ ॥ ਮਾਤ ਪਿਤਾ ਸੁਤ ਲੇਕਰ [7]ਅੰਕਾ ॥ ਚੂਮਿਓਂ ਮਸਤਕ ਜੋ [8]ਅਕਲੰਕਾ ॥ ੩੫ ॥ ਚੋਣੀ ਚਰਨਨ ਪਰ ਸਿਰ ਨਾਏ ॥ [9]ਜੁਗ ਸੁਤ ਚਰਨਨ ਪਰ ਲਪਟਾਏ ॥ ਤਾਹਿ ਸਮੇਂ ਕਾ ਜੋ ਉਤਸਾਹਿ ॥ ਕੋ ਕਵਿ ਕਵਿਤਾ ਸਕਹਿ ਬਨਾਹਿ ॥ ੩੬ ॥ ਮਰਦਾਨੇ ਸੁਤ ਜੋ ਸ਼ਾਹਜ਼ਾਦਾ ॥ ਆਇ ਦਰਸਿਓ ਗੁਰ [10]ਅਹਿਲਾਦਾ ॥ ਪਿਤਾ ਚਲਾਣੇ ਕੀ ਸੁਣ ਬਾਤਾ ॥ ਮਨ ਮੁਰਝਾਯੋ ਮੋਹ ਜੁ ਤਾਤਾ ॥

---

੧ ਵਿਸਾਖੀ ਦਾ ਮਹੀਨਾ । ੨ ਕੜਾਹ ਪ੍ਰਸ਼ਾਦਿ । ੩ ਮਰਿਆ ਹੋਇਆ । ੪ ਰਥ । ੫ ਡੋਲੇ । ੬ ਘੋੜੇ ਤੇ । ੭ ਗੋਦ ਵਿਚ । ੮ ਕਲੰਕ ਤੋਂ ਬਿਨਾਂ ੯ ਦੋਵੇਂ ਪੁਤ੍ਰ । ੧੦ ਪ੍ਰਸੰਨ ।

੩੭ ॥ ਸ੍ਰੀ ਸਤਿਗੁਰ ਕਰ ਕਿਰਪਾ ਹੇਰਾ ॥ ਮਰਦਾਨੇ ਗਾਦੀ ਤਿਸ ਬੇਰਾ ॥ ਬਠਲਾਯੋ ਸ਼ਾਹਜ਼ਾਦਾ ਖ਼ਾਸ ॥ ਕਰਤ ਕੀਰਤਨ ਸਤਿਗੁਰ ਪਾਸ ॥ ੩੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਕਰਤਾਰ ਪੁਰ ਬਸਾਵਨ ਪ੍ਰਸੰਗ ਬਰਨਨੰ ਨਾਮ ਛਿਵੰਜਮੋਂ ਮੰਦਰਹਿ ॥ ੫੬ ॥

ਦੋਹਿਰਾ ॥ ਰੇ ਮਨ ਗੁਰ ਪਗ ਓਟ ਲੇ ਮਨ ਬਾਂਛਤ ਸੁਖ ਪਾਹਿੰ ॥
ਜਿਨ ਲੀਨੀ ਸੋ ਮੁਕਤ ਭਾ ਆਗੇ ਲੇ ਤਰ ਜਾਹਿੰ ॥ ੧ ॥

ਚੌਪਈ ॥ ਸ੍ਰੋਤਾ ਸੁਨੀਏ ਕਥਾ ਰਸਾਲਾ ॥ ਸ੍ਰੀ ਗੁਰੁ ਨਾਨਕ ਦੀਨ ਦਿਆਲਾ ॥ ਰਹਿਨ ਲਗੇ ਸੁਖ ਸੈ ਪਰਵਾਰੂ ॥ ਆਠੋ ਜਾਮ ਸਿਫਤ ਕਰਤਾਰੂ ॥ ੨ ॥ ਭੇਖ ਉਦਾਸੀ ਗੁਰ ਜੋ ਧਾਰਾ ॥ ਰਟਨ ਕੀਨ ਸਭ ਜਗਤ ਮਝਾਰਾ ॥ ਤਹਿ ਅਧ ਕ੍ਰਿਤ ਸ੍ਰੀ ਚੰਦ ਲਖਾਯੋ ॥ ਦੀਨ ਉਤਾਰ ਭੇਖ ਤਿਨ ਦਾਯੋ ॥ ੩ ॥ ਸ੍ਰੀ ਚੋਣੀ ਪਿਖ ਤਿਆਗੀ ਧੀਰਾ ॥ ਕਹਿੰ ਸਤਿਗੁਰ ਤਬ ਬਚਨ ਗੰਭੀਰਾ ॥ ਹੇ ਸੁਮਤੇ ਮਤ ਚਿੰਤ ਕਰੀਜੈ ॥ ਜਗ ਮਹਿੰ ਬਹੁ ਪ੍ਰਤਾਪ ਇਸ ਲੀਜੈ ॥ ੪॥ ਪੰਥ ਉਦਾਸੀ ਇਸ ਕੋ ਚਾਲੈ ॥ ਸਾਧ ਰਟੈਂ ਬਹੁ ਦੇਸ ਬਿਸਾਲੈ ॥ ਘਰ ਘਰ ਗਾਦੀ ਇਸ ਕੀ ਹੋਵੈਂ ॥ ਜਪੈਂ ਨਾਮ ਸਭ [1]ਕਲਮਲ ਧੋਵੈਂ ॥ ੫ ॥ ਸੁਨਤ ਮਾਤ ਜੀ [2]ਤੂਸਨ ਭਈ ॥ ਗੁਰ [3]ਪਤ ਬਚਨ ਜਾਨ ਕਰ ਸਈ ॥ਸਿਰੀ ਚੰਦ ਪੁਨ ਬਿਨਹਿ ਉਚਾਰੀ ॥ ਹੇ ਪਿਤ ਸਤਗੁਰ ਜੀ ਸੁਖਕਾਰੀ ॥ ੬ ॥ ਕ੍ਰਿਪਾ ਕਰੀ ਮੋਹਿ ਭੇਖ ਜੁ ਦਯੋ ॥ ਨਾਮ ਸੁ ਉਦਾਸੀਨ ਧਰ ਦਯੋ ॥ ਇਸ ਕੇ ਲਖਜਨ ਕਹੁ ਸਮਝਾਇ ॥ ਜਿਸ ਪਰ ਚਲ ਕਰ ਹਮ ਸੁਖ ਪਾਇ ॥ ੭ ॥ ਸੁਨ ਸਤਿਗੁਰ ਮਨ ਹਰਖ ਬਢਾਇ ॥ ਆਗਿਆ ਕਾਰੀ ਪੁਤ੍ਰ ਲਖਾਇ ॥ ਤਬ ਸ੍ਰੀ ਮੁਖ ਤੇ ਕੀਅ ਉਪਦੇਸ਼ ॥ ਸੁਨਹੁ ਸੰਤ ਸੁਭ ਗਿਰਾ ਵਸ਼ੇਸ਼ ॥ ੮ ॥

੧ ਪਾਪ । ੨ ਚੁਪ ਹੋ ਗਈ। ੩ ਗੁਰੂ ਪਤੀ ਦੇ ।

ਸ੍ਰੀ ਮੁਖ ਵਾਕ ॥

ਰਾਗ ਰਾਮ ਕਲੀ ਰਤਨ ਮਾਲਾ ਮਹਲਾ ਪਹਿਲਾ ੧ ॥
ਸੋ ਉਦਾਸੀ ਜਿ ਪਾਲੈ ਉਦਾਸ ॥ ਰੂਖ ਬਿਰਖ ਕਰਿ ਕੰਦਰ ਵਾਸੁ ॥ ਅਹਿਨਿਸ ਰਹਿਬੋ ਜੋਗ ਅਭਿਆਸ ॥ ਪਰਸੈ ਅੰਗ ਨ ਲਾਵੈ ਪਾਸ ॥ ਜਿਤ ਤਨਿ ਦੁਤੀਆ ਮੈਲੁ ਨ ਹੋਈ ॥ ਨਾਨਕ ਕਹੈ ਉਦਾਸੀ ਸੋਈ ॥ ੧ ॥

ਚੌਪਈ ॥ ਹੇ ਸੁਤ ਯਹਿ ਲੱਖਜਣ ਉਰ ਧਾਰੋ ॥ ਉਦਾਸੀਨ ਜਗ ਪੰਥ ਪ੍ਰਚਾਰੋ ॥ ਸੁਨ ਪਿਤ ਗੁਰ ਪਦ ਬੰਦਨ ਕੀਨ ॥ ਤਾ ਦਿਨ ਤੇ ਭਾ [1]ਮਗ ਉਦਾਸੀਨ ॥ ੯ ॥ ਲਖਮੀ ਚੰਦਹ ਕੀਨ ਵਿਵਾਹਿ ॥ ਗ੍ਰਿਸਥ ਧਰਮ ਮਹਿੰ ਦੀਨ ਚਲਾਹਿ ॥ ਤਿਹ ਤੇ ਬੰਸ ਬੇਦੀਅਨ ਚਾਲੀ ॥ ਗੁਰ ਗਾਦੀ ਕੀ ਕਥਾ ਨਿਰਾਲੀ ॥ ੧੦ ॥ ਕੂੜੀ ਮਲ ਬਹੁ ਸੇਵਾ ਕਰ ਕੈ ॥ ਰਹਿਯੋ ਕਿਤਕ ਦਿਨ ਪ੍ਰੇਮ ਸੁ ਧਰ ਕੈ ॥ ਲੇ ਰਜਾਇ ਪੁਨ ਗਯੋ ਲਹੌਰਾ ॥ ਪਸਰਯੋ ਜਸ ਗੁਰ ਬਹੁ ਚਹੂੰ [2]ਓਰਾ ॥ ੧੧ ॥ ਜਹਿੰ ਜਹਿੰ ਸੁਨਹਿੰ ਸਿੱਖ ਸਭ ਆਵਹਿੰ ॥ ਰਹਹਿੰ ਨਿਕਟ ਸੇਵਹਿੰ ਸੁਖ ਪਾਵਹਿੰ ॥ [3]ਨਿਸ ਬਾਸਰ ਹ੍ਵੈ ਕੀਰਤਨ ਭਾਰੀ ॥ ਪਢਹਿੰ ਸ਼ਬਦ ਪੁਨ ਰਿਦੈ ਬਿਚਾਰੀ ॥ ੧੨ ॥ ਬੋਵਹਿੰ ਬਹੁਤ ਅੰਨ [4]ਕ੍ਰਿਸ ਕਾਰੀ ॥ ਪਾਕੇ ਤੇ ਜਬ ਹੋਇ ਤਿਆਰੀ ॥ ਆਨਹਿੰ ਸਤਿਗੁਰ ਕੇਰ ਅਗਾਰੀ ॥ ਦੇਗ ਚਲਾਵਹਿੰ ਤਿਹ ਠਾਂ ਭਾਰੀ ॥ ੧੩ ॥ ਭੂਖਾ ਰਹਿਨ ਨ ਪਾਵੈ ਕੋਈ ॥ ਸਰਬ ਕਾਲ ਮਹਿੰ ਭੋਜਨ ਹੋਈ ॥ ਇਕਠੇ ਭਏ ਲੋਗ ਬਹੁ ਆਈ ॥ ਦਰਸਨ ਕਰਹਿੰ ਜਨਮ ਫਲ ਪਾਈ ॥ ੧੪ ॥ ਹਿੰਦੂ ਤੁਰਕ ਅਧਕ ਚਲ ਆਵਹਿੰ॥ਸ੍ਰੀਨਾਨਕ ਕੇ ਚਰਣ ਮਨਾਵਹਿੰ॥ ਇੱਕ ਮੁਰੀਦ ਸਿੱਖ ਇਕ ਹੋਵਹਿੰ ॥ ਲੇ ਉਪਦੇਸ਼ ਸੁ ਕਲ ਮਲ

---

੧ ਉਦਾਸੀਆਂ ਦਾ ਰਸਤਾ । ੨ ਚਾਰੇ ਪਾਸੇ । ੩ ਰਾਤ ਦਿਨੇ । ੪ ਖੇਤੀਆਂ ਦੇ ਵਿਚ ।

ਖੋਵਹਿਂ ॥ ੧੫ ॥ ਗ੍ਰਾਮ ਨਗਰ ਰਹਿ ਹੀ ਨਰ ਜੇਤੇ ॥ਸ੍ਰੀ ਗੁਰ ਕੀਰਤ ਕਰ ਹੀ ਤੇਤੇ ॥ ਬ੍ਰਹਮਚਾਰੀ ਬੈਰਾਗੀ ਜੋਊ ॥ ਜੋਗੀ ਸਨਯਾਸੀ ਹ੍ਵੈ ਕੋਊ ॥ ੧੬ ॥ ਨੀਚ ਕਿ ਊਚ [1]ਰਾਉ ਕੈ [2]ਰੰਕਾ ॥ ਸੁਜਸ ਉਚਾਰਹਿਂ ਸਭ [3]ਅਕਲੰਕਾ ॥ ਪੰਡਤ [4]ਅਪਰ ਅਪੰਡਤ ਜਹਿ ਤਹਿ ॥ ਸ੍ਰੀ ਗੁਰ ਕੀਰਤ ਕਰ ਹੀ ਮਹਿ ਮਹਿ ॥ ੧੭ ॥ ਪੁਰ ਕਰਤਾਰ ਬਿਖੈ ਨਰ ਨਾਰੀ ॥ ਰਹੈਂ ਸਦੀਵ ਭੀਰ ਭਰ ਭਾਰੀ ॥ [5]ਸਵਾ ਜਾਮ ਨਿਸ ਰਹੇ ਸਦਾਈ ॥ ਹੋਤ ਕੀਰਤਨ ਸਭ ਸੁਖਦਾਈ ॥ ੧੮ ॥ ਪਹਿਰ ਨਿਸਾ ਲਗ ਸੰਗਤ ਮੇਲਾ ॥ ਸਬਦ ਬਿਚਾਰਨ ਹੇਤ [6]ਸੁਹੇਲਾ ॥ ਏਕ ਬਾਲਕੋ ਕੀਰਤਨ ਕਾਲਾ ॥ ਸੁਨਤ ਰਹੈ ਕਰ ਪ੍ਰੇਮ ਬਿਸਾਲਾ ॥ ੧੯ ॥ ਪ੍ਰਭੁ ਪੀਛੇ ਠਾਂਢੋ ਹ੍ਵੈ ਸੋਈ ॥ ਭੋਗ ਕੀਰਤਨ ਕੋ ਜਬ ਹੋਈ ॥ ਬੰਦਨ ਕਰ ਕੈ ਸਦਨ ਸਿਧਾਵੈ ॥ ਇਸ ਬਿਧ ਨਿਤਾ ਪ੍ਰਤੀ ਸੋ ਆਵੈ॥ ੨੦ ॥ ਇਕ ਦਿਨ ਸ੍ਰੀ ਗੁਰ ਬਚਨ ਬਖਾਨੇ ॥ [7]ਬਾਰਿਕ ਕੋ ਘਰ ਦੇਹੁ ਨ ਜਾਨੇ ॥ ਸਿੱਖਨ ਗਹਿ ਕੈ ਤਿਹ ਤਤ ਕਾਲਾ ॥ [8]ਠਾਂਢੋ ਕੀਨ ਹਜੂਰ ਕ੍ਰਿਪਾਲਾ ॥ ੨੧ ॥

ਦੋਹਿਰਾ ॥ ਬਾਰਕ ਕੋ ਬੂਝਨ ਕਿਯੋ ਕਿਉਂ ਨਿੰਦ੍ਰਾ ਕੋ ਤਿਆਗ ॥
ਸਵਾ ਜਾਮ ਨਿਸ ਰਹੇ ਤੇ ਆਵਤ ਕਰ [9]ਅਨਰਾਗ ॥ ੨੨ ॥

ਚੌਪਈ ॥ ਹਾਸ ਖੇਲ ਪੁਨ ਸਵਨ ਸੁਖਾਰੇ ॥ ਬਾਲ ਬੈਸ ਮਹਿਂ ਇਨ ਸੋਂ ਪਿਆਰੇ ॥ ਸੋ ਤਜ ਕੈ ਸਤਿਸੰਗਤ ਮਾਹੀਂ ॥ ਆਵਤ ਕਯੋਂ ਸੁਖ ਸੋਵਤ ਨਾਹੀਂ ॥ ੨੩ ॥ ਰੰਧਾਵੇ [10]ਬੂੜੇ ਕਰ ਜੋਰੇ ॥ ਕਹਿਨ ਲਗਿਯੋ ਸੁਨਿਯੇਂ ਪ੍ਰਭ ਮੋਰੇ ॥ [11]ਬਰਨ ਜਾਟ ਤੁਛ ਬੁੱਧ ਹਮਾਰੀ ॥ ਇਕ ਬਾਸਰ ਮੁਝ [12]ਖ਼ੁਧਿਆ ਭਾਰੀ ॥ ੨੪ ॥ ਕਹਿ ਮਾਤਾ ਸੁਤ ਆਗਹਿ ਬਾਰੋ ॥ ਤਾਤ ਕਾਲ ਮੈਂ ਕਰੌਂ ਅਹਾਰੋ ॥ ਲੇ

---

੧ ਰਾਜਾ। ੨ ਗਰੀਬ। ੩ ਕਲੰਕ ਤੋਂ ਬਿਨਾਂ। ੪ ਹੋਰ ਲੋਕੀ।
੫ ਸਵਾ ਪਹਿਰ ਰਾਤ। ੬ ਸਫਲਾ। ੭ ਬਾਲਕ। ੮ ਖੜਾ। ੯ ਪ੍ਰੇਮ।
੧੦ ਬਾਬਾ ਬੁੱਢਾ ਜੀ। ੧੧ ਜ਼ਾਤੀ। ੧੨ ਭੁਖ।

ਸਥੂਲ [1]ਸਮਧਾ ਮੈਂ ਜਾਰੇ ॥ ਸੋ ਨਹਿੰ ਜਰੈਂ ਗਯੋ ਮੈਂ ਹਾਰੇ ॥ ੨੫ ॥
ਪੁਨ ਮਾਤਾ ਨੈ ਕਹਿਯੋ ਸੁਨਾਇ ॥ ਲਘ [2]ਕਾਠੀ ਪ੍ਰਿਥਮਹਿੰ ਸੁ
ਜਰਾਇ ॥ ਸੁਨ ਕੈ ਸੀਖ ਬਾਰ ਮਹਿੰ ਦੀਨੀ ॥ ਪਿਖ ਗਿਨਤੀ ਉਰ
ਭਈ ਨਵੀਨੀ ॥ ੨੬ ॥ ਅਗਨ ਕਾਲ ਕੋ ਏਕ ਸੁਭਾਊ ॥ ਲੇ ਛੋਟੇ
ਜੋ ਪ੍ਰਿਥਮ ਸੁਖਾਊ ॥ [2]ਜਾਨ ਕਾਲ ਕੋ ਡਰ ਸਿਰ ਭਾਰੀ ॥ ਪਰਿਯ
ਰਹੋਂ ਮੈਂ ਸ਼ਰਣ ਤੁਮਾਰੀ ॥ ੨੨ ॥ [3]ਤਰਨ ਬੈਸ ਹੋਵੈਂ ਕੈ ਨਾਹੀ ॥
ਇਸ ਤੇ ਅਬ ਸਤਿਸੰਗ ਕਰਾਹੀ ॥ ਤਜ ਕੈ ਨੀਂਦ ਸੁਨੋਂ ਪ੍ਰਭ [4]ਗਾਥਾ
॥ ਅਸ ਕਹਿ ਪਗ ਬੰਦੇ ਜਗਨਾਥਾ ॥ ੨੮ ॥

ਸੋਰਠਾ ॥ ਮੁਸਕਾਨੇ ਗੁਨ ਖਾਨ ਬਾਨੀ ਤਿਹ ਸੋਂ ਪੁਨ ਭਨੀ ॥
[5]ਬੂਢੇ ਬਡੇ ਸਮਾਨ ਬਾਤੈਂ ਤੂੰ ਮੁਖ ਤੇ ਕਹੈਂ ॥ ੨੯ ॥

ਚੌਪਈ ॥ ਸ੍ਰੀ ਸਤਿਗੁਰ ਜਬ ਬਚਨ ਉਚਾਰੇ ॥ ਬਿਰਧ ਭਏ
ਬੂੜੇ ਅੰਗ ਸਾਰੇ ॥ [6]ਸ੍ਵੇਤ [7]ਸਮਸ਼੍ਰ ਮੁਖ ਪਰ ਥਾਈ ॥ ਸੰਗਤ ਦੇਖ
ਅਚਰਜ ਰਹਾਈ ॥ ੩੦ ॥ ਇਸ ਬਿਧ ਭਯੋ [8]ਕ੍ਰਿਤਾਰਥ ਸੋਊ ॥
ਬੈਠ ਰਹਿਯੋ ਘਰ ਗਯੋ ਨ ਕੋਊ ॥ ਖੋਜਤ ਮਾਤ ਪਿਤਾ ਤਿਸ ਕੇਰੇ ॥
ਚਲ ਆਏ ਸਤਿਗੁਰ ਕੇ ਡੇਰੇ ॥ ੩੧ ॥ ਦੇਖਿਓ ਨਿਜ ਬਾਰਕ ਕੋ
ਜਬ ਹੀ ॥ ਕਹਿਯੋ ਕਿ ਹਮਰੇ ਕਾਜ ਨ ਅਬ ਹੀ ॥ ਸੁਤ ਕੋ ਤਿਆਗ
ਸੁ ਧਾਮ ਸਿਧਾਰੇ ॥ ਰਹਿਯੋ ਭਾਈ ਬੁੱਢਾ ਗੁਰਦ੍ਵਾਰੇ ॥ ੩੨ ॥ ਮਾਲੋ
ਮਾਂਗੋ ਦ੍ਵੈ ਸਿੱਖ ਆਏ ॥ ਚਰਣ ਕਮਲ ਪਰ ਸੀਸ ਨਿਵਾਏ ॥ ਹਾਥ
ਬੰਦ ਅਰਦਾਸ ਬਖਾਨੀ ॥ ਕਰਹੁ ਕ੍ਰਿਪਾ ਸ੍ਰੀ ਗੁਰ ਗੁਣ ਖਾਨੀ ॥
੩੩ ॥ ਨਿਜ ਮੁਖ ਸੋਂ ਉਪਦੇਸ਼ ਕਰੀਜੈ ॥ ਜਿਹ ਤੇ ਜਨਮ ਮਰਨ
ਕਟ ਦੀਜੈ ॥ ਇਉਂ ਸੁਣ ਜਿਨ ਕਰਣਾ ਰਸ ਨੈਨਾ ॥ ਭਗਤ
ਪ੍ਰਕਾਸ਼ਨ ਹਿਤ ਕਹਿੰ ਬੈਨਾ ॥ ੩੪ ॥ ਅਗਨ ਤਾਪਨਾ ਜਲ ਮਹਿੰ

੧ ਲਕੜਾਂ । ੨ ਜਾਣ ਸਮੇਂ । ੩ ਜਵਾਨ ਉਮਰਾ । ੪ ਕਥਾ ।
੫ ਬੁਢੇ । ੬ ਚਿਟਾ । ੭ ਦਾੜ੍ਹਾ । ੮ ਕਲਿਆਨ ।

ਰਹਿਨੋ ॥ ਬ੍ਰੱਤ ਕਰਨ ਸੀਤੋਸਨ ਸਹਿਨੋ ॥ ਊਰਧ ਬਾਹੁ ਅਧੋ ਸਿਰ ਕਰਨਾ ॥ ਖਰੇ ਹੋਨ ਚਿਰ ਲੌ ਇਕ ਚਰਨਾ ॥ ੩੫ ॥

ਦੋਹਿਰਾ ॥ [1]ਕੰਦ ਮੂਲ ਚੁਣ ਖਾਵਣੇ ਤੀਰਥ [2]ਤੀਰ ਨਿਵਾਸ ॥
ਭੂਮ ਭ੍ਰਮਣ ਚੰਦ੍ਰਾਇਣੀ ਤਮ ਗੁਣ ਇਹੁ ਤਪ ਰਾਸ॥੩੬॥

ਚੌਪਈ ॥ ਗੋ ਤੇ ਮਨ ਜੁ ਇਕਾਗਰ ਕਰਨੋ॥ ਕਥਾ ਕੀਰਤਨੰ ਮਹਿ ਪੁਨ ਧਰਨੋ ॥ ਰੁਜ ਯੁਤ ਗੁਣਨ ਗਾਵਣਾ ਸੁਣਨੋ ॥ ਮਿਲਕੈ ਸਤਿਸੰਗਤ ਨਿਤ ਗੁਣਨੋ ॥ ੩੭ ॥ ਕਰਮ ਤਾਪਸੀ ਕਰਨ ਦੁਖਾਰੇ ॥ ਇਹੁ ਜੁ ਰਾਜਸੀ ਲਖਹੁ ਸੁਖਾਰੇ ॥ ਫਲ ਬਿਸਾਲ ਹ੍ਵੈ ਥੋਰ ਕਮਾਈ॥ ਤਿਨ ਮਿਹਨਤ ਬਡ ਫਲ [3]ਲਘ ਪਾਈ ॥ ੩੮ ॥

ਦੋਹਿਰਾ ॥ ਸੁਨਤ ਪ੍ਰਸ਼ਨ ਮਾਲੋ ਕਹਯੋ ਫਲ ਮਿਹਨਤ ਅਨੁਸਾਰ ॥
ਕਰਤ ਅਲਪ ਫਲ ਅਲਪ ਹ੍ਵੈ ਬਹੁ ਕੋ ਬਹੁ ਸੁਖ ਸਾਰ ॥ ੩੯ ॥

ਚੌਪਈ ॥ਸਗਰੇ ਜਗਤ ਬਿਖੇ ਅਸ ਰੀਤਾ ॥ ਤਿਸ ਤੇ ਕਹੀ [4]ਵਿਪ੍ਰੀਤਾ ॥ ਜਿਸ ਪ੍ਰਕਾਰ ਹ੍ਵੈ ਨਿਸ਼ਾ ਹਮਾਰੀ ॥ ਸੋ ਸਮਝਾਵਹੁ ਰੀਤ ਸੁਖਾਰੀ ॥ ੪੦ ॥ ਸ੍ਰੀ ਮੁਖ ਭਨਯੋ ਨ ਸੰਸੈ ਕੀਜੈ ॥ ਜਗ ਮਹਿੰ ਪ੍ਰਗਟ ਸੁ ਬਿਧ ਸੁਨ ਲੀਜੈ॥ ਇਕ ਨਰ ਬਨ ਤੇ [5]ਸਮਧਾ ਆਨਹਿ ॥ ਬੇਚ ਬਜਾਰ ਕਰਤ ਗੁਜ਼ਰਾਨਹਿ ॥ ੪੧ ॥ ਕਰਹਿ ਮਜੂਰੀ ਬਹੁ [6]ਸ੍ਰਮ ਪਾਵਹਿ ॥ ਤਿਨ ਕੋ ਮੋਲ [7]ਥੋਰ ਕਰ ਆਵਹਿ ॥ ਪੁਨ ਜੇ ਬਣਜ ਕਰੈਂ ਹਟਵਾਨਾ ॥ [8]ਲਵਣ ਤੇਲ ਆਦਿਕ ਬਿਧ ਨਾਨਾ ॥ ੪੨ ॥ ਤਿਨ ਤੇ ਇਨ ਕੋ ਲਾਭ ਘਨੇਰੇ ॥ ਸ੍ਰਮ ਥੋਰੋ ਹ੍ਵੈ ਪ੍ਰਗਟ ਸੁਹੇਰੇ॥ ਅਪਰ ਰੁਪੱਯਨ ਕੇ ਬਿਵਹਾਰੇ ॥ ਲਾਭ ਬਹੁਤ ਲੈ ਰਹੇਂ ਸੁਖਾਰੇ ॥ ੪੩ ॥ ਇੱਕ ਜਵਾਹਿਰੀ ਸੁਖ ਸੋਂ ਬੈਸੇ॥ ਤਿਨਕੋ

੧ ਮੂਲੀ ਆਦਿਕ। ੨ ਤੀਰਥਾਂ ਦੇ ਕਿਨਾਰੇ। ੩ ਥੋੜੀ। ੪ ਉਲਟ। ੫ ਲਕੜਾਂ। ੬ ਕਸ਼ਟ। ੭ ਥੋੜਾ। ੮ ਲੂਣ।

[1]ਖੇਦ ਦੇਹ ਨਹਿੰ ਕੈਸੇ ॥ [2]ਮੁਕਤਾ ਹੀਰੇ ਬਨ ਜਹਿੰ ਸੋਈ ॥ ਲਾਭ ਬਿਸਾਲ ਸਭਨ ਤੇ ਹੋਈ ॥ ੪੪ ॥ ਤਪ ਜੁ ਤਾਮਸੀ ਸੂਮ ਬਡ ਦੇਹੀ ॥ ਗਿਆਨ ਪਰਾਪਤ ਹੋਇ ਨ ਕੇਹੀ ॥ ਕਥਾ ਕੀਰਤਨ ਪਢਨ ਸੁਨਨ ਤੇ ॥ ਦ੍ਰਿੜ੍ਹ ਉਪਾਸ਼ਨਾ ਹੋਤ ਗੁਨਨ ਤੇ ॥ ੪੫ ॥

ਦੋਹਿਰਾ ॥ ਦ੍ਰਿੜ੍ਹ ਉਪਾਸ਼ਨਾ ਜਬ ਭਈ ਹੁਇ ਆਵਤ ਤਬ ਗਜ਼ਾਨ ॥
ਤਾਂਤੇ ਤਪ ਇਹੁ ਸਾਂਤਕੀ ਲਾਭ ਬਹੁਤ ਪਹਿਚਾਨ ॥ ੪੬ ॥

ਚੌਪਈ ॥ ਇਸ ਬਿਧ ਸੁਨ ਮਾਂਗੋ ਗੁਰ ਬਚਨਾ ॥ ਬਾਨੀ ਪਢਨ ਕੀਨ ਮਨ ਖਚਨਾ ॥ ਸਨਮੁਖ ਮਾਲੋ ਸੁਠ ਹੈ ਤਬ ਹੀ ॥ ਬੈਠ [3]ਰਿਖੀਕ ਸੰਕੋਚੈ ਸਭ ਹੀ ॥ ੪੭ ॥ ਮਿਲ ਕੈ ਕੀਰਤਨ ਬਹੁਰ ਉਚਰਹੀ ॥ ਕਰ ਏਕਾਗਰਤਾ ਮਨ ਧਰ ਹੀ ॥ ਤਿਨ ਕੀ ਰਸਨਾ ਸਾਦਿ ਬਿਸਾਲਾ ॥ ਸੁਨਤ ਪ੍ਰੇਮ ਜਾਗਹਿ ਤਤ ਕਾਲਾ ॥ ੪੮ ॥

ਦੋਹਿਰਾ ॥ ਜੋ ਜੋ ਸਿਖ ਤਿਨ ਤੇ ਸੁਨਹਿੰ ਤਿਆਗਹਿੰ ਬ੍ਰਿੰਦ ਬਿਕਾਰ ॥
ਧਰਮ ਕਿਰਤ ਵੰਡਕੈ ਅਚ ਹੈਂ ਬਹੁਰ ਅਹਾਰ ॥ ੪੯ ॥
ਸਤਿ ਸੰਗਤ ਸਿਉਂ ਪ੍ਰੀਤ ਅਤ ਸਿੱਖਨ ਸੇਵ ਕਮਾਇ ॥
ਜਿਨਕੋ ਪਿਖਕੈ ਅਧਕ ਨਰ ਗੁਰ ਸਿੱਖੀ ਪਦ ਪਾਇ॥੫੦॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਭਾਈ ਬੁੱਢਾ ਔ ਮਾਲੋ ਮਾਂਗੋ ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਤ ਮੰਦਰਹਿ ॥ ੫੭ ॥

ਦੋਹਿਰਾ ॥ ਸਤਿਗੁਰ ਕਾ ਸੁਣ ਕੈ ਸਬਦ ਕੀਨ ਕਮਾਵਨ ਜਾਹਿੰ ॥
[4]ਦੁਸਤਰ ਮਾਯਾ ਤੇ ਤਰੇ ਨਮਸ਼ਕਾਰ ਮਮ ਤਾਹਿੰ ॥ ੧ ॥

ਚੌਪਈ ॥ ਪ੍ਰੇਮ ਹਰੀ ਸੁਨ ਕਥਾ ਅਗਾਰੀ ॥ ਬੈਠਹਿੰ ਪ੍ਰਭ ਧ੍ਰਮਸਾਲ ਮਝਾਰੀ ॥ ਨਰ ਅਨੇਕ ਦਰਸ਼ਨ ਹਿਤ ਆਵਹਿੰ ॥ ਸ਼ਬਦ

੧ ਦੁਖ। ੨ ਮੋਤੀ। ੩ ਇੰਦਰੇ। ੪ ਕਠਨ।

ਸੁਨਹਿ ਹਰਿ ਧਾਮ ਸਿਧਾਵਹਿ ॥ ੨ ॥ ਸ੍ਰੀ ਲਹਿਣਾ ਜਸ ਗੁਰ [1]ਢਿਗ ਆਇ ॥ ਕਰ ਸੇਵਾ ਗੁਰ ਅੰਗਦ ਥਾਏ ॥ [2]ਅਖਲ ਕਥਾ ਸੁਨੀਅਹਿ ਚਿਤ ਲਾਇ ॥ ਜਿਹ ਤੇ ਗੁਰ ਸਿੱਖੀ ਦਿੜ੍ਹ ਥਾਇ ॥ ੩॥ ਜੰਗਲ [3]ਨਾਂਗੇ ਅਹੈ ਸਰਾਇ ॥ ਮਨ ਪੁਨੀਤ ਫੇਰੂ ਤਿਹ ਮਾਹਿ ॥ ਤ੍ਰੇਹਣ ਗੋਤ ਛੱਤ੍ਰੀ ਜਾਤੀ ॥ ਮਹਿਲਾ ਸੁਭਰਾਈ [4]ਬਖਯਾਤੀ ॥ ੪ ॥ ਫੇਰੂ [5]ਤਲਕ ਦਾਰ ਨ੍ਰਿਪ ਕੇਰਾ ॥ ਅਨਨ ਭਗਤ ਸ੍ਰੀ ਪ੍ਰਭ ਜੂ ਹੇਰਾ ॥ ਪੂਰਬ ਜਨਮ ਤੱਤਯ ਫਲ ਜੋਇ ॥ ਅਬ ਪਰਗਟ ਭੇ ਸੁਤ ਗ੍ਰਹਿ ਹੋਇ ॥ ੫ ॥ ਸੰਮਤ ਛੱਤੀ ਨਾਨਕ ਸ਼ਾਹੀ ॥ ਏਕਮ ਸੁਦੀ ਵਸਾਖ ਸੁ ਥਾਈ॥ਸੋਮਵਾਰ ਅੰਮ੍ਰਿਤ ਕੇ ਵੇਰੇ॥ਜਨਮਿਯੋ ਤਾਤ ਸੁ ਅਨੰਦ ਘਨੇਰੇ ॥ ੬ ॥ ਨਾਮ ਸੁ ਲਹਿਣਾ ਤਾਹਿ ਰਖਾਯੋ ॥ ਸਿੱਖ ਪੂਰਨ ਨਿਜ ਦੇਹ ਧਰਾਯੋ॥ਗੁਰ ਦਿਸ ਚਲਨੀ [6]ਜਾਂਘ ਸੁਹਾਈ॥ਗੁਰ ਸ਼ਰਧਾ ਯੁਤ ਰਿਦਾ [7]ਪੂਰਾਈ॥੭॥ਗੁਰ ਸੇਵਾ ਮਹਿ ਕਰ ਸੁਭ ਸੋਹੈ॥ ਗੁਰ ਚਰਨਨ ਮਹਿ ਸੀਸਝੁਕੋਹੈ ॥ ਜਸ ਸ੍ਰੀ ਨਾਨਕ ਗੁਰ ਜਗ ਆਇ॥ਤਸ ਸ੍ਰੀ ਲਹਿਣਾ ਸਿੱਖ ਪ੍ਰਗਟਾਇ ॥ ੮ ॥ ਦੁਤਿਯ ਕਲਾ ਜਨ ਚੰਦ ਸੁਹਾਵਾ ॥ [8]ਬ੍ਰਿਧੈ ਦੇਹਿ ਜਿਮ ਕਾਲ ਵਿਹਾਵਾ ॥ ਚੌਦਹਿ ਬਰਖ ਆਰਬਲਾ ਹੋਈ ॥ ਜਿਨਹਿੰ ਬਿਕਾਰ ਨ ਪਰਸਿਓ ਕੋਈ ॥ ੯ ॥ ਪੁਰ ਖਡੂਰ ਮਹਿ ਭਯੋ ਬਿਵਾਹਿ ॥ ਦੇਵੀ ਚੰਦ ਖਤ੍ਰੀ ਜਹਿ ਆਹਿ ॥ ਸੁਤਾ ਤਾਹਿ ਕੋ ਖੀਵੀ ਨਾਮ ॥ ਜਗ ਮਾਤਾ ਭੀ ਸਭ ਸੁਖ ਧਾਮ ॥ ੧੦ ॥ ਬਿਆਹਿ ਭਯੋ ਨਿਜ ਪੁਰ ਮਹਿੰ ਗਏ ॥ [9]ਸੁਖਹਿ ਪੂਰਬਕ ਸਮਾਂ ਬਿਤਏ ॥ ਜਬ ਬਾਬਰ ਨ੍ਰਿਪ ਹਿੰਦਹਿ ਆਯੋ ॥ ਰਾਜ ਗਰਦਿ ਭੀ ਦੇਸ [10]ਬਸਾਯੋ ॥ ੧੧ ॥ ਧਨ ਅਰ [11]ਭੂਮ ਪੁਰਾਤਨ ਬੈਰਾ ॥ ਸ਼ਤ੍ਰੂ ਆਇ ਪੁਰ ਕੀਨ ਮੁ ਬੇਰਾਂ ॥ ਸ੍ਰੀ ਲਹਿਣਾ ਤਬਤੇ ਤਜ ਗ੍ਰਾਮੂ ॥ਆਨੋ

੧ ਪਾਸ । ੨ ਸਮੂੰਹ । ੩ ਨਾਂਗੇ ਦੀ ਸਰਾਇ ਨਗਰ ਦਾ ਨਾਮ ਹੈ । ੪ਪ੍ਰਗਟ । ੫ ਪ੍ਰਗਣੇ ਵਾਲਾ । ੬ ਲਤਾਂ ਸੋਭਨੀਕ । ੭ ਹਿਰਦਾ ਪੂਰਨ । ੮ ਸਰੀਰ ਵਧਦਾ ਹੈ । ੯ ਜਿਸ ਤਰ੍ਹਾਂ ਸਮਾਂ ਬਤੀਤ ਹੁੰਦਾ ਹੈ । ੧੦ ਸਾਰਾ । ੧੧ ਪ੍ਰਿਥਵੀ ।

ਖਡੂਰ ਬਿਖੈ ਕੀਅ ਧਾਮੂ ॥ ੧੨ ॥ ਭਾਦੁਇ ਗ੍ਰਿਹਿ ਇਕਵੰਜਾ ਮਾਹਿ ॥ ਸ੍ਰੀ ਲਹਿਣੇ ਘਰ ਸੁਤ ਜਨਮਾਹਿ ॥ ਸ੍ਰੀ ਦਾਸੂ ਜੀ ਨਾਮ ਰਖਾਯੋ ॥ ਸੰਮਤ ਜਬ ਤਿਰਵੰਜਾ ਆਯੋ ॥ ੧੩ ॥ ਜੇਠ ਮਾਸ ਤਿਥਿ ਪੰਚਮ ਭਈ ॥ ਜਨਮੀ ਸੁਤਾ ਖੁਸ਼ੀ ਬਹੁ ਭਈ ॥ ਮਾਨਹੁ ਭਗਤੀ ਰੂਪ ਧਰਾਯੋ । ਬੀਬੀ ਅਮਰੋ ਨਾਮ ਰਖਾਯੋ॥੧੪॥ਪੰਜਾਹ ਸੰਮਤ [1]ਖਟ ਕੇ ਮਾਹਿ ॥ [2]ਮੇਖ ਮਾਸ ਸੰਕਾਂਤ ਲਖਾਹਿ ॥ ਸੁਤ ਦੁਤੀਯੇ ਤਬ ਭਵ ਕੋ ਧਾਰਾ ॥ ਸ੍ਰੀ ਦਾਤੂ ਜੀ ਨਾਮ ਉਚਾਰਾ ॥ ੧੫ ॥ ਇਸ ਪੁਰ ਕੇਰ ਨਾਰ ਨਰ ਜੋਊ ॥ ਸੇਵਕ [3]ਦੁਰਗਾ ਕੇ ਸਭ ਸੋਊ ॥ ਜਾਹਿੰ ਬਰਖ ਦਿਨ ਮਹਿ ਸ੍ਰੀ ਜ੍ਵਾਲਾ ॥ ਪਰਸ ਕਾਂਗੜੇ ਹਰਖ ਬਿਸਾਲਾ ॥ ੧੬ ॥ ਲਹਿਣਾ ਸਭ ਮਹਿੰ ਮੁਖ ਹ੍ਵੈ ਜਾਈ ॥ ਇਸ ਬਿਧ ਕਰਕੈ [4]ਨੇਮ [5]ਸਦਾਈ ॥ ਜੋ ਮਾਂਗੇ ਸਿੱਖ ਸਤਿਗੁਰ ਕੇਰਾ ॥ ਰਹਿ ਖਡੂਰ ਜਿਸ ਪ੍ਰੇਮ ਘਨੇਰਾ ॥ ੧੭ ॥ ਪਢੈ ਸਦੀਵ ਗੁਰੂ ਕੀ ਬਾਨੀ ॥ ਸੇਵ ਆਨ ਕੀ ਰਿਦੈ ਨ ਆਨੀ ॥ ਇਕ ਪਰਭਾਤੈ ਇਕ ਮਨ ਹੋਈ ॥ ਬਾਨੀ ਪਢੈ ਪ੍ਰੇਮ ਯੁਤ ਸੋਈ ॥ ੧੮ ॥ ਨਿਕਟ ਹੁਤੋ ਗ੍ਰਿਹਿ ਲਹਿਣੇ ਸੁਣ ਜਬ ॥ ਜਾਗਿਯੋ ਉਰ ਮਹਿੰ ਪ੍ਰੇਮ ਬਹੁਰ ਤਬ ॥ ਨਿਮ੍ਰ ਹੋਇ ਬੂਝਿਯੋ ਪੁਨ ਤਾਂਕੋ ॥ ਤੁਮ ਜੋ ਪਠਹੁ ਸ਼ਬਦ ਕਹੁ ਕਾਕੋ ॥ ੧੯ ॥ ਸਿੱਖ ਕਹਿਯੋ ਗੁਰ ਨਾਨਕ ਮੇਰਾ ॥ ਪਠੋਂ ਸ਼ਬਦ ਤਿਨ ਕੋ ਮੈਂ [6]ਚੇਰਾ ॥ ਤਬ ਲਹਿਣੇ ਮਨ ਮਾਹਿ ਗਿਨਾਈ ॥ ਗੁਰੂ ਕਰੋਂ ਮੈਂ ਤਿਨ ਕੋ ਜਾਈ ॥ ੨੦ ॥ ਮਿਲਨੇ ਕੀ [7]ਅਭਲਾਖਾ ਐਸੇ ॥ ਮਧਕਰ ਖੋਜਤ ਪੁਸ਼ਕਰ ਜੈਸੇ ॥ ਜਿਉਂ ਮ੍ਰਿਗ ਪਿਆਸੋ ਜਲ ਕੌ ਚਾਹੈ ॥ ਜਿਉਂ ਚਾਤ੍ਰਕ ਇਕ ਬੂੰਦ ਬਿਨਾ ਹੈ ॥ ੨੧ ॥ ਦੇਵੀ ਪਰਸਨ ਕੋ ਦਿਨ ਆਯੋ ॥ ਸਭ ਮਿਲ ਜਾਵਨ ਮਤ ਠਹਿਰਾਯੋ ॥ ਅਧਕ ਭਏ ਨਰ ਲਹਿਣੇ

੧ ਛੇ । ੨ ਵਿਸਾਖੀ ਦਾ ਮਹੀਨਾ । ੩ ਦੁਰਗਾ ਦੇਵੀ । ੪ ਨਿਜ਼ਮ
੫ ਹਮੇਸ਼ਾਂ ਲਈ । ੬ ਦਾਸ । ੭ ਇਛਾ ।

ਸੰਗਾ ॥ ਗਮਨੇ ਮਗ ਮਹਿੰ ਸਹਿਤ ਉਮੰਗਾ ॥ ੨੨ ॥ [1]ਕ੍ਰਮ ਕ੍ਰਮ ਸਗਰੋ ਪੰਥ ਸੁ [2]ਛੋਰੀ ॥ ਪਹੁੰਚੇ ਪੁਰ ਕਰਤਾਰ ਸੁ ਠੌਰੀ॥ ਸੁੰਦਰ ਥਲ ਡੇਰਾ ਉਤਰਾਯੋ ॥ ਤਿਨ ਸੋ ਕਹਿਯੋ ਪੁਰੀ ਹਮ ਜਾਯੋ ॥ ੨੩ ॥ ਅਸ ਕਹਿ ਗ੍ਰਾਮ [3]ਸਾਮੁਹੇ ਗਵਨੰ ॥ ਮਨ ਮਹਿੰ [4]ਗੁਨੀ ਗੁਰੂ [5]ਗੁਨ ਭਵਨੰ ॥ ਸੇਵਕ ਹਮਰਾ ਆਵਤ ਸੋਈ ॥ ਨਿਜ ਥਲ ਹਮ ਬੈਠਾਵਹਿੰ ਜੋਈ ॥ ੨੪ ॥ ਨਿਜ ਆਸਨ ਤਜ ਕਰ ਤਬ ਆਏ ॥ ਵਹਿਰ ਗ੍ਰਾਮ ਠਾਂਢੇ ਇਕ ਠਾਏ ॥ ਮਿਲੇ ਸਰਬ ਨਰ ਤੇ ਹੁਇ ਨਜਾਰੇ ॥ ਸ੍ਰੀ ਨਾਨਕ ਲਹਿਣੇ ਨਿਜ ਪਜਾਰੇ ॥ ੨੫ ॥

ਦੋਹਿਰਾ ॥ ਅਵਲੋਕਤ ਲਹਿਣਾ ਪੁਛੈ ਸ੍ਰੀ ਨਾਨਕ ਗੁਨ ਖਾਨ ॥
ਤਿਨ ਦਰਸਨ ਕੀ ਚਾਹਿ ਮੁਝ ਅਹੈ ਸੁ ਕੌਨਹ ਥਾਨ ॥ ੨੬ ॥

ਚੌਪਈ ॥ ਸ੍ਰੀ ਪ੍ਰਭ ਸੁਨ ਕੈ ਬੈਨ ਉਚਾਰੇ ॥ ਆਵਹੁ ਤੁਮ ਹਮਰੇ ਸੰਗਾਰੇ ॥ ਤਿਸ ਕੋ ਮੈਂ ਦੇਵਹੁੰ ਦਿਖਰਾਈ ॥ ਜਿਹ ਕੋ ਤੂ ਬੂਝਤ ਹਿਤ ਲਾਈ ॥ ੨੭ ॥ ਅਸ ਕਹਿ ਤਹਿ ਤੇ ਚਲ ਪੁਨ ਆਏ ॥ ਧਰਮਸਾਲ ਜਹਿ ਅਤ [6]ਛਬ ਪਾਏ ॥ ਕਹਿੰ ਗੁਰੁ ਪੁਰਖਾ ਅੰਤਰ ਜਾਵੇ ॥ ਆਗੇ ਉਨਕਾ ਦਰਸ਼ਨ ਪਾਵੇ ॥ ੨੮ ॥ ਇਨ ਕੌ ਸਿੰਘ [7]ਪੌਰ ਦਿਖਰਾਯੋ ॥ ਲਘ ਦਰ ਪ੍ਰਵਿਸੇ ਗੁਨ ਸੁਖਦਾਯੋ ॥ ਅੰਤਰ ਜਾਇ ਸਿੰਘਾਸਨ ਬੈਸੇ ॥ ਧਰਿਯੋ ਸਰੀਰ ਸ਼ਾਂਤ ਰਸ ਜੈਸੇ ॥ ੨੯ ॥ ਜਬ ਸ੍ਰੀ ਲਹਿਣਾ ਅੰਤਰ ਗਯੋ। ਸ੍ਰੀ ਨਾਨਕ ਗੁਰ ਦੇਖਤ ਭਯੋ ॥ ਸ਼ਰਨ ਸ਼ਰਨ ਕਹਿ ਬੰਦਨ ਕੀਨੀ ॥ ਅਤ ਸਰਧਾ ਮਹਿੱ ਮਤ ਜਿਨ ਭੀਨੀ ॥ ੩੦ ॥ ਬੈਠ ਪਛਾਨਿਯੋ ਹੈ ਇਹ ਸੋਈ ॥ ਪੰਥ ਬਤਾਵਤ ਆਵਤ ਜੋਈ ॥ ਮਨ ਮੈਂ ਗੁਨ ਕੈ ਭਯੋ ਹਰਾਨ ॥ ਔਗਨ ਬਡੋ ਆਪ ਤੇ ਜਾਨ ॥ ੩੧ ॥ ਸ੍ਰੀ ਨਾਨਕ ਸਭ ਮਨ ਕੀ ਜਾਨੀ ॥ ਕ੍ਰਿਪਾ ਨਿਧਾਨ

੧ ਹੌਲੀ ਹੌਲੀ। ੨ ਛਡਦੇ ਗਏ। ੩ ਸਾਹਮਣੇ। ੪ ਜਾਣੀ। ੫ ਗੁਣਾਂ ਦੇ ਘਰ। ੬ ਸੋਭਾ। ੭ ਦਰਵਾਜ਼ਾ।

ਕਹੀ [1]ਮ੍ਰਿਦ ਬਾਨੀ ॥ ਪੁਰਖਾ [2]ਕੁਸ਼ਲ ਤੁਮਾਰੇ ਅਹੇ ॥ ਸੁਣਤ ਸ੍ਰੋਣ ਲਹਿਣੇ ਬਚ ਕਹੇ ॥ ੩੨ ॥ ਤੁਮ ਦਰਸ਼ਨ ਤੇ ਪਰਮ ਅਨੰਦਾ ॥ ਪ੍ਰਾਪਤ ਭਯੋ ਮੋਹਿ ਸੁਖ ਕੰਦਾ ॥ ਬੇਖ ਭਗਤ ਦੇਵੀ ਕੋ ਤਬ ਹੀ ॥ ਕਰ ਬਿਚਾਰ ਕੋ ਤਿਆਗਿਯੋ ਸਬ ਹੀ ॥੩੩॥ ਕਹਿੰ ਗੁਰ ਪੁਰਖਾ ਜਾਨੋ ਜਾਹੀਂ ॥ ਬੇਖ ਉਤਾਰਿਯੋ ਜਾਉ ਕਿ ਨਾਹੀਂ ॥ ਸੁਨਹੁ ਪ੍ਰਭੂ ਮਧ ਟੋਰਨ ਹੇਤਾ ॥ ਕੋਇ ਜਿ ਗਮਨਿਯੋਂ ਛੋਰ ਨਿਕੇਤਾ ॥ ੩੪॥ ਤਿਹ ਕੋ ਮਗ ਮਹਿੰ ਅੰਮ੍ਰਿਤ ਪਾਈ ॥ ਸੋ ਨਰ ਕਿਉਂ ਮਧ ਟੋਰਨ ਜਾਈ ॥ [3]ਮੁਸਕਤ ਬੂਝਿਯੋ ਪ੍ਰਭੂ ਬਹੋਰੀ ॥ ਪੁਰਖਾ ਸਦਨ ਅਹੈ ਕਿਸ ਠੌਰੀ ॥ ੩੫ ॥ ਕੌਨ ਨਾਮ ਨਿਜ ਦੇਹੁ ਬਤਾਈ ॥ ਸੁਨ ਬੋਲਿਯੋ ਲਹਿਣਾ ਸੁਖ ਪਾਈ॥ ਹੇ ਸਤਿਗੁਰ ਤੁਮ ਬਖਸ਼ਨ ਹਾਰੇ॥ ਗ੍ਰਾਮ ਖਡੂਰ ਨਿਕੇਤ ਹਮਾਰੇ ॥ ੩੬ ॥ ਲਹਿਣਾ ਨਾਮ ਕਹਿਤ ਹੈਂ ਮੇਰਾ ॥ ਤੇਹਣ ਖੱਤ੍ਰੀ [4]ਰਾਵਰ ਚੇਰਾ ॥ ਸ੍ਰੀ ਗੁਰ ਕਹਿੰ ਲਹਿਣੇ ਤਹਿ ਲੈਣਾ ॥ ਸੁਨ ਪੁਰਖਾ ਹਮ ਨੇ ਹੈ ਦੈਣਾ ॥ ੩੭ ॥ ਇਤਨੇ ਮਹਿੰ ਨਰ ਸੋ ਚਲ ਆਇ ॥ [5]ਦੁਰਗਾ ਦਰਸ ਜਿਨੈਂ ਮਨ ਚਾਇ॥ ਦੇਖਿਯੋ ਲਹਿਣਾ ਰੰਗ ਰੰਗਾਯੋ ॥ ਔਰ ਹੁਤੇ ਅਬ ਔਰ ਸੁ ਥਾਯੋ ॥ ੩੮ ॥ ਸਭਹਨ ਅੱਟੇ ਗਰ ਤੇ ਲਾਹਿ ॥ ਚਰਨ ਪਰੇ ਸਤਿਗੁਰ ਤਬ ਧਾਹਿ ॥ ਕਹਿੰ ਕਿ ਪ੍ਰਭ ਜੀ ਸਿੱਖ ਬਨਾਵੇ ॥ ਨਿਜ ਸਿੱਖ੍ਯਾ ਦੇ ਮੁਕਤ ਕਰਾਵੇ ॥ ੩੯ ॥ ਪਿਖ ਸਰਧਾ ਸ੍ਰੀ ਗੁਰ ਤਿਨ ਕੇਰੀ ॥ ਪਾਹੁਲ ਚਰਨ ਦੀਨ ਤਿਸ ਬੇਰੀ ॥ ਕਿਤਕ ਦਿਵਸ ਰਹਿ ਸਤਿਗੁਰ ਪਾਸ ॥ ਬਿਦਾ ਹੋਇ ਕੀਨਸ ਅਰਦਾਸ ॥ ੪੦ ॥ ਸ੍ਰੀ ਲਹਣਾ ਗੁਰ ਰਹੇ ਹਦੂਰੇ ॥ ਲਗਯੋ ਸੇਉ ਮਹਿੰ ਪ੍ਰੇਮ ਸਪੂਰੇ ॥ ਏਕ ਦਿਵਸ ਸ੍ਰੀ ਗੁਰ ਗਤਿ ਦਾਨੀ ॥ [6]ਚਾਵਰ ਖੇਤ ਗਏ ਜਹਿ ਥਾਨੀ ॥ ੪੧ ॥ ਸਭ

੧ ਕੋਮਲ ਬਾਣੀ। ੨ ਸੁਖ। ੩ ਮੁਸਕਰਾਕੇ। ੪ ਆਪ। ੫ ਦੁਰਗਾ ਦੇਵੀ। ੬ ਚਾਵਲਾਂ ਦਾ ਖੇਤ।

ਸੇਵਕ ਤਹਿ ਕ੍ਰਿਤ ਕੋ ਕਰਹੀ ॥ [੧]ਧਾਨ ਬਿਖੈ ਤੇ ਤ੍ਰਿਣਨ ਨਿਕਰਹੀ॥
ਸ੍ਰੀ ਲਹਿਣਾ ਗੁਰ ਸੋਂ ਕਹਿ ਬੈਨਾ ॥ ਇਕ ਰੰਬੀ ਮੁਝ ਦੇਹੁ ਗੁਣ
ਐਨਾ ॥ ੪੨ ॥ ਅਸ ਕਹਿ ਲਾਗਯੋ ਕਦਨ [੨]ਨਿੰਦਾਈ ॥ ਇਕ
ਘਟਕਾ ਲਗ ਗਠ ਬੰਧਾਈ ॥ ਸੀਸ ਉਠਾਇ ਲਿਆਯੋ ਤਹਾਂ ॥
ਗਊ [੩]ਮੈਖੀ ਬਾਂਧੀ ਥੀ ਜਹਾਂ ॥ ੪੩ ॥ ਤਿਨ ਆਗੇ ਤ੍ਰਿਣ ਦੀਨੇ
ਪਾਈ ॥ ਦੇਖ ਸੁਲੱਖਣੀ ਮਨ ਬਿਸਮਾਈ ॥ ਸੀਸ ਬਦਨ ਕਰ ਪਗ
ਪਟ ਸਾਰੇ ॥ ਰਹਿਯੋ [੪]ਪੰਕ ਲਗ ਦੇਖ ਬਿਚਾਰੇ ॥ ੪੪ ॥ ਤਾਹਿ
ਸਮੇਂ ਸ੍ਰੀ ਗੁਰੁ ਭੀ ਆਏ ॥ ਦੇਖ ਸੁਲੱਖਣੀ ਬਚਨ ਅਲਾਏ ॥ ਹੇ
ਪਤਿ ਜੀ ਤੁਮ ਬੇ ਪਰਵਾਹੁ ॥ ਲਹਿਣਾ ਸੇਵ ਕਰੇ ਗ੍ਰਿਹ ਮਾਹੁ ॥੪੫
॥ ਸੇਵਾ ਆਜ ਅਯੋਗ ਕਰਾਈ ॥ ਨਸ਼ਟ ਬਸਨ ਭੇ [੫]ਕੀਚ ਲਗਾਈ॥
ਗੁਨ ਖਾਨੀ ਸੁਨ ਬੈਨ ਉਚਾਰੇ ॥ ਨਹੀਂ ਪੰਕ ਸੰਗ ਭਰਿਓ ਭਾਰੇ ॥
੪੬ ॥ ਦੀਨ ਦੁਨੀ ਕਾ ਛਤ੍ਰ ਸੁ ਦੀਓ ॥ ਅਪਰ ਨ ਇਨ ਸਮ ਜਗ
ਮਹਿ ਕੀਓ ॥ ਪੰਕ ਜੌਨ ਤੁਮ ਕੋ ਦ੍ਰਿਸਟਾਵਾ ॥ ਕੇਸਰ ਕੋ ਹਮਨੇ
ਛਿਰਕਾਵਾ ॥ ੪੭ ॥ ਅਬ ਤੁਮ ਦੇਖ [੬]ਖਰੋ ਹੈ ਨੇਰੇ ॥ ਜਬ ਦੇਖਿਯੋ
ਕੇਸਰ ਛਿਟਕੇਰੇ ॥ ਕਹੈ ਸੁਲੱਖਣੀ ਸ੍ਰੀ ਪ੍ਰਭ ਤਾਈਂ ॥ ਤੁਮਰੀ ਗਤ
ਕਛੂ ਲਖੀ ਨ ਜਾਈ ॥ ੪੮ ॥ ਕਹਿ ਗੁਰ ਭਵ ਸਾਗਰ ਕੇ ਮਾਹੀ ॥
ਗੁਰੂ ਬਿਨਾਂ ਨਰ ਡੂਬਤ ਜਾਹੀ ॥ ਬਹੁ ਨਰ ਕੋ ਮਲਾਹ ਇਹ ਹੋਈ ॥
ਪਾਰ ਕਰੈ ਸਿੱਖਨ ਕੋ ਜੋਈ ॥ ੪੯ ॥ ਤੂਸਨ ਭਈ ਸੁਲੱਖਣੀ ਸੁਨ
ਕੈ ॥ ਨਿਜ ਪਤਿ ਬਚਨ ਸੱਤਿ ਸਭ ਗੁਨ ਕੈ ॥ ਗੁਰ ਆਗਿਆ
ਮਹਿ ਰਹਿ ਸੁਖ ਪਾਵੈ ॥ ਕਵਿ ਗੁਰ ਚਰਨਨ ਪਰ ਬਲ ਜਾਵੈ॥੫੦॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ
ਲਹਿਣਾ ਜੀ ਮਿਲਾਪ ਔ ਸੇਵਾ ਪ੍ਰਸੰਗ ਬਰਨਨੰ ਨਾਮ ਅਸਟਪੰਚਾਸਤ
ਮੰਦਰਹਿ ॥ ੫੮ ॥

---

੧ ਚਾਵਲਾਂ ਵਿਖੇ। ੨ ਨਦੀਨ। ੩ ਮਝਾਂ। ੪ ਚਿਕੜ। ੫ ਕਪੜੇ ਖਰਾਬ ਹੋ ਗਏ ਹਨ ਤੇ ਚਿਕੜ ਲਗ ਗਿਆ ਹੈ। ੬ ਖੜੇ ਹੋਕੇ।

ਦੋਹਿਰਾ ॥ ਸ੍ਰੀ ਗੁਰ ਪਦ ਅਰਬਿੰਦ ਕੋ ਧਿਆਨ ਚੜ੍ਹਾਵੋਂ ਭੰਗ ॥
ਤਜਹੁੰ ਸਿਆਨਪ ਸਰਬ ਕੋ ਰਹੋਂ ਏਕ ਪ੍ਰਭ ਰੰਗ ॥ ੧ ॥

ਚੌਪਈ ॥ ਰਹਿ ਲੈਹਣਾ ਸ੍ਰੀ ਸਤਿਗੁਰ [1]ਤੀਰ ॥ ਸਭ ਬਿਧ ਸੇਵਹਿ ਰਿਦਾ ਗੰਭੀਰ ॥ ਕਿਤਕ ਦਿਵਸ ਜਬ ਰਹਿਤ ਬਿਤਾਏ ॥ ਸੇਵਾ ਕਰਹੀ ਪ੍ਰੇਮ ਬਧਾਏ ॥ ੨ ॥ ਮੁਖ ਦਿਸ ਦੇਖਤ ਰਹੈ ਸਦਾਈ ॥ ਜਬ ਗੁਨ ਖਾਨੀ ਦੇਹਿ [2]ਰਜਾਈ ॥ ਤਤ ਛਿਨ ਕਰੈ ਪ੍ਰੀਤ ਉਰਧਾਰੀ॥ ਕੀਨ ਸਮਰਪਨ ਜ਼ਿੰਦਗੀ ਸਾਰੀ ॥ ੩ ॥ ਭਈ ਪ੍ਰੀਤ ਨਹਿੰ ਜਾਇ ਬਖਾਨੀ ॥ ਕੋ ਉਪਮਾ ਦਿਉਂ ਕਛ ਨ ਸਮਾਨੀ ॥ ਅਲਪ [3]ਪਤੰਗ ਸੁ ਮ੍ਰਿਗਕੀ ਜਾਨੀ ॥ ਤਿਨ ਤੇ ਅਧਕ ਲੇਹੁ ਪਹਿਚਾਨੀ ॥ ੪ ॥ ਸੀਸ ਦੇਨ ਕੀ ਹ੍ਵੈ ਜਿਹ ਜਾਈ॥ਪਲਕ ਮਾਤ੍ਰ ਕਬ ਨਹਿੰ [4]ਬਿਲਮਾਈ ॥ ਏਕ ਨਿਸਾ ਬੇਦੀ ਕੁਲ ਰਾਈ ॥ ਪਹੁਢੇ ਸਿਹਜਾ ਪਰ ਸੁਖਦਾਈ ॥ ੫ ॥ ਲਹਿਣਾ ਨਿਜ ਕਰ ਬਿਜਨਾ ਲੀਨੇ ॥ ਪੌਣ ਕਰਤ ਭਾਉ ਮਨ ਭੀਨੇ ॥ ਰੈਨ ਬਿਤੀਤੀ ਇਸੀ ਪ੍ਰਕਾਰਾ ॥ ਹੋਤ ਭਯੋ ਤਬ ਪ੍ਰਾਤਹ ਕਾਰਾ॥੬॥ [5]ਮਣ ਮਯ ਭੂਖਣ ਝਲਕਤ ਅੰਗਾ ॥ਬਸਨ ਸੁ ਲਾਲਬਨੇ ਸੁਭ ਰੰਗਾ ॥ ਬਡਨੀ ਫੇਰੈ ਸਗਰੇ ਭੌਨਾ ॥ਕਹਿ ਲਹਿਣਾ ਮਾਈ ਤੁਮ ਕੌਨਾ॥੭॥ਬਡ ਪਰਭਾਤਹਿ ਕਹਿ ਤੇ ਆਹੀ ॥ਦਰ ਸਭ ਬੰਦ ਖੁਲ੍ਹਿਯੋ ਕੋ ਨਾਹੀ॥ਕਹਿ ਮਾਈ ਦੇਵੀ ਮੁਝ ਜਾਨੋ॥ਜਿਸ ਹਿਤ ਤੁਮ ਯਾਤ੍ਰਾਬਹੁ ਠਾਨੋ ॥੮॥ਤੁਮ ਕੋ ਦਰਸ ਦੀਨ ਕਬ ਨਾਹੀ ॥ਅਬ ਆਏ ਤੁਮ ਜਗ ਪਤਪਾਹੀ॥ ਮੈਂ ਆਵੂੰ ਇਨ ਸੇਵਾ ਕਰਨੇ॥ਜਿਨਕੇ ਗੁਨ ਨਿਗਮਾਗਮ ਬਰਨੇ ॥ ੯ ॥ ਇਨ ਕੀ ਸੇਵਾ ਸ਼ਕਤੀ ਪਾਵੋਂ ॥ ਭਵ ਮੈਂ ਤਬ ਸ਼ਕਤੀ ਕਹਿਲਾਵੋਂ ॥ ਤੁਮਰੇ ਭਾਗ ਜਗੇ ਅਬ ਭਾਰੇ॥ ਆਏ ਸਤਿਗੁਰ ਚਰਨ ਮਝਾਰੇ ॥ ੧੦ ॥ ਮੁਕਤ ਪਦਾਰਥ ਸਤਿਗੁਰ ਪਾਹੀ ॥ ਦੇਵੀ ਸੁਰ ਕੇ ਨਿਕਟ ਸੁ ਨਾਹੀ ॥ ਤੁਮ ਹੋ ਹਮਰੇ ਭਗਤ ਪਿਆਰੇ ॥ ਦਿਹੁ

੧ ਪਾਸ। ੨ ਆਗਿਆ। ੩ ਪਤੰਗ ਹਰਨ ਦੀ ਪ੍ਰੀਤੀ ਤੁਛ ਜਾਣੀ। ੪ ਦੇਰੀ। ੫ ਮਣਾਂ ਹੀ ਗਹਿਣੇ।

ਸਿੱਖਯਾ ਤੁਮ ਕੋ ਨਿਰਧਾਰੇ ॥ ੧੧ ॥ ਇਨ ਕੋ ਤਿਆਗ ਨ ਕਤਹੂੰ ਜੱਯੇ ॥ ਚਾਰ ਪਦਾਰਥ ਇਨ ਤੇ ਪੱਯੇ ॥ ਗੁਰ ਤਜ ਭੂਲੇ ਭਟਕਹਿੰ ਸਾਰੇ ॥ ਬਿਨ ਗੁਰ ਕੋ ਨ ਛੁਟੈ ਸੰਸਾਰੇ ॥ ੧੨ ॥ ਅਸ ਕਹਿ [੬]ਲੋਪ ਭਈ ਪੁਨ ਮਾਇ ॥ ਲਹਿਣਾ ਜੀ ਪ੍ਰਸੰਨ ਬਹੁ ਥਾਇ ॥ ਪਰਮ ਪ੍ਰੇਮ ਜਾਗਿਯੋ ਉਰ ਜਾਹੀ ॥ ਰੰਗਿਯੋ ਰੰਗ ਭਗਤ ਮਨ ਮਾਹੀ ॥ ੧੩ ॥ ਇਕ ਮਨ ਹ੍ਵੈ ਪਢਹੀ ਗੁਰਬਾਣੀ ॥ ਸੁਨਹਿ ਗੁਨਹਿ ਕੀਰਤ ਚਿਤ ਭਾਣੀ ॥ ਵਾਹਿਗੁਰੂ ਕੋ ਸਿਮਰਨ ਕਰਹੀ ॥ ਉਮਗ ਉਮਗ ਮੁਖ ਸੁਜਸ ਉਚਰਹੀ ॥ ੧੪ ॥ ਕਰਤਿਉ ਸੇਵਾ ਸਮਾਂ ਬਿਤਾਵੈ ॥ ਜਗ ਕਾਰਜ ਕੋ ਰਿਦੈ ਨ ਆਵੈ ॥ ਇਕ ਬਿਰ ਸ੍ਰੀ ਸਤਿਗੁਰ ਕੇ ਤੀਰ ॥ ਲਹਿਣੇ ਬਿਨਤੀ ਕੀਨ ਗੰਭੀਰ ॥ ੧੫ ॥ ਹੇ ਗੁਰ ਸਿਖ ਕੋ ਕਯਾ ਕਰਤੱਬਯ ॥ ਕਾਹਿ ਜਪੇ ਤੇ ਉਚ ਪਦ ਲੱਭਯ ॥ ਸੁਨ ਸ੍ਰੀ ਸਤਿਗੁਰ ਹਰਖ ਮਹਾਨੇ ॥ ਬਦਨ ਚੰਦ ਤੇ ਬਚਨ ਬਖਾਨੇ ॥ ੧੬ ॥ ਪ੍ਰਿਥਮਹੁ ਨਿਰੰਕਾਰ ਗੁਰ ਮਹਿਮਾ ॥ ਸ੍ਰਵਨ ਮਨਨ ਨਿਧਯਾਸਨ ਤ੍ਰੈਮਾ ॥ ਸਾਖਯਾਤ ਪੁਨ ਕਾਰ ਉਚਾਰਾ ॥ ਭਗਤੀ ਸਹਿਤ ਗਿਆਨ ਨਿਰਧਾਰਾ ॥ ੧੭ ॥ ਚਾਹਲੀ ਪੌੜੀ ਕੋ ਤਬ ਕੀਨਾ ॥ ਨਾਮ ਸ੍ਰੀ ਜਪੁਜੀ ਧਰ ਦੀਨਾ ॥ ਕਹਯੋ ਕਿ ਪੁਰਖਾ ਜਪ ਯਹ ਜਾਪੁ ॥ ਜਿਹ ਤੇ ਮਿਟ ਹੈਂ ਤੀਨਹੁ ਤਾਪ ॥ ੧੮ ॥ ਸੁਨ ਸ੍ਰੀ ਲਹਿਣਾ ਆਨੰਦ ਪਾਯੋ ॥ ਚਰਨ ਕਮਲ ਪਰ ਸੀਸ ਨਿਵਾਯੋ ॥ ਜਪਨ ਲਗਯੋ ਸ੍ਰੀ ਜਪੁਜੀ ਜਾਪੁ ॥ ਜੋਊ ਉਚਾਰਯੋ ਸ੍ਰੀ ਮੁਖ ਆਪੁ ॥ ੧੯ ॥ ਰੈਨ ਦਿਵਸ ਗੁਰ ਪ੍ਰੇਮਹਿੰ ਪਾਗਾ ॥ ਨਹਿਨ ਜਾਹਿੰ ਸਮ ਜਗ ਵਡਭਾਗਾ ॥ ਇਸ ਬਿਧ [੧]ਬਾਸਰ ਕਿਤਕ ਬਿਤਾਇ ॥ ਚਰਣ ਕਮਲ [੨]ਮਨ ਭੌਰ ਲੁਭਾਇ ॥ ੨੦ ॥ ਬੈਠ ਹੁਤੇ ਬੇਦੀ ਕੁਲ ਦੀਪਾ ॥ [੩]ਪਾਂਉ ਪਲੋਸਤ ਹੋਤ ਸਮੀਪਾ ॥ ਕਰ ਪਰਸੇ [੪]ਪਿੰਡਰੀ ਜਬ ਦੇਖੀ ॥ ਜਿਨ ਕੋ ਲਗੀ ਝਰੀਟ

੧ ਦਿਨ। ੨ ਮਨ ਰੂਪ ਭੌਰਾ ਲੁਭਾਇਮਾਨ ਹੋ ਰਿਹਾ ਹੈ। ੩ ਚਰਨਾਂ ਨੂੰ ਘੁਟਦਾ ਹੈ। ੪ ਲਤਾਂ ਦੀਆਂ ਪਿੰਨੀਆਂ।

ਬਸੇਖੀ ॥ ੨੧ ॥ ਬੂਝਿਯੋ ਲਹਿਣੇ ਦ੍ਵੈ ਕਰ ਬੰਦੇ ॥ ਕਿਸ ਬਿਧ ਕੰਟਕ ਲਗੇ ਮੁਕੰਦੇ ॥ ਵਾਹਿਰ ਕਹੂੰ ਅਸ ਠੌਰਨ ਮਾਹੀ ॥ ਗਮਨੇ ਪ੍ਰਭੁ ਆਪ ਕਬ ਨਾਹੀ ॥ ੨੨ ॥ ਅਬ ਲਾਗੀ ਹੈਂ ਪਰੇਂ ਲਖਾਈ ॥ ਇਹੁ ਕਾਰਨ ਮੁਝ ਦੇਹੁ ਬਤਾਈ ॥ ਸੁਨ ਕੈ ਸ੍ਰੀ ਗੁਰ ਗਿਰਾ ਅਲਾਈ ॥ ਏਕ ਅਯਾਲੀ [1]ਅਜਾ ਚਰਾਈ ॥ ੨੩ ॥

ਦੋਹਿਰਾ ॥ ਮਨ ਇਕਾਂਤ ਹ੍ਵੈ ਪ੍ਰੀਤ ਯੁਤ ਪਢਹਿ ਸੋਹਿਲਾ ਸੋਇ ॥
ਕੰਟਕ ਝਾਰ ਬਿਸਾਲ ਜਹਿੰ ਫਿਰਤ ਪ੍ਰੇਮ ਮਹਿੰ ਹੋਇ ॥ ੨੪ ॥

ਚੌਪਈ ॥ ਹ੍ਵੈ ਸਮੀਪ ਬਿਚਰੋਂ ਤਿਹ ਸੰਗਾ ॥ ਲਗਨੇ ਦੇਊਂ ਨ ਕੰਟਕ ਅੰਗਾ ॥ ਤਹਾਂ ਝਰੀਟ ਲਗੀ ਇਹੁ ਜਾਨੋ ॥ ਲਹਿਣੇ ਸਾਚ ਬਚਨ ਮਨ ਮਾਨੋ ॥ ੨੫ ॥ ਪਢੈ ਸੋਹਿਲਾ ਜੋ ਕਿਤ ਕੋਊ ॥ ਤਿਹ ਸਮੀਪ ਨਿਸਚੈ ਮੈਂ ਹੋਊਂ ॥ ਅਸ ਕਹਿ ਪੁਨ ਇਕ ਸਿੱਖ [2]ਹਕਾਰਾ॥ ਤਿਹ ਸੋਂ ਬੋਲੇ ਮੋਖ ਉਦਾਰਾ ॥ ੨੬ ॥ [3]ਅਮਕਾ ਜੋ ਥਲ ਤਹਾਂ ਅਯਾਲਾ ॥ ਅਜਾ ਚਰਾਵਤ ਪ੍ਰੇਮ ਬਿਸਾਲਾ ॥ ਜਾਵਹੁ ਤੁਮ ਤਿਹ ਨਿਕਟ ਨਿਹਾਰੀ ॥ ਆਦਰ ਯੁਤ ਸੋ ਆਨ ਹਕਾਰੀ ॥ ੨੭ ॥ ਆਇਸ ਪਾਇ ਗਯੋ ਸਿਖ ਤਹਿਵਾ ॥ ਅਜਾ ਚਰਾਇ ਅਯਾਲੀ ਜਹਿਵਾ ॥ ਤਿਹ ਬਿਲੋਕ ਬੋਲਿਯੋ [4]ਮ੍ਰਿਦ ਬਾਨੀ ॥ ਤੁਝਹਿ ਹਕਾਰਤ ਗੁਰ ਗੁਨ ਖਾਨੀ ॥ ੨੮ ॥ ਸੁਨ ਕਰ ਚਲਿਯੋ ਸਿੱਖ ਕੇ ਸਾਥਾ ॥ ਆਇ ਨਿਵਾਯੋ ਜੁਗ ਪਗ ਮਾਥਾ ॥ ਕ੍ਰਿਪਾ ਦ੍ਰਿਸ਼ਟ ਅਵਲੋਕ ਗੁਸਾਈ ॥ ਤਿਹ ਅਯਾਲ ਸੋਂ ਗਿਰਾ ਅਲਾਈ ॥ ੨੯ ॥

ਦੋਹਿਰਾ ॥ ਸੋਵਨ ਸਮੈਂ ਬਖਾਨਿਯੋਂ ਕੰਠ ਸੋਹਿਲਾ ਜੋਇ ॥
ਅਧਕ ਖੁਸ਼ੀ ਬਹੁਰੋ ਕਰੀ ਦ੍ਵੈਤ ਰਿਦੇ ਤੇ ਖੋਇ ॥ ੩੦ ॥

ਚੌਪਈ ॥ ਸੁਨ ਅਯਾਲ ਸਤਿ ਬਚਨ ਉਚਾਰਾ ॥ ਪਗ ਪਰ ਨਮੋ ਕੀਨ ਬਹੁ ਬਾਰਾ ॥ ਹੇ ਸਤਿਗੁਰ ਹਮ ਮਤ ਅਨਜਾਨੇ ॥ ਨਿੱਤ

[1] ਬਕਰੀਆਂ । [2] ਬੁਲਾਇਆ । [3] ਫਲਾਣਾ । [4] ਮਿਠੀ ਬਾਣੀ ।

ਨੇਮ ਕੀ ਰੀਤ ਨ ਜਾਨੇ ॥ ੩੧ ॥ ਕ੍ਰਿਪਾ ਕਰੋ ਨਿੱਤਨੇਮ ਸਿਖਾਵਹੁ॥ ਹਮ ਭੂਲਹਿੰ ਤੁਮ ਸਦ ਬਖ਼ਸ਼ਾਵਹੁ ॥ ਸ੍ਰੀ ਸਤਿਗੁਰ ਤਬ ਭੇ ਪ੍ਰਸੰਨਜ ॥ ਹੇ ਅਯਾਲ ਬੁੱਧੀ ਤੁਹਿ ਧੰਨਜ ॥ ੩੨ ॥ ਇਸ ਮਹਿੰ ਹਿਤ ਸਭ ਸਿੱਖਨ ਪਾਯੋ ॥ ਨਿੱਤ ਨੇਮ ਜੋ ਤੁਮ ਸੁਨ ਚਾਯੋ ॥ ਬੋਲੇ ਸ੍ਰੀ ਸਤਿਗੁਰ ਸੁਖ ਦਾਨਾ ॥ ਅਪਨੇ ਸਿੱਖਨ ਕੋ ਹਿਤ ਠਾਨਾ ॥ ੩੩ ॥ ਸਤਿਗੁਰ ਕਾ ਜੋ ਸਿੱਖ ਕਹਾਵੈ ॥ ਅੰਮ੍ਰਿਤ ਵੇਲੇ ਉਠ ਕਰ ਨ੍ਹਾਵੈ ॥ ਪਠ ਗੁਰ ਮੰਤ੍ਰ ਸਮਾਧ ਲਗਾਵੈ। ਗੁਰ ਮੂਰਤ ਹਿਰਦੇ ਮਹਿੰ ਲਿਆਵੈ ॥੩੪॥ ਦਿਵਸ ਚਰੇ ਜਪੁਜੀ ਕਾ ਪਾਠ ॥ ਆਸਾ ਵਾਰ ਸੁਨੇ ਸੁਭ ਠਾਠ ॥ ਸਗਰ ਦਿਵਸ ਕ੍ਰਿਤ ਧਰਮ ਕਰਾਵੈ ॥ ਸੋਦਰ ਸਮੇਂ ਸੰਧਿਆ ਗਾਵੈ ॥ ੩੫ ॥ ਪੁਨਾ ਆਰਤੀ ਪੜ੍ਹ ਹਿਤ ਲਾਵੈ ॥ ਕਥਾ ਸੁਨੈ ਪੀਛੇ ਮਨ ਭਾਵੈ ॥ ਸੋਹਿਲਾ ਪਠ ਪੁਨ ਸੈਨ ਕਰਾਵੈ ॥ ਸੋ ਸਿਖ ਜਮ ਪੁਰ ਮਹਿੰ ਨਹਿੰ ਜਾਵੈ ॥ ੩੬ ॥ ਸੁਨ ਸਤਿਗੁਰ ਪੈ ਸਭ ਸਿਰ ਨਾਯੋ ॥ ਕਰਨ ਲਗੇ ਨਿਤ ਨੇਮ ਸੁਹਾਯੋ ॥ ਸਿੱਖਨ ਮੇਂ ਭਾ ਨੇਮ ਸੁਹਾਵਨ ॥ ਕਰੈਂ ਪ੍ਰੇਮ ਧਰ ਸੁਭ ਗਤ ਪਾਵਨ ॥ ੩੭ ॥ ਇਕ ਦਿਨ ਸ੍ਰੀ ਕਾਲੂ ਸੁਖਦਾਈ ॥ ਬੈਠ [1]ਤਾਤ ਸੰਗ ਗਿਰਾ ਅਲਾਈ ॥ ਬੈਸ ਗਈ ਅਬ ਪੂਰ ਹਮਾਰੀ ॥ ਕਰੋਂ ਅਬੈ ਪਰਲੋਕ ਤਿਆਰੀ ॥ ੩੮ ॥ ਮਾਤਾ ਤ੍ਰਿਪਤਾ ਸੁਨ ਤਿਸ ਕਾਲਾ ॥ ਕਰਤ ਭਈ ਤਿਆਰੀ ਪਤਿ ਨਾਲਾ ॥ ਪਤੀਬ੍ਰਤਾ ਗੁਰ ਮਾਤ ਪਿਆਰੀ ॥ ਨਹਿੰ ਜਿਹ ਸਮ ਬਡ ਭਾਗਨ ਭਾਰੀ ॥ ੩੯ ॥ ਸੁੰਦਰ ਥਲ ਲੇਪਨ ਕਰਵਾਯੋ ॥ ਫੂਲ ਸੁਗੰਧ ਧੂਪ ਧੁਖਵਾਯੋ ॥ ਮ੍ਰਿਛ ਆਸਨੰ ਦੋਨੋਂ ਸਾਜੇ ॥ ਜਪੁਜੀ ਪਾਠ ਕਰੈਂ ਗੁਰ ਰਾਜੇ ॥ ੪੦ ॥ ਕਹੈਂ ਲੋਗ ਗੁਰ [2]ਵਿਪ੍ਰ ਸਦਾਵਹੁ ॥ [3]ਦੀਪ ਜਰਾਇ ਕ੍ਰਿਆ ਕਰਵਾਵਹੁ ॥ ਕਹਿ ਸਤਿਗੁਰ ਸੁਣ ਸੰਗਤ ਸਾਰੀ ॥ ਗੁਰਮਤਿ ਰੀਤ ਸੁਨਹੁ ਸੁਖ ਕਾਰੀ ॥ ੪੧ ॥

੧ ਪੁਤ੍ਰ ਗੁਰੂ ਨਾਨਕ ਨਾਲ। ੨ ਬ੍ਰਾਹਮਣ। ੩ ਦੀਵਾ ਬਾਲਕੇ।

ਸ੍ਰੀ ਮੁਖ ਵਾਕ ॥:

## ਰਾਗ ਆਸਾ ਮਹਲਾ ੧ ॥

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥ ਉਨਿ ਚਾਨਣੁ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥ ੧ ॥ ਲੋਕਾ ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥ ੧ ॥ ਰਹਾਉ ॥ ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥ ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥ ੨ ॥ ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥ ਸਚਾ ਨਾਵਣੁ ਤਾ ਥੀਐ ਜਾ ਅਹਿਨਿਸ ਲਾਗੈ ਭਾਉ ॥ ੩ ॥ ਇਕ ਲੋਕੀ ਹੋਰ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥ ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥

ਚੌਪਈ ॥ ਭੋਗ ਸ਼ਬਦ ਕਾ ਪਾਯਾ ਜਬਹੀ ॥ ਤਿਆਗ ਦੀਨ ਦੋਨੋਂ ਤਨ ਤਬਹੀ ॥ ਹੋਵੈ ਕੀਰਤਨ [1]ਚਾਰੋ ਘਾਈ ॥ ਸੋਧ ਸਨਾਨ ਬਿਵਾਨ ਪੁਢਾਈ ॥ ੪੨ ॥ ਗੁਰ ਸਿੱਖਨ ਲਿਯੇ ਕੰਧ ਉਠਾਇ ॥ ਆਗੈ ਸ਼ਬਦ ਵਿਰਾਗਹਿੰ ਗਾਇ ॥ ਸੁਮਨ ਬੂਖਾਵੈਂ ਸਤਿਗੁਰ ਧੀਰ ॥ ਅਸ ਬਿਧ ਪਹੁੰਚੇ ਰਾਵੀ ਤੀਰ ॥ ੪੩ ॥ ਚੰਦਨ [2]ਚਿਤਾ [3]ਜੁਗਲ [4]ਪੌਢਾਇ ॥ ਨਿਜ ਕਰ ਸਤਿਗੁਰ ਲੰਬੂ ਲਾਇ ॥ ਭਈ ਸ਼ਾਂਤ ਚਿਤ ਕੀਨ ਸਨਾਨਾ ॥ ਆਏ ਧਰਮ ਸਾਲ ਅਸਥਾਨਾ ॥ ੪੪ ॥ ਕਰ ਕੜਾਹਿ ਸੁਹਿਲਾ ਪੜ੍ਹ ਲੀਨਾ ॥ ਪੁਨਾ ਬਾਂਟ ਸੰਗਤ ਮਹਿੰ ਦੀਨਾ ॥ ਚਤਰਥ ਦਿਨ ਗੇ ਚਿਤਾ ਸਥਾਨਾ ॥ [5]ਅਸਥ ਫੂਲ ਪੁਨ ਭਸਮ ਉਠਾਨਾ ॥ ੪੫ ਸਭ ਰਾਵੀ ਮਹਿੰ

---

੧ ਚਾਰੋ ਤਰਫ। ੨ ਚਿਖਾ। ੩ ਦੋ। ੪ ਵਖਰਾ ਵਖਰਾ ਚਿਖਾ ਦੇ ਉਪਰ ਪਾਇਆ। ੫ ਹਡੀਆਂ ਦੇ ਫੂਲ।

ਕੀਨ ਪ੍ਰਵਾਈ ॥ ਪੁਨ ਡੇਰੇ ਗਮਨੇ ਗੋਸਾਈ ॥ ਕਰ ਕੜਾਹ ਬਹੁ ਬਾਂਟਨ ਕੀਨਾ ॥ ਦਿਨ ਦਸਮੇਂ ਸ੍ਰੀ ਗੁਰੂ ਪ੍ਰਬੀਨਾ ॥ ੪੬ ॥ ਸ੍ਰੀ ਲਖਮੀ ਚੰਦ ਪਾਗ ਬੰਧਾਈ ॥ ਬਹੁਰੋ ਕੁਨਕਾ ਦੀਨ ਬਟਾਈ ॥ ਦਿਵਸ ਪੰਚ ਦਸ ਸੋਲ੍ਹ ਸਤਾਰੇ ॥ ਬਹੁਤ ਯੱਗ ਕੀਨੇ ਗੁਰ ਭਾਰੇ ॥ ੪੭ ॥ ਦੀਨਨ ਦਾਨ ਦੀਯੋ ਬਹੁ ਭਾਤੀ ॥ ਕੋ ਕਵਿ ਅਸ ਜੁ ਕਹੈ ਬਖਿਆਤੀ ॥ ਅਸ ਗੁਰ ਪਿਤ ਕਾ ਕੀਨ ਚਲਾਨਾ ॥ ਸਬ ਗੁਰ ਸਿੱਖਨ ਕੇ ਮਨ ਭਾਨਾ ॥ ੪੮ ॥ ਸੰਮਤ ਬਾਸਠ ਨਾਨਕ ਸ਼ਾਹੀ ॥ ਅਸੂ ਵਦੀ ਤਿਥਿ ਅਸ਼ਟਮ ਆਹੀ ॥ ਮਾਤ ਪਿਤਾ ਸ੍ਰੀ ਸਤਿਗੁਰ ਕੇਰੇ ॥ ਕੀਨੇ ਗੁਰ ਪੁਰ ਮਹਿੰ ਸੁਭ ਡੇਰੇ ॥ ੪੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ ਗੁਰ ਮਾਤ ਪਿਤਾ ਪਰਲੋਕ ਪ੍ਰਸੰਗ ਬਰਨਨੰ ਨਾਮ ਉਨਸੱਠਮੋਂ ਮੰਦਰਹਿ ॥ ੫੯ ॥

ਦੋਹਿਰਾ ॥ ਮੋਹਿ ਭੂਤਨਾ ਮਨ ਲਗਿਯੋ ਕਿਤੇ ਉਪਾਇ ਨ ਜਾਇ ॥
ਮੰਤ੍ਰ ਸਤਿਗੁਰੂ ਸਬਦ ਤੇ ਕਰ ਅਭਯਾਸ ਨਸਾਇ ॥ ੧ ॥

ਚੌਪਈ ॥ ਸੀਹਾਂ ਜੱਗਣ ਦੋਨੋ ਭਾਈ ॥ ਸੋ ਆਏ ਸਤਿਗੁਰ ਸਰਨਾਈ ॥ ਦਰਸਨ ਦੇਖਯੋ ਸ੍ਰੀ ਸੁਖ ਕੰਦਾ ॥ ਕਰੀ ਬੰਦਨਾ ਪਦ ਅਰਬਿੰਦਾ ॥ ੨ ॥ ਹੇ ਸਤਿਗੁਰ ਜੀ ਚਿੱਤ ਉਦਾਰਾ ॥ ਜੋ ਜਾਚਹਿੰ ਸੋ ਦੇਹੁ ਦਤਾਰਾ ॥ ਆਸਾ ਧਰ ਅਰਦਾਸ ਬਖਾਨੀ ॥ ਪੂਰਨ ਕੀਜੈ ਸ੍ਰੀ ਗੁਨ ਖਾਨੀ ॥ ੩ ॥ ਸੁਨ ਕੈ ਸ੍ਰੀ ਗੁਰ ਗਿਰਾ ਅਲਾਈ ॥ ਲੋਚਨ ਕੋਰਹਿ ਕਰਨਾ ਛਾਈ ॥ ਸਿਮਰਹੁ ਵਾਹਿਗੁਰੂ ਲਿਵ ਲਾਈ ॥ ਦੇਹਿੰ ਪਦਾਰਥ ਸੋ ਤੁਮ ਤਾਈ ॥ ੪ ॥ ਕਹੈਂ ਸੁ ਯਾਂਕੋ ਅਰਥ ਬਤਾਵਹੁ ॥ ਦੇ ਉਪਦੇਸ਼ ਭਲੇ ਸਮਝਾਵਹੁ ॥ ਤਬ ਸ੍ਰੀ ਨਾਨਕ ਅਰਥ ਬਖਾਨਾ ॥ ਜੋ ਸਿਮਰਹਿੰ ਸੇ ਨਰ ਮਤਵਾਨਾ ॥ ਵਾਹਿ ਨਾਮ ਅਚਰਜ ਪਹਿਚਾਨੋ॥ ਜਿਹ ਕੀ ਸੱਤਿਆ ਜਗ ਪ੍ਰਗਟਾਨੋ ॥ ਜਹਿ ਸੱਤਯਾ ਕਰ ਲਖਯਤ

ਭਵ ਹੈ ॥ ਸੋ ਨਹਿੰ ਲਖੀ ਜਾਇ ਅਨਭਵ ਹੈ ॥ ੬ ॥
ਦੋਹਿਰਾ ॥ ਯਾਂਤੇ ਸੋ ਅਚਰਜ ਭਯੋ ਗੁਰੂ ਅਰਥ ਸੁਨ ਕਾਨ ॥
ਅੰਧਕਾਰ ਗੋ ਨਾਮ ਹੈ ਰੂ ਪ੍ਰਕਾਸ਼ ਪਹਿਚਾਨ ॥ ੭ ॥

ਚੌਪਈ ॥ ਅੰਧਕਾਰ ਵਤ ਦੇਹਿ ਅਨਿੱਤ ॥ ਤਿਹ ਪਰਕਾਸ਼ ਦੀਨ ਸੋ ਚਿੱਤ ॥ ਤਾਂਕੋ ਵਾਹਿਗੁਰੂ ਇਕ ਨਾਮਾ ॥ ਜਪ ਹੈ ਚਤਰ ਪਦਾਰਥ ਧਾਮਾ ॥ ੮ ॥

ਦੋਹਿਰਾ ॥ ਸ੍ਰੀ ਗੁਰ ਕੋ ਉਪਦੇਸ਼ ਸੁਨ ਕਰਨ ਲਗੇ ਸੋ ਕਾਰ ॥
ਪਿਛਲੀ ਨਿਸ ਇਸ਼ਨਾਨ ਕਰ ਪਵਹਿੰ ਸ਼ਬਦ ਹਿਤ ਧਾਰ ॥ ੯ ॥

ਚੌਪਈ ॥ ਦਿਨ ਸਗਰੇ ਨਿਜ ਕਾਰ ਕਮਾਵਹਿੰ ॥ ਅਭਿਆਗਤ ਸੌਂ ਵੰਡਹਿੰ ਖਾਵਹਿੰ॥ਅੰਤਰ ਸ੍ਵਾਸਹਿੰ ਵਾਹਿ ਮਿਲਾਵੈਂ॥ ਨਿਕਸਹਿ ਵਹਿਰ ਤ ਗੁਰੂ ਅਲਾਵੈਂ ॥ ੧੦ ॥ ਸ੍ਰੀ ਲਹਿਣਾ ਰਹਿ ਗੁਰੂ ਹਜੂਰਾ ॥ ਕਰਹਿ ਸੇਵ ਸੁਖ ਮਾਨਹਿ ਭੂਰਾ ॥ ਕ੍ਰਿਪਾ ਕੀਨ ਇਕ ਦਿਨ ਗੁਨਖਾਨੀ ॥ ਚਲ ਪੁਰਖਾ ਸ੍ਰੀ ਮੁਖਹੁ ਬਖਾਨੀ ॥ ੧੧ ॥ ਅਸ ਕਹਿ ਉਠੇ ਵਹਿਰ ਦਰ ਆਏ ॥ ਕਹਿੰ ਸ੍ਰੀ ਲਹਿਣੇ ਨੈਨ [1]ਮਿਚਾਏ ॥ ਪੁਨਾ ਕਹਿਯੋ ਅਬ ਖੋਲ੍ਹੋ ਨੈਨ ॥ [2]ਦਧ ਤਟ ਪਰ ਬੈਠੇ ਸੁਖ ਦੈਨ ॥ ੧੨ ॥ ਏਕ ਪੁਰੀ ਦੇਖੀ ਤਿਸ ਥਾਈ ॥ ਨਰ ਮੁਖ ਪਗ ਕਰ ਕਾਰੇ ਆਹੀ ॥ ਕਹਿ ਲਹਿਣਾ ਹੇ ਸਤਿਗੁਰ ਪਿਆਰੇ ॥ ਇਨ ਕੇ ਮੁਖ ਪਗ ਕਰ ਕਿਮ ਕਾਰੇ ॥੧੩ ॥ ਸ੍ਰੀ ਗੁਰ ਕਹਿੰ ਹੇ ਪੁਰਖਾ ਸੁਨੀਏਂ ॥ ਕਰ ਮੁਖ ਪਗ ਕਾਰੇ ਇਮ ਗੁਨੀਏਂ ॥ ਜੋ ਸੰਗਤ ਮਹਿੰ ਕਰ ਅਰਦਾਸ ॥ ਦੇਵਹਿ ਪੁਨ ਨਹਿੰ ਰਾਖੈ ਪਾਸ ॥ ੧੪ ॥ ਉਨ ਕਾ ਹਾਲ ਹੋਵੈ ਇਸ ਭਾਂਤੀ ॥ ਜੋ ਦੇਖੋ [3]ਨਹਿਨੋ [4]ਬਖਿਜ਼ਾਤੀ ॥ ਤਿਹ ਤੇ ਚਲ ਇਕ ਨਗਰ ਨਿਹਾਰੇ ॥ ਮੁਖ ਪੀਛੇ ਸਭ ਨਰ ਦੁਖਿਆਰੇ ॥ ੧੫ ॥

੧ ਅਖਾਂ ਬੰਦ ਕੀਤੀਆਂ। ੨ ਦੁਧ ਦੇ ਕਿਨਾਰੇ। ੩ ਅਖੀਂ ਨਾਲ। ੪ ਪ੍ਰਗਟ।

ਕਿਲਕਾ ਗਢੀਂ ਗ੍ਰੀਵ ਕੇ ਮਾਹਿ॥ਸ੍ਰੀ ਲਹਿਣਾ ਪੁਨ ਬਿਨੈ ਅਲਾਹਿ॥ ਹੇ ਸਤਿਗੁਰ ਇਨ ਕੀ ਅਸ ਗੀਤਾ ॥ ਕੌਨ ਪਾਪ ਤੇ ਭਈ ਵਿਪ੍ਰੀਤਾ ॥ ੧੬ ॥ ਕਹਿ ਸਤਿਗੁਰ ਜੋ ਹੁਇ ਧਨਵਾਨ ॥ ਮੰਗਤਿ ਜਨ ਨਹਿ ਦੇਵੈ ਹੈ ਦਾਨ ॥ ਤਾਹਿ ਸਮੇਂ ਜੋ ਮੁਖ ਉਨ ਫੇਰੇ ॥ ਉਸੀ ਪਾਪ ਤੇ ਅਬ ਇਨ ਹੇਰੇ ॥ ੧੭ ॥ ਅਸ ਪਿਖ ਕੀਨੋ ਗਮਨ ਅਗਾਰੀ ॥ ਸਾਗਰ ਤਟ ਇਕ ਪੁਰੀ ਨਿਹਾਰੀ ॥ ਤਨ ਮਾਨਸ ਮੁਖ [1]ਸੂਕਰ ਅਹੈ ॥ ਲਹਿਣਾ ਪੂਛੈ ਸਤਿਗੁਰ ਕਹੈ ॥ ੧੮ ॥ ਗੁਰ ਆਗੇ ਜਿਨ ਸਿਰ ਨ ਨਿਵਾਯੋ ॥ ਸੂਕਰ ਮੁਖ ਤਿਨਹੋਂ ਕਾ ਥਾਯੋ ॥ ਪੁਨ ਆਗੇ ਪਗ ਸਤਿਗੁਰ ਪਾਵਾ ॥ ਏਕ ਨਗਰ ਅਸਚਰਜ ਦਿਖਾਵਾ ॥ ੧੯ ॥ ਪੁਰਖ ਟੰਗੇ [2]ਪਗ ਸੋਂ ਲਟਕਾਨੇ ॥ [3]ਤੀਖਨ ਸ਼ਸਤ੍ਰ ਕੰਨਿਆਂ ਪਾਨੇ॥ ਤਿਨ ਕਾਟੈਂ ਸੋ ਤਰਫ ਪੁਕਾਰੈਂ ॥ ਊਚੀ ਹਾ ਹਾ ਕਾਰ ਉਚਾਰੈਂ ॥ ੨੦ ॥ ਕਹਿ ਲਹਿਣਾ ਹੇ ਸਤਿਗੁਰ ਸਾਚੇ ॥ ਅਸ ਦੁਖ ਮਹਿ ਇਹੁ ਨਰ ਕਿਮ ਰਾਚੇ ॥ ਪੁਨ ਕੰਨਿਆਂ ਯਹਿ ਦਿੱਬਯ ਸਰੂਪਾ ॥ ਕਿਉਂ ਦੁਖ ਦੇਹੈਂ ਹੇ ਜਗ ਭੂਪਾ ॥ ੨੧ ॥ ਸ੍ਰੀ ਗੁਰ ਭਨਹੇ ਪੁਰਖ ਸਿਆਨੇ ॥ ਇਨ ਪੁਰਖਨ ਬਹੁ ਪਾਪ ਕਮਾਨੇ ॥ [4]ਨਿਜ ਤਨਜਾ ਪੁਨ [5]ਭਗਨੀ ਕੇਰਾ ॥ ਲੀਨੋ [6]ਦਾਮ ਕੁਕਰਮ ਬਡੇਰਾ ॥ ੨੨ ॥ ਅਬ ਸੋ ਕੰਨਿਆ ਉਨਹੋਂ ਤਾਂਈਂ ॥ ਕਾਟੈਂ ਸ਼ਸ਼ਤ੍ਰਨ ਧਨ ਲੀਓ ਜਾਂਹੀਂ ॥ ਸੋ ਸਿਖ ਹਮਰੋ ਟਕਾ ਨ ਲੇਵੈ ॥ ਜੋ ਲੇਵੈ ਸੋ ਨਰਕ ਸਿਧੇਵੈ ॥ ੨੩ ॥ ਹਮ ਨਹਿ ਗੁਰੂ ਸਿੱਖ ਸੋ ਨਾਹੀਂ ॥ ਜੋ ਤਨਜਾ ਕੇ ਧਨ ਕੋ ਚਾਹੀ ॥ ਅਸ ਕਹਿ ਪੁਨ੍ਹਾਂ ਨੈਨ [7]ਮਿਚਵਾਏ ॥ ਪੁਰ ਕਰਤਾਰ ਬਿਖੈ ਚਲ ਆਏ ॥ ੨੪ ॥ ਇਕ ਸਿਖ ਲੰਗਰ ਸੇਵਾ ਕਰਹੀ ॥ ਗੁਰ ਚਰਨਨ ਮਹਿ ਪ੍ਰੀਤੀ ਧਰਹੀ ॥ ਇਕ ਦਿਨ ਤਿਹ ਗ੍ਰਹਿ ਬਾਰਕ ਜਨਮਾ ॥

---

੧ ਸੂਰ । ੨ ਮਨੁਖਾਂ ਨੂੰ ਸਿਰ ਥਲੇ ਕਰਕੇ ਪੈਰਾਂ ਤੋਂ ਬੰਨ੍ਹ ਕੇ ਟੰਗੇ ਹਨ । ੩ ਤਿਖੇ । ੪ ਆਪਣੀ ਲੜਕੀ । ੫ ਭੈਣ ਦਾ । ੬ ਰੁਪੈ । ੭ ਮੀਟੀਆਂ ।

ਕਈ ਨਰ ਸੰਕ ਕਰਤ ਭੇ ਮਨਮਾ ॥ ੨੫ ॥ ਚਲ ਆਏ ਸਤਿਗੁਰ ਕੇ ਪਾਸ ॥ ਹਾਥ ਜੋੜ ਠਾਨੀ ਅਰਦਾਸ ॥ ਹੇ ਗੁਰ ਆਜਿੱਤਾ ਸਿਖ ਜੋਈ ॥ ਸੇਵਾ ਕਰੈ ਦੇਗ ਮਹਿੰ ਸੋਈ ॥ ੨੬ ॥ ਤਿਹ ਗ੍ਰਿਹ ਬਾਰਕ ਜਨਮਿਓਂ ਆਜ ॥ ਸੋ ਲੰਗਰ ਮਹਿੰ ਭਯੋ ਕੁਕਾਜ ॥ ਸਤਿਗੁਰ ਸੁਨ ਕਰ ਗਿਰਾ ਅਲਾਈ ॥ ਜਿਸ ਤੇ ਸਭ ਕਾ ਸੰਸ ਮਿਟਾਈ ॥ ੨੭ ॥

ਸ੍ਰੀ ਮੁਖ ਵਾਕ ॥

ਸਲੋਕ ਮ: ੧ ॥ ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕ ਹੋਇ ॥ ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥ ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥ ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥ ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥ ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥ ੧ ॥ ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥ ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥ ਕੰਨੀ ਸੂਤਕੁ ਕੰਨਿ ਪੈ ਲਾਇ ਤਬਾਰੀ ਖਾਹਿ ॥ ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥ ੨ ॥ ਸਭੋ ਸੂਤਕ ਭਰਮੁ ਹੈ ਦੂਜੈ ਲਗੈ ਜਾਇ ॥ ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥ ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥ ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥ ੩ ॥

ਚੌਪਈ ॥ ਸੁਨ ਕਰ ਅਸ ਸਤਿਗੁਰ ਕੀ ਬਾਨੀ ॥ ਨਸਿਓ ਭਰਮ ਸਭ ਕਾ ਜੋ ਠਾਨੀ ॥ ਨਮੋ ਕੀਨ ਗੁਰ ਚਰਨ ਬਹੋਰੀ ॥ ਛਕ ਪ੍ਰਸਾਦਿ ਚਿੰਤਾ ਸਭ ਛੋਰੀ ॥ ੨੯ ॥ ਬੈਠਤ ਗੁਰ ਧ੍ਰਮਸਾਰ ਮਝਾਰੀ ॥ ਸੰਗਤ ਆਵਹਿ ਕਰਹਿ [1]ਜੁਹਾਰੀ ॥ ਕਰਹਿੰ ਕਾਮਨਾ ਹਿਰਦਹਿ

੧ ਨਿਮਸ਼ਕਾਰ ।

ਜੋਈ ॥ ਪੂਰਨ ਹੋਇ ਸਰਬ ਕੀ ਸੋਈ ॥ ੨੯ ॥ ਜੁਗਲ ਕਾਲ ਭਲ ਬਨਹਿ ਅਹਾਰਾ ॥ ਅਚਵਹਿੰ ਰਾਉ ਸੁ ਰੰਕ ਅਪਾਰਾ ॥ ਸੁਨ ਸੁਨ ਸਿਫਤ ਆਇੰ ਨਰ ਤੂਰੰ ॥ ਦਰਸਨ ਦੇਖਤ ਰਹੈਂ ਹਜੂਰੰ ॥ ੩੦ ॥ ਉਪਦੇਸਨ ਸਤਿ ਮਾਰਗ ਕਰੈਂ ॥ ਜਨਮ ਮਰਨ ਤਿਨ ਕੇ ਪਰ ਹਰੈਂ ॥ ਕੇਤਕ ਦਿਨ ਇਉਂ ਗੁਰੂ ਗੁਜਾਰੇ ॥ ਕਲ ਮਹਿੰ ਨਾਮ ਦੇਹਿੰ ਨਰ ਤਾਰੇ ॥ ੩੧ ਦਰਸਨ ਦੇਖਤ ਸਬਦ ਸੁਨੰਤੇ ॥ ਗੁਰ ਉਪਦੇਸ ਸੁ ਰਿਦੇ ਧਰੰਤੇ ॥ ਮਹਾਂ ਪਤਤ ਗੁਰ ਜਗ ਮਹਿੰ ਤਾਰੇ ॥ ਕਵਿ ਸਤਿਗੁਰ ਚਰਨਨ ਬਲਿਹਾਰੇ ॥ ੩੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਤਪ ਕਰਨ ਪ੍ਰਸੰਗ ਬਰਨਨੰ ਨਾਮ ਅਸਟ ਸਾਠਮੋਂ ਮੰਦਰਹਿ ॥ ੬੦ ॥

ਦੋਹਿਰਾ ॥ ਦੇਸ ਬਿਦੇਸਨ ਤੇ ਤਹਾਂ ਬਹੁ ਸੰਗਤ ਭੀ ਆਇ ॥
ਅਪ੍ਰਮਾਨ ਗਿਨਤੀ ਨਕੋ ਦਰਸਨ ਕਰ ਹਰਖਾਇ ॥ ੧॥

ਚੌਪਈ ॥ ਗੁਰ ਤਪ ਮਹਿੰ ਕਈ ਬਰਖ ਬਿਤਾਏ ॥ ਨਾਮ ਦਾਨ ਇਸ਼ਨਾਨ ਦ੍ਰਿੜਾਏ ॥ ਜਹਿੰ ਕਹਿੰ ਕੀਰਤਨ ਕੀ ਧੁਨ ਹੋਤੀ ॥ ਸੁਮਤ ਭਗਤ ਮਹਿੰ ਅਧਕ ਉਦੋਤੀ ॥ ੨ ॥ ਇਕ ਦਿਨ [1]ਬੂੜੇ ਮਨ ਅਸ ਆਈ ॥ ਹੌਂ ਭੀ ਸੇਵ ਕਰੋਂ ਅਧਕਾਈ॥ ਸਦਾ ਰਹੋਂ ਆਇਸ ਅਨਸਾਰੀ ॥ ਤਦਪਿ ਕ੍ਰਿਪਾ ਲਹਿਣੇ ਪਰ ਭਾਰੀ ॥ ੩॥ ਅੰਤਰਜਾਮੀ ਸ੍ਰੀ ਗੁਰ ਜਾਨੀ ॥ ਤਬ ਪਰਖਨ ਕੀ ਅਸ ਬਿਧ ਠਾਨੀ ॥ ਹੁਤੇ ਨਿਸਾ ਇਕ ਮਹਿੰ ਦ੍ਵੈ ਪਾਸਾ ॥ ਬੋਲੇ ਬਚਨ ਤਬੈ ਸੁਖ ਰਾਸਾ ॥ ੪ ॥ ਬੂੜੇ ਵਹਿਰ ਨਿਕਸ ਕੇ ਦੇਖ ॥ ਕਿਤਕ ਜਾਮਨੀ ਹੈ ਅਬ [2]ਸੇਖ ॥ ਜੇਤੀ ਰਹੀ ਬਤਾਵਹੁ ਸੋਊ ॥ ਕਾਲ ਸਨਾਨ ਭਯੋ ਕਿ ਨ ਹੋਊ ॥ ੫ ॥ ਸੋ ਨਿਕਸਿਓ ਤਬ ਦੇਖ ਬਤਾਈ ॥ [3]ਅਰਧ ਨਿਸਾ ਅਬ ਹੇ ਗਤ ਦਾਈ ॥ ਗੁਰੂ ਕਹਿਯੋ ਏਤੀ ਅਬ ਨਾਹੀਂ ॥ ਏਕੈ ਜਾਮ ਜਾਮਨੀ ਆਹੀ ॥

੧ ਬਾਬਾ ਬੁਢਾ ਜੀ । ੨ ਬਾਕੀ । ੩ ਅਧੀ ਰਾਤ ।

੬ ॥ ਭਲੀ ਪ੍ਰਕਾਰ ਬਿਲੋਕ [1]ਬਿਹੋਰੀ ॥ ਦੇਹੁ ਬਤਾਇ ਖੋਇ ਮਤ ਭੋਰੀ ॥ ਤਬ ਪੁਨ ਪਿਖ ਕਰ [2]ਨੀਕੀ ਭਾਂਤੀ ॥ ਕਹਿਉ ਪ੍ਰਭੂ ਜੀ ਆਧੀ ਰਾਤੀ ॥ ੭ ॥ ਜਾਮ ਨਹੀਂ ਮੈਂ ਦੇਖੀ ਨੀਕੇ ॥ ਸੁਨ ਬੋਲੇ [3]ਪ੍ਰਿਅ ਸਿੱਖਨ ਜੀ ਕੇ ॥ ਏਕੈ [4]ਜਾਮ ਜਾਮਨੀ ਹੋਈ ॥ ਤੈਂ ਨਹਿੰ ਪਿਖੀ ਭਲੀ ਬਿਧ ਸੋਈ ॥ ੮ ॥ ਬਹੁਰੋ ਤਿਨ ਜਾ ਦੇਖ ਅਕਾਸਾ ॥ ਕਹਿਓ ਕਿ ਅਰਧ ਰਾਤ ਸੁਖ ਰਾਸਾ ॥ ਤੀਨ ਬਾਰ ਤਿਸ ਬਚਨ ਹਟਾਏ ॥ ਸ੍ਰੀ ਗੁਰ ਕੋ [5]ਆਸੈ ਨਹਿੰ ਪਾਏ ॥ ੯ ॥ ਪੁਨ ਲਹਿਣੇ ਸੋਂ ਕਹਿੰ ਗਤ ਦਾਈ ॥ ਤੂੰ ਅਵਲੋਕ ਵਹਿਰ ਅਬ ਜਾਈ ॥ ਜੇਤੀ ਨਿਸ ਹੈ ਦੇਹੁ ਬਤਾਈ ॥ ਨਿਕਸਿਓ [6]ਤੂਰਨ ਦੇਰ ਨ ਲਾਈ ॥ ੧੦ ॥ [7]ਉਡਗਨ ਕੋ [8]ਵਿਲੋਕ ਕਹਿ ਬਾਨੀ ॥ ਅਰਧ ਨਿਸਾ ਅਬ ਸ੍ਰੀ ਗੁਨ ਖਾਨੀ ॥ ਗੁਰ ਬੋਲੇ ਦੇਖਹੁ ਤੁਮ ਨੀਕੇ ॥ ਜਾਮ ਜਾਮਨੀ ਹੈ ਅਬ ਠੀਕੇ ॥ ੧੧ ॥

ਦੋਹਿਰਾ ॥ ਲਹਿਣਾ ਰਿਦੈ ਬਿਚਾਰ ਹੀ ਹੈ ਆਧੀ ਹੀ ਰਾਤ ॥
ਤੱਦਜਪ ਗੁਰੂ ਸ੍ਰਭਾਵ ਜੋ ਸੋ ਨਹਿੰ ਜਾਨਿਯੋ [9]ਜਾਤ ॥ ੧੨ ॥

ਚੌਪਈ ॥ ਇਓਂ ਮਨ [10]ਗੁਨ ਕੈ ਬੈਨ ਅਲਾਏ ॥ ਪ੍ਰਭ ਮਮ ਨੈਨ ਹੁਤੇ ਅਲਸਾਏ ॥ ਭੂਲ ਕਹਿਯੋ ਮੈਂ ਆਧੀ ਰਾਤੀ ॥ ਜਾਮ ਏਕ ਹੀ ਅਬ [11]ਸੁਧ ਜਾਤੀ ॥ ੧੩ ॥ ਜਿਤਨਿ ਬਿਤਾਈ ਤਿਤਨੀ ਬੀਤੀ॥ ਰਾਖੀ ਜਿਤੀ ਰਹੀ ਭਲ [12]ਰੀਤੀ ॥ ਭਈ ਅਵੱਗਜਾ ਖਿਮਾ ਕਰੀਜੈ ॥ ਔਗਨਹਾਰ ਸਦਾ ਬਖਸ਼ੀਜੈ ॥ ੧੪ ॥ ਸੁਨ ਕੈ ਪਰਮ [13]ਪ੍ਰਸੀਦੇ ਦਿਆਲਾ ॥ ਲਖਿਯੋ ਸਭ ਤੇ ਲਹਿਣ ਬਿਸਾਲਾ ॥ ਪੁਨ ਸਿੱਖੀ ਪਰਖਨ ਮਨ ਠਾਨੀ ॥ ਸੁਨਹੁ ਕਥਾ ਜਸ ਕੀਅ ਗੁਨ ਖਾਨੀ ॥੧੫॥

---

੧ ਮੁੜਕੇ । ੨ ਚੰਗੀ ਤਰ੍ਹਾਂ । ੩ ਗੁਰੂ ਨਾਨਕ ਜੀ । ੪ ਪਹਿਰ ਰਾਤ ਗੁਜਰੀ ਹੈ । ੫ ਸਿਧਾਂਤ ਨੂੰ । ੬ ਛੇਤੀ । ੭ ਤਾਰੇ । ੮ ਦੇਖ ਕਰ । ੯ ਜਾਣੀ । ੧੦ ਵਿਚਾਰ ਕਰਕੇ । ੧੧ ਖਬਰ ਜਾਣੀ । ੧੨ ਭਲੀ ਤਰ੍ਹਾਂ । ੧੩ ਪ੍ਰਸੰਨ ।

ਇਕ ਦਿਨ ਗੁਰ ਸੁਭਾਵ ਪਲਟਾਯੋ ॥ ਜੋ ਸਿਖ ਆਇਂ ਸੁ ਦੇਹਿਂ
ਹਟਾਯੋ ॥ ਪੁਰ ਤੇ ਨਿਕਸ ਵਹਿਰ ਭੇ [1]ਠਾਂਢੇ ॥ ਸਿਖ ਸੁਤ ਦੇਖ
[2]ਬਿਸਮਤਾ [3]ਬਾਂਢੇ ॥ ੧੬ ॥ ਰਹੀ ਨ ਸਰਧਾ ਅਧਕ ਡੁਲਾਨੇ ॥
[4]ਪੌਣ ਜੋਰ ਜਿਮ [5]ਬਿਟਪ ਹਿਲਨੇ ॥ [6]ਕੇਰਤ ਤਜ ਸੰਗ ਪੁਰ ਦਿਸ
ਆਇ ॥ ਮਿਲਹਿਂ ਪਰਸਪਰ ਗਿਰਾ ਅਲਾਇ ॥ ੧੭ ॥ ਰਹਿਨ ਸੰਗ
ਕਿਯੋਂ ਹੂੰ ਇਨ ਬਨਹੀ ॥ [7]ਅਟ ਪਟ ਬਚਨ ਬਦਨ ਤੇ ਭਨਹੀ ॥
ਕੇਚਿਤ ਸਿਖ ਗੁਰ ਪੀਛੇ ਜਾਵੈਂ ॥ ਤਿਨ ਕੌ ਸਤਿਗੁਰ ਐਸ ਅਲਾਵੈਂ
॥ ੧੮ ॥ ਚਲੇ ਜਾਉ ਨਿਜ ਸਦਨ ਮਝਾਰੇ ॥ ਹਮ ਪਾਛੇ ਆਵਹੁ
ਕਯਾ ਕਾਰੇ ॥ ਡਰਤ ਜੋਰ [8]ਕਰ ਸਭਹਨ ਭਾਖਾ ॥ ਸਿੱਖ ਪੁਤ੍ਰ ਤੁਮਰੇ
ਗਤ [9]ਕਾਂਖਾ ॥ ੧੯ ॥ ਆਗੇ ਜਾਇ ਪਸਾਰੀ ਮਾਇਆ ॥ ਜਿਤ
ਕਿਤ [10]ਢੇਰ ਰਜਤਪਣ ਲਾਯਾ ॥ ਮੁਖਤੇ ਕਹਿਯੋ ਉਠਾਵੋ ਜੇਤਕ ॥
ਲੇ ਜਾਵੋ ਮੁਰ ਜਾਵੋ ਤੇਤਕ ॥ ੨੦ ॥ ਕੇਤਕ [11]ਪੋਟ ਬਾਂਧ ਮੁਰ
ਚਾਲੇ ॥ ਕੇਚਤ ਗੇ ਆਗੇ ਗੁਰ ਨਾਲੇ ॥ ਪੁਨ ਮਾਯਾ ਗੁਰ ਅਪਰ
ਖਿਲਾਰੀ ॥ ਜਿਤ ਕਿਤ ਆਸ਼ਰਫੀ ਦਿਖਲਾਰੀ ॥ ੨੧ ॥ ਕਹਿਓ
ਲੇ ਜਾਵਹੁ ਜਿਤ ਚਾਹੋ ॥ ਹਮਰੇ ਪੀਛੇ ਮਤ ਕੋਊ ਆਹੋ ॥ ਬਹੁ ਧਨ
ਪੋਟ ਬਾਂਧ ਸਿਰ ਧਰੀ ॥ ਘਰ ਕੀ [12]ਓਰ ਮੁਰੇ ਤਿਹ ਘਰੀ ॥ ੨੨ ॥
ਪੁਨ ਸਤਿਗੁਰ ਆਗੇ ਕੋ ਜਾਹੀ ॥ ਕਿਤਕ ਸਿੱਖ ਪਾਛੇ ਗੁਰ ਧਾਹੀ ॥
॥ ਤੌ ਮਾਯਾ ਗੁਰ ਔਰ ਪਸਾਰੀ ॥ ਅਨਕ ਭਾਂਤ ਜਵਰਾਤ ਖਿਲਾਰੀ ॥
੨੩ ॥ ਕਹਿਓ ਕਿ ਲੇ ਜਾਵਹੁ ਇਹੁ ਭਾਈ ॥ ਹਮਰੇ ਪਾਛੈ ਕਿਉਂ
ਚਲ ਆਈ ॥ ਬਹੁ ਨਰ ਲਾਲ [13]ਸਕੇਲ ਉਠਾਇ ॥ ਪੁਰ ਕੀ ਓਰ
ਚਲੇ ਤਬ ਧਾਇ ॥ ੨੪ ॥ ਕਛਕ ਸਿੱਖ ਸੁਤ ਰਹਿ ਗੁਰ ਪਾਸਾ ॥

---

੧ ਖੜੇ । ੨ ਅਸਚਰਜਤਾ । ੩ ਵਧ ਰਹੀ ਹੈ । ੪ ਹਵਾ । ੫ ਦਰਖਤ ਨੂੰ ਹਲਾ ਦੇਂਦੀ ਹੈ । ੬ ਕਿਤਨੇ । ੭ ਉਲਟ ਪੁਲਟ ਅਸਤ ਵਿਅਸਤ । ੮ ਹੱਥ ਜੋੜ ਕਰ । ੯ ਇਛਾ । ੧੦ ਰੁਪੇਯਾ ਦਾ । ੧੧ ਪੋਟਲੀਆਂ ਪੰਡਾਂ ਬੰਨ੍ਹ ਕਰਕੇ ਚੱਲੇ । ੧੨ ਤਰਫ । ੧੩ ਅਕੱਠ ਕਰਕੇ ।

ਆਗੇ ਬਨ ਆਯੋ ਇਕ ਖਾਸਾ ॥ ਤਹਾਂ [1]ਸਿੜ੍ਹੀ ਪਰ ਸ਼ਵ ਇਕ ਦੇਖਾ ॥ ਊਪਰ [2]ਅੰਬਰ ਸ੍ਵੇਤ ਵਿਸੇਖਾ ॥੨੫॥ ਕੇਤਕ ਕਾਸ਼ਟ ਪਰੇ ਸਮੀਪਾ ॥ ਭਏ ਠਾਂਢ ਬੇਦੀ ਕੁਲ ਦੀਪਾ ॥ ਸਿੱਖ ਪੁਤ੍ਰ ਜਬ ਆਨ ਪਹੂਚੇ ॥ ਤਿਨਹਿ ਸੁਨਾਇ ਭਨੇ ਬਚ ਊਚੇ ॥ ੨੬ ॥ ਸਿਖ ਸੁਤ ਹਮਰੇ ਜੇ ਕਹਲਾਵਹੁ ॥ ਮਾਨਹੁ ਬਚਨ ਨ ਸਦਨ ਸਿਧਾਵਹੁ ॥ ਪਰਿਯੋ ਸਿੜ੍ਹੀ ਪਰ ਸ਼ਵ ਇਹੁ ਖਾਵਹੁ ॥ ਜੇ ਨਹਿੰ ਖਾਵਹੁ ਤੌ ਪਛਤਾਵਹੁ ॥ ੨੭ ॥ ਸੁਨ ਬਿਸਮਾਦ ਭਏ ਮਨ ਮਾਹੀਂ ॥ ਧੀਰਜ ਰਹਿਓ ਰਿਦੈ ਕਿਸ ਨਾਹੀਂ ॥ ਅਧਕ ਸੰਗ ਤਜ ਪੁਰ ਦਿਸ ਗਏ ॥ ਬੁੱਢਾ ਭੀ [3]ਝਲ ਮੇਂ ਪ੍ਰਵਸਏ ॥ ੨੮ ॥ [4]ਜੁਗ ਸੁਤ ਇਕ ਲਹਿਣਾ ਤਬ ਰਹੇ ॥ ਤਿਨ ਪਿਖ ਸ੍ਰੀ ਸਤਿਗੁਰ ਬਚ ਕਹੇ ॥ ਤੁਮ ਨਹਿੰ ਗਏ ਠਾਂਢ ਇਹ ਥਾਨਾਂ॥ [5]ਸ਼ਵ ਕੋ ਖਾਹੁ [6]ਬਿਲੰਬਹਿ ਹਾਨਾਂ ॥ ੨੯ ॥ ਨਾਂਹਿ ਤ ਜਾਹੁ ਸਦਨ ਕੋ ਧਾਹੀ ॥ ਦੋ ਮਹਿੰ ਕਰੋ ਏਕ ਮਨ ਭਾਹੀ ॥ ਡਰਤ ਰਿਦੇ ਕੰਪਤ ਤਨ ਸਾਰੇ ॥ ਜੁਗ ਤਾਤਨ ਅਸ ਬੈਨ ਉਚਾਰੇ ॥ ੩੦ ॥ ਹਮ ਸੁਤ ਨਹਿ ਤਜ ਸਕ ਹੈਂ ਸ਼ਾਮੂ ॥ ਕਠਨ ਅਚਨ ਮੁਰਦੇ ਕੋ ਕਾਮੂ ॥ ਕਹਿੰ ਗੁਰ ਨਹਿ ਮਾਨਹੁ ਬਚ ਮੋਰੇ ॥ ਹੁਕਮ ਅਕਾਲ ਨ ਪਸ ਕਛ ਤੋਰੇ ॥ ੩੧ ॥ ਪੁਨ ਲਹਿਣੇ ਕੀ ਦਿਸ ਗੁਰ [7]ਹੇਰਾ ॥ ਠਾਂਢੇ ਧਰਮ ਨ [8]ਤ੍ਰਾਸ ਘਨੇਰਾ ॥ [9]ਰਿਸ ਕਰ ਤਿਸ ਕੋ ਬਚਨ ਉਚਾਰਾ ॥ ਕਿਉਂ ਠਾਂਢੇ ਅਬ ਜਾਹੁ ਸਿਧਾਰਾ ॥ ੩੨ ॥ ਕਹਿਤ ਭਯੋ ਗੁਰ [10]ਠਹੁਰ ਨ ਕੋਈ ॥ ਕਿਤ ਕੋ ਜਾਹੁੰ ਸ਼ਰਨ ਪ੍ਰਭ ਤੋਹੀ ॥ ਸੁਨਤ ਕਹਯੋ ਗੁਰ ਜੇ ਨਹਿੰ ਜਾਵਹੁ ॥ ਤਬ ਬਿਲੰਬ ਬਿਨ ਮੁਰਦਹਿ ਖਾਵਹੁ ॥ ੩੩ ॥

ਦੋਹਿਰਾ ॥ ਸੁਨ ਸ੍ਰੀ ਮੁਖ ਤੇ ਬਚਨ ਕੋ ਸ੍ਰੀ ਲਹਿਣਾ ਤਤ ਕਾਲ ॥
ਤਤ ਛਿਨ ਮੁਰਦੇ ਢਿਗ ਗਯੋ ਸਤਿਗੁਰ ਬਚਨੰ ਪਾਲ ॥ ੩੪ ॥

---

੧ ਅਰਥੀ । ੨ ਕਪੜੇ ਸਫੈਦ ਰੰਗ ਦੇ । ੩ ਝਾੜੀਆਂ । ੪ ਦੋਵੇਂ ਪੁਤਰ ।
੫ ਮੁਰਦੇ ਨੂੰ । ੬ ਦੇਰ ਨੂੰ ਦੂਰ ਕਰੇ । ੭ ਦੇਖਿਆ । ੮ ਡਰ ਬਹੁਤਾ ।
੯ ਗੁਸੇ ਵਿਚ ਆਕੇ । ੧੦ ਟਿਕਾਣਾ ।

ਚੌਪਈ ॥ ਸ੍ਵੈਤ ਸੁ ਬਸਤ੍ਰ ਉਤਾਰਾ ਜਬਹੀ ॥ ਦੇਖਿਯੋ ਨੀਚੇ ਕਛੁ ਨਹਿੰ ਤਬ ਹੀ ॥ ਲਖ ਅਸਚਰਜ ਰਹਿਯੋ ਬਿਸਮਾਈ ॥ ਧਾਇ ਸਤਿਗੁਰੂ ਪਗ ਲਪਟਾਈ ॥ ੩੫ ॥ ਗੁਰ ਉਠਾਇ ਗਰ ਸੰਗ ਲਗਾਯੋ ॥ ਕਹਿਯੋ ਕਿ ਅਬ ਅੰਗਦ ਤੂੰ ਥਾਯੋ ॥ ਪੁਨਾ ਕਹਯੋ ਮੇਰੋ ਜੋ ਰੂਪਾ ॥ ਸੋ ਤੁਮ ਹ੍ਵੈ ਹੋ ਪਰਮ ਸਰੂਪਾ ॥ ੩੬ ॥ ਸਭ ਸਿੱਖਨ ਕੀ ਰਾਖੀ ਟੇਕਾ ॥ ਹਿਰਦੈ ਪੂਰਨ ਤੁਮਰ ਬਿਬੇਕਾ ॥ ਭਾ [1]ਅਵਲੰਬ ਭਲੇ ਜਗ ਤਾਰਨ ॥ ਸਭ ਸਿੱਖਨ ਜਮ ਜਾਲ ਨਿਵਾਰਨ ॥ ੩੭ ॥ ਤੁਝ ਸਮਾਨ ਜਗ ਅਪਰ ਨ ਲਖਿਯੋ ॥ ਨੀਕੇ ਸਿੱਖੀ ਬੀਰਜ ਰਖਿਯੋ ॥ ਤਾਉ ਕਸੌਟੀ ਉਤਰਿਓ ਪੂਰਾ ॥ [2]ਬਾਰਹਿ ਬਨੀ ਭਯੋ ਸੋ [3]ਰੂਰਾ ॥ ੩੮ ॥ ਪ੍ਰੇਮ ਹਰੀ ਤਿਨ ਸਿੱਖਨ ਕਥਾ ॥ ਪੋਟ ਪਦਾਰਥ ਲੀਨੀ ਜਥਾ ॥ ਜਬ ਗੁਰ ਤੇ ਮੁਖ ਫੇਰ ਜੁ ਆਏ ॥ [4]ਢੀਮ [5]ਈਟ ਪੋਟਨ ਮਹਿੰ ਪਾਏ ॥ ੩੯ ॥ ਬਹੁ ਪਛਤਾਪ ਤਿਨ੍ਹੋਂ ਨੇ ਕੀਨਾ ॥ ਗੁਰ ਚਰਨ ਲਖ ਭੇ ਮਨ ਦੀਨਾ ॥ ਗੁਰੂ ਛੋਰ ਧਨ ਲੇ ਹਮ ਆਏ ॥ [6]ਛੂਛੇ ਰਹਿ ਕਰ ਕਛ ਨਹਿੰ ਆਏ ॥ ੪੦ ॥ ਹੇ ਗੁਰੁ ਮੇਰੇ ਇਹੁ ਅਰਦਾਸਾ ॥ ਮਨ ਰਾਖਹੁ ਮਹਿੰ ਦ੍ਰਿੜ ਭਰਵਾਸਾ ॥ ਸੁਨਹੁ ਕਥਾ ਇਤਿ ਸਤਿਗੁਰ ਕੇਰੀ ॥ ਸ੍ਰੀ ਅੰਗਦ ਪਰ ਕ੍ਰਿਪਾ ਘਨੇਰੀ ॥ ੪੧ ॥

ਸਵੱਯਾ ॥ [7]ਜੰਗਮ ਔਝੜ ਜਾਹਿ ਰਚੇ ਨਰ ਨਾਰਨ ਕੇ ਜਿਨ ਚਿੰਨ੍ਹ ਬਨਾਏ ॥ ਜੋਤ ਸਰੂਪ ਅਨੂਪ ਸਰੂਪ ਹੈ ਭੂਪਨ ਭੂਪ ਜੁ ਰਾਵਨ ਰਾਏ ॥ [8]ਆਦਿ [9]ਅਨਾਦਿ [10]ਅਗਾਧ [11]ਅਬਾਧ [12]ਅਰਾਧਤ ਸਾਧ ਸਦਾ ਚਿਤ ਲਾਏ ॥ ਸੋ ਨਾਨਕ ਠਾਨ ਲਈ ਮਨ ਅੰਗਦ ਦੇਹ ਮੈਂ ਜਾਉਂ ਸਮਾਏ ॥

---

੧ ਆਸਰਾ । ੨ ਬਾਰਾਂ ਵੰਨੀ ਸੋਨੇ ਦੇ ਨਿਆਈਂ ਸੁਧ । ੩ ਸੁੰਦਰ ।
੪ ਕਚੀ । ੫ ਪਕੀ । ੬ ਖਾਲੀ । ੭ ਚੇਤਨ ਵਾਲੇ । ੮ ਮੂਢ ਤੋਂ ।
੯ ਹਦ ਤੋਂ ਰਹਿਤ । ੧੦ ਡੂੰਘਾ । ੧੧ ਨਾਸ ਤੋਂ ਰਹਿਤ । ੧੨ ਅਰਾਧਨਾ ।

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸਿੱਖੀ ਪਰਖਨ ਔ ਗੁਰਤਾ ਦੇਵਨ ਪ੍ਰਸੰਗ ਬਰਨਨੰ ਨਾਮ ਇਕਾਸਠਮੋਂ ਮੰਦਰਹਿ ॥ ੬੧ ॥

ਦੋਹਿਰਾ ॥ ਕਰ ਕਾਗਜ ਨਿਜ ਰਿਦੇ ਕੋ [1]ਮਸੂ ਸੁਮੱਤਿ ਬਨਾਇ ॥
ਸ੍ਰੀ ਸਤਿਗੁਰ ਕੋ ਜਸ ਲਿਖਹਿਂ ਤਬਹਿ ਪਰਮ ਗਤ ਪਾਇ ॥ ੧ ॥

ਚੌਪਈ ॥ ਕਰ ਮੈਂ ਕਰ ਲੇ ਕਰ [2]ਅਭਿਰਾਮਾ ॥ ਸ੍ਰੀ ਅੰਗਦ ਸੰਗ ਲੇ ਸੁਖ ਧਾਮਾ ॥ ਧਰਮਸਾਲ ਮਹਿਂ ਆਨ ਬਿਰਾਜੇ ॥ ਜੋ ਸਿੱਖਨ ਕੇ ਸਭ ਸੁਖ ਸਾਜੇ ॥੨॥ ਸ੍ਰੀ ਅੰਗਦ ਬਠਾਏ ਤਿਹ ਕਾਲਾ ॥ ਸੰਗਤ ਸਰਬ ਬੁਲਾਇ ਬਿਸਾਲਾ ॥ ਦੋਨੋਂ ਸੁਤ ਕੋ ਨਿਕਟ ਹਕਾਰਾ ॥ ਆਏ ਸਭ ਧ੍ਰਮਸਾਲ ਮਝਾਰਾ ॥ ੩ ॥ ਅੰਗਦ ਕੋ ਕਰਣ ਯੁਤ ਹੇਰਾ॥ ਲੇ ਪੰਜ ਪੈਸੇ ਏਕ ਨਲੇਰਾ ॥ ਕੀਨ ਪ੍ਰਦੱਛਨ ਚਾਰ ਚੇਫੇਰੈ ॥ ਕਰ ਤੇ ਧਰ ਕਰ ਭੇਟ [3]ਅਗੇਰੈ ॥ ੪ ॥ ਹਾਥ ਜੋਰ ਕੈ ਸੀਸ ਨਿਵਾਯੋ ॥ ਸ੍ਰੀ ਬੁੱਢੇ ਕਰ ਤਿਲਕ ਦਿਵਾਯੋ ॥ ਸ੍ਰੀ ਅੰਗਦ [4]ਵਿਪ੍ਰੀਤਹਿ ਜਾਨਾ ॥ ਤਿਹ ਛਿਨ ਇਹ [5]ਬਿਧ ਬਚਨ ਬਖਾਨਾ ॥ ੫ ॥ ਤੁਮ ਕਰਤਾਰ ਸਰਬ ਸਿਰ ਤਾਜਾ ॥ ਪਰਮ ਪ੍ਰਮੇਸ੍ਵਰ ਸ੍ਰੀ ਮਹਾਰਾਜਾ ॥ ਜਿਸ ਪਗ ਕੋ ਤੁਮ ਨੈਂ ਸਿਰ ਨਾਯੋ ॥ [6]ਉਚਤ ਕੁਸ਼ਟ ਕੇ ਮੈਂ ਲਖ ਪਾਯੋ ॥ ੬ ॥

ਦੋਹਿਰਾ ॥ ਸੁਨ ਕੈ ਸ੍ਰੀ ਗੁਰ ਤਬ ਕਹਿਯੋ ਕ੍ਰਿਪਾ ਰਸੀਲੇ ਨੈਨ ॥
ਪੁਰਖਾ ਬਸ ਤੂਸਨ ਕਰੇ ਬਹੁਰ ਨ ਬੋਲਹੁ ਬੈਨ ॥ ੭ ॥

ਚੌਪਈ ॥ ਜੋ ਉਚਰਹਿਂ ਸੋ ਹੋਵੇ ਸਾਚੀ ॥ ਪੁਨ ਅਸ ਕਰਹੁ ਨ ਗਿਰਾ [7]ਉਬਾਚੀ ॥ ਆਇਸ ਮੰਨਹੁ ਅਸ ਮਤ ਮੇਰੋ ॥ ਭਾ ਸਭ ਕੋ ਗੁਰ ਹੈ ਸਭ [8]ਚੇਰੋ ॥ ੮ ਸਿਮਰਨ ਸੱਤਿਨਾਮ ਪ੍ਰਗਟਾਵਹੁ ॥ ਜਿਹ ਤਿਹ ਸਿੱਖੀ ਰੀਤ ਚਲਾਵਹੁ ॥ ਅਸ ਕਹਿ ਦੀਨ ਪ੍ਰਕਾਸ਼ ਬਿਸਾਲਾ ॥

---

੧ ਸ਼ਾਹੀ। ੨ ਸੁੰਦਰ। ੩ ਅਗੇ। ੪ ਉਲਟ। ੫ ਤਰ੍ਹਾਂ। ੬ ਜੋਗ। ੭ ਮੁੜਕੇ। ੮ ਦਾਸ।

ਜਨ [1]ਮੁਸ਼ਾਲ ਤੇ ਜਗੀ ਮੁਸ਼ਾਲਾ ॥ ੯ ॥ ਜਗ ਮਹਿੰ ਉਲਟੀ ਗੰਗ ਵਹਾਈ ॥ ਸਿਖ ਕੋ ਕਰ ਗੁਰ ਦੀ ਗੁਰਿਆਈ ॥ ਇਸ ਪ੍ਰਕਾਰ ਤਿਹ ਤਖ਼ਤ ਬਠਾਯੋ ॥ ਬਹੁਰੋ ਸਭ ਸੋਂ ਬਚਨ ਅਲਾਯੋ ॥ ੧੦ ॥ ਜੇ ਕੋ ਮੇਰੇ ਹੈਂ ਅਨਸਾਰੀ ॥ ਨਮੋ ਕਰੈ ਇਨ ਪਗ ਸਿਰ ਧਾਰੀ ॥ ਮਮ ਸਰੂਪ ਕੋ ਜੈਸੇ ਜਾਨੈ ॥ ਤਿਸੀ ਪ੍ਰਕਾਰ ਇਹੈ ਮਨ ਮਾਨੈਂ ॥ ੧੧ ॥ ਸੁਨ ਰਜਾਇ ਸਤਿਗੁਰ ਕੀ ਤਬਹੀ ॥ ਗੁਰ ਸੁਤ ਪੁਨ ਤਬ ਸਿੱਖ ਜਿ ਸਬ ਹੀ ॥ [2]ਰੁਖ ਬਿਲੋਕ ਕੈ ਦੋਖ ਨਿਕੰਦਨ ॥ ਉਠ ਤਤਕਾਲ ਕੀਨ ਸਭ ਬੰਦਨ ॥ ੧੨ ॥ ਬਹੁਰੋ ਸ਼ਕਤੀ ਅਸ ਗੁਰ ਦੀਨੀ ॥ ਤ੍ਰੈ ਲੋਕੀ ਸਭ ਕੀਨ ਅਧੀਨੀ ॥ ਨਿਜ ਸਮ ਕਰ ਅਸ ਬਚਨ ਬਖਾਨਾ ॥ ਤੁਮ ਅਬ ਗਮਨਹੁ ਅਪਨ ਸਥਾਨਾ ॥ ੧੩ ॥ ਇਹਾ ਨ ਰਹੀਯੇ ਆਇਸ ਏਹੀ ॥ ਤਤਮੇਂ ਬਾਸਰ ਲੋਪਹੁੰ ਦੇਹੀ ॥ਸੁਨ ਅੰਗਦ ਬੰਦੇ ਦ੍ਵੈ ਹਾਥਾ ॥ ਬੋਲਿਯੋ ਬਚਨ ਲਾਇ ਪਦ ਮਾਥਾ ॥ ੧੪ ॥ [3]ਰਾਵਰ ਕੀ ਰਜ਼ਾਇ ਮਮ ਸੀਸਾ ॥ ਏਕ ਸੁ ਬਿਨੋ ਕਰੋਂ ਜਗਦੀਸਾ ॥ ਤਿਆਗਨ ਤਨ ਕੋ ਸਮਾਂ ਜਿ ਆਹੀ ॥ ਤਬ ਦਰਸੋਂ ਮੈਂ ਆਇਸ ਪਾਹੀ ॥ ੧੫ ॥ ਸੁਨ ਬੋਲੇ ਬੇਦੀ ਕੁਲ ਦੀਪਾ ॥ ਆਵਹੁ ਤੁਮ ਬਿਨ ਸੰਕ ਸਮੀਪਾ ॥ ਪੁਨ ਚਲ ਜਾਵਹੁ ਬਸਹੁ ਖਡੂਰੇ ॥ ਅਸ ਵਿਧ ਕਹਿਯੋ ਸਤਿਗੁਰੂ ਪੂਰੇ ॥ ੧੬ ॥ ਸੰਮਤ ਉਨਹੱਤਰ ਕੇ ਮਾਹੀ ॥ ਅੱਸੂ ਵਦੀ ਪੰਚਮੀ ਆਹੀ ॥ ਗੁਰਤਾ ਦੇ ਗੁਰ ਕੀਨ ਵਿਦਾਈ ॥ ਨਹਿੰ ਮੁਖ ਤੇ ਕਛੁ ਸਕੇ ਅਲਾਈ ॥ ੧੭ ॥ ਆਗਯਾ ਪਾਲਨ ਪੁਨ ਜਿਨ ਕੇਰਾ ॥ ਭਏ ਤਿਆਰ ਚਲਬੇ ਤਿਸ ਬੇਰਾ ॥ [4]ਬਿਰਹੁ ਬਿਛੋਰੇ ਦੁਖ ਬਹੁ ਜਾਨਾ ॥ ਤਉ ਮੁਖ ਤੇ ਨਹਿੰ ਸਕਹਿੰ ਬਖਾਨਾ ॥ ੧੮ ॥ ਹ੍ਵੈ ਅਧੀਨ ਕਰਹੀ [5]ਅਸ਼ਟਾਗੰ ॥

੧ ਦੀਵੇ ਤੋਂ ਦੀਵਾ ਗੁਰੂ ਨਾਨਕ ਦੀਵੇਂ ਤੋਂ ਗੁਰੂ ਅੰਗਦ ਜੀ ਦਾ ਪ੍ਰਕਾਸ਼ ਹੋਇਆ।
੨ ਰੁਚੀ ਤਬੀਅਤ। ੩ ਆਪ ਦੀ ਆਗਿਆ। ੪ ਪ੍ਰੇਮ। ੫ ਡੰਡੋਵਤ ਪ੍ਰਨਾਮ ਲੰਮਾ ਪੈਕੇ।

ਦਹਿੰ ਚਰਨਨ ਕਰ ਅਨਰਾਗੀ ॥ ਮਨ ਸੌਂਪਿਓ ਗੁਨ ਖਾਨੀ ਪਾਸੂ॥
ਤਨ ਗਮਨਿਯੋ ਜਿਤ ਦਿਸ਼ਾ ਅਵਾਸੂ ॥ ੧੯ ॥

ਦੋਹਿਰਾ ॥ ਬਿਦਾ ਹੋਇ ਜਦ ਗੁਰੂ ਤੇ ਸ੍ਰੀ ਅੰਗਦ ਸੁਖ ਰਾਸ॥
ਸਨੇ ਸਨੇ ਆਵਤ ਭਏ ਗ੍ਰਾਮ ਖਡੂਰ [1]ਅਵਾਸ ॥ ੨੦॥

ਚੌਪਈ॥ ਨਿਜਮਾਤਾ ਸਭਰਾਈ ਧਾਮ ॥ ਕੀਆ ਪ੍ਰਵੇਸ਼ ਪੂਰੈਂ ਜਨ ਕਾਮ ॥ ਸੁਤਿ ਆਦਕ ਸਭ ਨਰ ਮਿਲ ਆਏ ॥ ਦਰਸੈਂ ਪਗ ਪਰਸੈਂ ਸਿਰ ਲਾਏ ॥ ੨੧ ॥ ਇਨਹਿ [2]ਬਿਛੋਰਾ ਗੁਰ ਦੁਖ ਦੇਹੈ ॥ ਅਪਰ ਕਿਸੂ ਮਹਿਂ ਰੁਚ ਨ ਲਗੈ ਹੈ ॥ ਇਕ ਨਿਸ ਗ੍ਰਿਹ ਰਹਿ ਪੁਨ ਤਜ ਦਾਇ॥ ਪੁਰ ਬਾਹਿਰ ਇਕ ਸੁੰਦਰ ਥਾਇ॥ ੨੨ ॥ ਬੈਠ ਗਏ ਗੁਰ ਧਿਆਨ ਲਗਾਇ॥ ਸੁਤ ਜਾਨੈ ਪਿਤ ਗੁਰ ਢਿਗ ਗਾਇ॥ ਇਤ ਕਰਤਾਰ ਪੁਰੀ ਪਰਸੰਗਾ॥ ਹਰੀ ਪ੍ਰੇਮ ਸੁਨ ਸਹਿਤ ਉਮੰਗਾ ॥ ੨੩ ॥ ਸ੍ਰੀ ਜਗ ਗੁਰ ਕੋ ਜਹਿ ਦਰਬਾਰਾ ॥ ਹੁਤੋ ਅਗਾਰੀ ਚਲ [3]ਤਰ ਭਾਰਾ ॥ [4]ਸਘਨ ਛਾਉਂ ਸ਼ੋਭਤ ਰਮਣੀਕਾ॥ ਤਿਹ ਬੈਠਤ ਬੇਦੀ ਕੁਲ ਟੀਕਾ ॥ ੨੪ ॥ ਸਾਂਗ ਅਰੰਭੇ ਸਿਖ ਜਿ [5]ਪਲਾਏ॥ ਸੋ ਸੁਨ ਪਰਖਨ ਬਿਧ ਪਛਤਾਏ ॥ ਬਹੁਰੋ ਆਇ ਹਜੂਰ ਅਗਾਰੀ ॥ ਨਿਜ ਔਗੁਨ ਸੰਗ ਬਿਨੈ ਉਚਾਰੀ ॥ ਬਖ਼ਸ਼ਾਵਹਿਂ ਅਰ ਪਾਸ ਰਹੇ ਹੀਂ ॥ ਸੇਵਹਿੰ ਚਰਨ ਕਮਲ ਦੁਖ ਲੇਹੀਂ॥ ਸਬਦ ਅਭਯਾਸ ਹੋਤ ਨਿਤ ਭਾਰੀ ॥ ਗਾਇ ਸ ਪ੍ਰੇਮਹਿਂ ਅਰਥ ਬਿਚਾਰੀ ॥ ੨੬ ॥ ਤੁਰਕਨ ਮਹਿਂ ਮਹਿਮਾਂ ਬਹੁ ਜਾਗੀ ॥ ਆਵਹਿਂ ਦਰਸ ਕਰੈਂ ਵਡਭਾਗੀ ॥ ਸ਼ਰਧਾ ਧਾਰ ਸਥਾਪਹਿਂ ਪੀਰ ॥ ਇਹੁ ਖ਼ੁਦਾਇ ਕੋ ਕਹੈਂ ਸਰੀਰ ॥ ੨੭ ॥ ਆਇ ਮੁਰੀਦ ਹੋਹਿਂ ਬਹੁ ਤੁਰਕਾ ॥ ਸੁਨ ਸੁਨ ਬਚਨ ਹਨੈਂ ਭ੍ਰਮ ਉਰ ਕਾ ॥ [6]ਦਿਜ ਬਾਹਿਜ ਅਰ ਬੈਸ ਘਨੇਰੇ ॥ ਆਵੈ ਸੂਦ੍ਰ ਪਰੈ ਗੁਰ

੧ ਘਰ। ੨ ਵਿਛੋੜਾ। ੩ ਦਰਖਤ। ੪ ਸੰਘਣੀ ਛਾਂ। ੫ ਦੌੜ ਗਏ ਸਨ। ੬ ਪੰਡਤ ਜਾਤੀ ਖਤ੍ਰੀ।

ਪੈਰੇ ॥ ੨੮॥ ਪਰਮ ਗਿਆਨ ਘਨ ਲਖ ਮਨ ਮਾਹੀਂ ਸੇਵਹਿੰ ਚਰਨ ਸ਼ਬਦ ਗੁਰ ਗਾਹੀਂ ॥ ਸੁਨਹਿੰ ਬਚਨ ਬੈਠਹਿੰ ਚਹੁੰ ਓਰੀ ॥ ਧੰਨ ਧੰਨ ਭਨਹੀ ਕਰ ਜੋਰੀ ॥ ੨੯ ॥ ਸਤਿਗੁਰ ਬੀਚ ਬਿਰਾਜਹਿੰ ਐਸੇ॥ [1]ਉਡਗਨ ਬਿਖੈ ਚੰਦ੍ਰਮਾਂ ਜੈਸੇ ॥ ਸਭਹਨ ਕੋ ਉਪਦੇਸ਼ ਬਤਾਵਾ ॥ ਸੁਨਹੁ ਸਿੱਖ ਮਾਨਖ ਤਨ ਪਾਵਾ ॥ ੩੦ ॥ ਦੁਰਲਭ ਅਹੈ ਅਮੋਲ ਪਦਾਰਥ ॥ ਨਿਜ ਸਰੂਪ ਲਖ ਕਰੋ [2]ਸਕਾਰਥ ॥ ਬਿਸਿਅਨ ਸੁਖ ਸਭ ਜੋਨਨ ਮਾਹੀਂ ॥ ਇਕ ਬਿਚਾਰ ਨਰ ਤਨ ਬਿਨ ਨਾਹੀਂ ॥੩੧॥ ਉਰ ਮਹਿ ਇਸ ਬਿਧ ਕਰਹੁ ਬਿਚਾਰਨ॥ ਕੋ ਮੈਂ ਹੋਂ ਕੋ ਜਗ ਕੋ ਕਾਰਨ ॥ ਨਿਰਨੈ ਸੱਤ ਅਸੱਤ ਕਰੀਜੈ ॥ ਤਜਹੁ ਅਸੱਤਿ ਸੱਤਿਗਹਿ ਲੀਜੈ ॥ ੩੨ ॥ ਬਿਨ ਬਿਚਾਰ ਨਰ ਦੇਹ [3]ਅਕਾਰਥ॥ ਨਾਮ ਸਿਮਰ ਜੇ ਲਹਿ ਨ ਪ੍ਰਮਾਰਥ ॥ ਨਿਫਲ ਹੋਤ ਦੁਖ ਕੋ ਅਧਕਾਰੀ ॥ ਤੀਨ ਅਵਸਥਾ ਹਹਿੰ ਅਬਿਚਾਰੀ ॥ ੩੩ ॥

ਦੋਹਿਰਾ ॥ ਬਾਲ ਅਵਸਥਾ ਕੇ ਬਿਖੈ ਏਤੇ ਹੋਤ ਬਿਕਾਰ ॥
ਭ੍ਰਾਂਤ ਜਲਨਤਾ [4]ਚਪਲਤਾ ਇੱਛ ਦੀਨਤਾ ਧਾਰ ॥ ੩੪ ॥

ਚੌਪਈ ॥ ਬਹੁਰੋ [5]ਜੁਬਾ ਅਵਸਥਾ ਪਾਈ ॥ ਕਾਮ [6]ਪਿਸਾਚ ਲਗੈ ਤਬ ਆਈ ॥ ਜਿਨ ਭੋਗਨ ਕੋ ਸੁਖ ਲਖ ਭੋਗੇ ॥ ਸੋ ਸਭ ਦੁਖ ਕੋ ਕਾਰਣ ਸੋਗੇ ॥ ੩੫ ॥ ਸਤਿ ਸੰਤੋਖ ਵਿਰਾਗ ਵਿਚਾਰਾ ॥ ਸ਼ਾਂਤ ਆਤਮਾਂ ਧਨ ਇਹ ਭਾਰਾ ॥ ਤ੍ਰਿਸ਼ਨਾ ਕਾਮ ਸਰਬ [7]ਗਿਲ ਜਾਹੀ ॥ ਬਿਨ ਵਿਚਾਰ ਕੋ ਛੂਟੈ ਨਾਹੀ ॥ ੩੬ ॥

ਦੋਹਿਰਾ ॥ ਬਾਲ [8]ਬੈਸ ਕੋ ਜੁਬਾ ਜਿਮ ਗ੍ਰਾਸ ਲੇਤ [9]ਤਤਕਾਲ ॥
ਤੈਸੇ ਹੀ ਇਸ ਜੁਬਾ ਕੋ ਗ੍ਰਸਤੀ [10]ਜਰਾ ਬਿਸਾਲ ॥ ੩੭ ॥

ਚੌਪਈ ॥ ਜਰਜਰਿ ਭੂਤ ਦੇਹ ਹ੍ਵੈ ਜਾਈ ॥ ਬੁੱਧ ਖੀਣ ਨਹਿ

---

੧ ਤਾਰੇ । ੨ ਸਫਲਾ । ੩ ਨਿਸਫਲ । ੪ ਚੰਚਲਤਾ । ੫ ਜਵਾਨ ਅਵਸਥਾ । ੬ ਪ੍ਰੇਤ । ੭ ਨਿਗਲ ਲੈਂਦੀ ਹੈ । ੮ ਬਾਲ ਅਵਸਥਾ । ੯ ਸੀਘਰ । ੧੦ ਬੁਢੇਪਾ ।

ਨੈਨ ਦਿਸਾਈ ॥ ਕਰਨ ਨ ਸੁਨਹਿ ਸੀਸ ਤਬ ਕਾਂਪੈ ॥ ਤ੍ਰਿਸ਼ਨਾ ਅਧਕ ਹੇਤ ਪਰਤਾਪੈ ॥ ਪੁਨ ਤਤ ਕਾਲ ਗ੍ਰਸੈ [1]ਮ੍ਰਿਤੂ ਆਈ ॥ ਮਹਾਂ ਕਸ਼ਟ ਤਿਸ ਛਿਨ ਨਰ ਪਾਈ ॥ ਤਿਸ ਤੈ ਉਬਰ ਸਕੈ ਨਹਿੰ ਕੋਈ ॥ ਖਾਏ ਮਹਾਂ ਬਲੀ ਥੇ ਜੋਈ ॥ ੩੯ ॥ ਨਿਜ ਕਲਜਾਨ ਚਹਿਤ ਹੈਂ ਜੇਈ ॥ ਸਤਿ ਸੰਗਤ ਮਹਿੰ ਮਿਲ ਹੈਂ ਤੇਈ ॥ ਇਨਕੇ ਬਚਨ ਸੁਨੇ ਉਰ ਮਾਨਹਿੰ ॥ ਕਰ ਨਿਧਯਾਸਨ ਅਨਦ ਸੁ ਠਾਨਹਿੰ ॥੪੦॥ ਦ੍ਰਿਢ ਅਭਿਆਸ ਹੋਇ ਹੈ ਜਬ ਹੀ ॥ ਨਿਜ ਸਰੂਪ ਸਾਖਜਾਤ ਸੁ ਤਬ ਹੀ ॥ ਇਸ ਪ੍ਰਕਾਰ ਸਤਿਗੁਰ ਗੁਨ ਖਾਨੀ ॥ ਉਪਦੇਸੈਂ ਸਿੱਖਨ ਸੁਖ ਸਾਨੀ ॥ ੪੧ ॥ ਉਤ ਸ੍ਰੀ ਅੰਗਦ ਕੀ ਗਤ ਜਥਾ ॥ ਸੁਨ ਸ੍ਰੋਤਾ ਬਰਨੌਂ ਮੈਂ ਤਥਾ ॥ ਗੁਰ ਬਿਯੋਗ ਮਹਿੰ ਬਰਨ ਬਨਾਏ ॥ ਇਲਮ ਗੁਰਮੁਖੀ ਆਦਿ ਜੁ ਥਾਏ ॥ ੪੨ ॥ ਪੁਨਾ ਧਯਾਨ ਅਸ ਗੁਰੂ ਲਗਾਯੋ ॥ ਸ੍ਰੀ ਨਾਨਕ ਤੇ ਰਹਿਯੋ ਨ ਜਾਯੋ॥ ਕਰਤਾਰ ਪੁਰੇ ਤੇ ਅੰਤਰ ਧਿਆਨ ॥ ਪਹੁੰਚੇ ਗੁਰ ਅੰਗਦ ਢਿਗ ਆਨ ॥ ੪੩ ॥ ਵਹਿਰ ਰੂਪ ਨਹਿੰ ਪਿਖਹਿੰ ਅਨੂਪਾ ॥ ਅੰਤਰ ਰੂਪ ਧਯਾਨ ਅਨਰੂਪਾ ॥ ਤਿਹ ਛਿਨ ਰੂਪ ਧਿਆਨ ਮਹਿੰ ਜੋਊ ॥ ਲੀਨ ਛਪਾਇ ਆਦ ਗੁਰ ਸੋਊ ॥੪੪॥ ਖੁਲ੍ਹੇ ਗੁਰੂ ਦੁਤੀਯੇ ਕੇ ਲੋਚਨ ॥ ਦੇਖੇ ਆਗੇ ਸੋਚ ਬਿਮੋਚਨ ॥ ਹਾਥ ਬੰਦ ਪਗ ਕਰ ਪਰਨਾਮਾ ॥ ਆਦਰ ਸੋ ਬਠਾਇ ਸੁਖ ਧਾਮਾ ॥ ੪੫ ॥

ਦੋਹਿਰਾ ॥ ਪੈਂਤੀ ਅੱਖਰ ਭੇਟ ਦੇ ਸ੍ਰੀ ਸਤਿਗੁਰ ਪਗ ਮਾਹਿੰ ॥
ਪਿਖ ਪਿਆਰੇ ਉਪਕਾਰ ਕੋ ਅਤਿ ਪ੍ਰਸੰਨ ਗੁਰ ਥਾਹਿ ॥ ੪੬ ॥

ਚੌਪਈ ॥ ਪੁਨ ਬਰ ਦਯੋ ਪ੍ਰਗਟ ਭਵ ਹੋਹੈ ॥ ਗੁਰਮੁੱਖੀ ਸਿਰ ਇਲਮੰ ਸੋਹੈ ॥ [2]ਅਲਪ ਕਾਲ ਪਢਨੇ ਤੇ ਆਵੈ ॥ ਪਰਮਾਰਥ ਵਿਵਾਹਾਰ ਚਲਾਵੈ ॥ ੪੭ ॥ ਅਸ ਬਰ ਦੇ ਕਰ ਉਠੇ ਗੁਸਾਈਂ ॥

[1] ਮੌਤ । [2] ਥੋੜ੍ਹੇ ਸਮੇਂ ਵਿਚ ।

ਸ੍ਰੀ ਗੁਰ ਅੰਗਦ ਸੰਗ ਚਲਾਈ ॥ ਆਦ ਗੁਰੂ ਕਹਿ ਇਹਾਂ ਰਹਾਵੇ ॥ ਆਗੇ ਕੋ ਪਗ ਮਤ ਤੁਮ ਪਾਵਹੁ ॥ ੪੮ ॥ ਸੱਤਿ ਬਚਨ ਕਹਿ ਤਹਾਂ ਰਹਾਯੋ ॥ ਸਤਿਗੁਰ ਪੁਰ ਕਰਤਾਰਹਿ ਆਯੋ ॥ ਸ੍ਰੀ ਅੰਗਦ [1]ਤ੍ਰਿਨ ਕੁਟੀ ਬਨਾਈ ॥ [2]ਰੋੜਨ ਸੇਜ ਬੀਚ ਤਿਸ [3]ਡਾਈ ॥ ੪੯ ॥ [4]ਝੱਲ ਐਸ ਕੋ ਲਖ ਨ ਸਕਾਈ॥ਬੈਠ ਗਏ ਗੁਰ ਧਿਆਨ ਲਗਾਈ ॥੫੦॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ ਗੁਰੂ ਅੰਗਦ ਜੀ ਗੁਰਤਾ ਦੇਵਨ ਪ੍ਰਸੰਗ ਬਰਨਨੰ ਨਾਮ ਬਾਸਠਮੋਂ ਮੰਦਰਹਿ ॥ ੬੨ ॥

ਦੋਹਿਰਾ ॥ ਕਿਉਂ ਜੰਜਾਰ ਉਰਝਯੋਂ ਮਨਾ ਕਾਜ ਨ ਤੇਰੇ ਕੋਇ ॥
ਸਤਿਗੁਰ ਚਰਨ ਸਰੋਜ ਕੋ ਸੇਵ ਸਦਾ ਸੁਖ ਹੋਇ ॥ ੧ ॥

ਚੌਪਈ ॥ ਅੱਸੂ ਵਦੀ ਵਸੂ ਦਿਨ ਆਯੋ ॥ ਸ੍ਰੀ ਜਗ ਗੁਰ ਕੇ ਮਨ ਅਸ ਭਾਯੋ ॥ ਸ੍ਰਿਗੀ ਚੰਦ ਕੋ ਲੇਕਰ ਸਾਥ ॥ ਰਾਵੀ [5]ਤਟ ਗਮਨੇ ਜਗ ਨਾਥ ॥ ੨ ॥ ਅਸਟ ਬਿਘੇ ਕੋ ਏਕ [6]ਕਿਦਾਰਾ ॥ ਤਹਾਂ ਠਾਂਢ ਹ੍ਵੈ ਬਚਨ ਉਚਾਰਾ ॥ ਸੁਨਹੁ ਤਾਤ ਇਹੁ ਸ਼ੁਭ ਅਸਥਾਨਾ ॥ [7]ਕਾਸਟ ਹਮਰੇ ਡਾਰਹੁ ਆਨਾ ॥ ੩ ॥ ਨੀਕੀ ਬਿਧਹਿ ਤਾਤ ਸਮਝਾਹੀ ॥ ਆਨ ਪ੍ਰਵੇਸੇ ਪੁਨ ਪੁਰ ਮਾਹੀ ॥ [8]ਚਲ ਤਰ ਤਰੇ ਬਿਰਾਜੇ ਆਈ ॥ ਸਰਬ ਸਿੱਖ ਤਹ ਦਰਸ ਦਿਖਾਈ ॥ ੪ ॥

ਦੋਹਿਰਾ ॥ [9]ਚਤਰ ਚਾਦਰੇ [10]ਰੁਚਿਰ ਗੁਰ ਰਾਖਤ ਅਪਨੇ ਪਾਸ ॥
[11]ਬਿਮਲ ਜੁਗਲ ਕੋ ਕਰ ਭਲੇ ਧਰੇ ਸੁ ਰਹੈਂ ਅਵਾਸ ॥

ਚੌਪਈ ॥ ਦ੍ਵੈ ਸਰੀਰ ਪਰ ਪਹਿਰਹਿੰ ਦਯਾਲਾ ॥ ਜਿਨ ਕੇ ਨਾਮ ਤੁਟਹਿੰ ਜਮਜਾਲਾ ॥ ਤਿਹ ਛਿਨ ਭਨਿਯੇ ਸਧਾਰਣ ਤਾਈਂ ॥

੧ ਕੱਖਾਂ ਦੀ ਕੁਟੀਆ । ੨ ਛੋਟੇ ਛੋਟੇ ਮਿਟੀ ਦੇ ਰੋੜੇ । ੩ ਵਿਛਾਈ । ੪ ਪ੍ਰਕਾਸ਼ । ੫ ਕਿਨਾਰੇ । ੬ ਖੇਤੀ । ੭ ਲਕੜਾਂ । ੮ ਪਿਪਲ । ੯ ਚਾਰ ਚਾਦਰਾਂ । ੧੦ ਸੁੰਦਰ । ੧੧ ਉਜਲ ।

ਬਸਤ੍ਰ [1]ਪਖਾਰਹੁ ਜਲ ਮਹਿਂ ਜਾਈ ॥ ੬ ॥ ਸੁਨ ਰਜਾਇ ਲੇ [2]ਪਟ ਨਿਜ ਹਾਥਾ ॥ ਵਹਿਰ ਪਖਾਰੇ ਜਲ ਕੇ ਸਾਥਾ ॥ ਕੀਨੇ ਬਿਮਲ ਪ੍ਰੇਮ ਉਰ ਧਾਰੇ ॥ [3]ਆਤਪ ਸੰਗ ਸੁਕਾਇ [4]ਸਵਾਰੇ ॥ ੭ ॥ ਲੇ ਕਰ ਆਯੋ ਜਬੈ ਸਮੀਪਾ ॥ ਪਿਖ ਬੋਲੇ ਬੇਦੀ ਕੁਲ ਦੀਪਾ ॥ ਅਬ ਨਿਸ ਬੀਤੇ ਹੋਇ ਜੁ ਭੋਰੀ ॥ ਸਰਬ ਸਦਨ ਕੋ ਲਿੰਪ ਬਹੋਰੀ ॥ ੮ ॥ ਊਪਰ ਤਰੇ ਸੂੱਛ ਕੋ ਕਰਿਯੋ ॥ ਤਿਆਰ ਹੋਇ ਸੰਗ ਮੋਰ ਉਚਰਿਯੋ ॥ ਲਖਮੀ ਚੰਦ ਸੁਤਹਿ ਬੁਲਵਾਈ ॥ ਆਗਿਆ ਦੀਨੀ [5]ਸੌਜ ਮੰਗਾਈ ॥ ੯ ॥ ਆਇਸ ਪਾਇ ਸਧਾਰਣ ਜਾਈ ॥ ਨਿਸ ਬੀਤੀ ਜਹਿਂ ਕਹੇ ਗੋਸਾਈਂ ॥ ਅਧਕ ਪ੍ਰੀਤ ਉਰ ਬਹੁਕਰ ਦੀਨਾ ॥ ਸਰਬ ਸਦਨ ਪੁਨ ਲੀਪਨ ਕੀਨਾ ॥ ੧੦ ॥ [6]ਊਰਧ ਤਰੈ ਸੂੱਛ ਕਰ ਸਾਰੇ ॥ ਗਯੋ ਬਹੁਰ ਜਹਿ ਮੋਖ ਉਦਾਰੇ ॥ ਹਾਥ ਜੋਰ ਕੈ ਬਚਨ ਬਖਾਨਾ ॥ ਘਰ ਬਿਲੋਕ ਲਿਹੁ ਕ੍ਰਿਪਾ ਨਿਧਾਨਾ ॥ ੧੧ ॥ ਹ੍ਵੈ ਜਿ ਨੂਨਤਾ ਤਿਸ ਮਹਿਂ ਕਹਿਵਾ ॥ ਦੇਹੁ ਬਤਾਇ ਸੁਧਾਰੋਂ ਤਹਿਵਾ ॥ ਸੁਨ ਕਰ ਉਠੇ ਕ੍ਰਿਪਾਲ ਬਿਸਾਲਾ ॥ ਰੁਚਰ ਬਨਾਈ ਪਿਖ ਧ੍ਰਮਸਾਲਾ ॥ ੧੨ ॥ [7]ਪੁਸ਼ਪ ਕਪੂਰ ਆਦ [8]ਮਹਿਕਾਇ ॥ ਖ਼ੁਸ਼ੀ ਸਧਾਰਣ ਪਰ ਗੁਰ ਥਾਏ ॥ ਆਏ ਪੁਨ [9]ਚਲ ਤਰ ਕੀ ਛਾਈ ॥ ਬੈਠੇ ਸਿੱਖਨ ਸਭਾ ਸੁਹਾਈ ॥ ੧੩ ॥ ਹੋਤ ਕੀਰਤਨ ਨਾਮ ਪ੍ਰਤਾਪਾ ॥ ਜਿਹ ਸੁਨ ਮਿਟਈ ਤੀਨੋ ਤਾਪਾ ॥ ਭਰੇ ਪ੍ਰੇਮ ਉਰ [10]ਮੋਦ ਬਢਾਈ ॥ ਕੇਤਕ ਸੁਨਹਿਂ ਕਿਤਕ ਮੁਖ ਗਾਈ ॥ ੧੪ ॥ ਤਿਹ ਛਿਨ ਬੈਠੇ [11]ਸੋਚ ਬਿਮੋਚਨ ॥ ਸੁਨਤਿਯੋ ਮੁੰਦ ਕਮਲ ਦਲ ਲੋਚਨ ॥ ਲਗੀ ਸਮਾਧ ਅਖੰਡ ਸਰੂਪਾ ॥ ਜਿਹ ਤੇ ਜਾਨੇ ਅਨਦ ਅਨੂਪਾ ॥ ੧੫ ॥ ਸਗਰੇ ਅੰਗ ਅਡੋਲ ਰਹਾਏ ॥ ਚਤਰ

---

੧ ਧੋਵਹੁ । ੨ ਕਪੜੇ । ੩ ਧੁਪ ਨਾਲ । ੪ ਠਪ ਕਰਕੇ । ੫ ਸਮਗਰੀ । ੬ ਉਚੇ ਨੀਵੇਂ । ੭ ਫੁਲ । ੮ ਛਿੜਕਾਏ । ੯ ਪਿਪਲ । ੧੦ ਖੁਸ਼ੀ । ੧੧ ਫਿਕਰ ਨੂੰ ਕਟਣ ਵਾਲੇ ।

ਮਹੂਰਤ ਜਬੈ ਬਿਤਾਏ ॥ ਬਿਕਸੇ ਤਬੈ ਰੁਚਰ ਜੁਗ ਲੋਚਨ ॥ ਬੋਲੇ ਬਾਨੀ ਬੰਧ ਬਿਮੋਚਨ ॥ ੧੬ ॥ ਹੁਕਮ ਸੱਤਿ ਕਰ ਹੈਂ ਸੁਖ ਪਾਈ ॥ ਅੰਮ੍ਰਿਤ ਵੇਲੇ ਜੋਤ ਸਮਾਈ ॥ ਕਰਹੁ ਹਰਖ ਕਛ ਸੋਕ ਨ ਠਾਨਹੁ ॥ ਨਿਰੰਕਾਰ ਭਾਣੋ ਮਿਠ ਮਾਨਹੁ ॥ ੧੭ ॥ ਸੁਨ ਅਸ ਬਚਨ ਮ੍ਰਿਦਲ ਜਗ ਗੁਰ ਕੇ ॥ ਸਿੱਖ ਕੇ ਲੋਚਨ [1]ਜਲ ਢੁਰਕੇ ॥ ਸੁਨ ਸੁਨ ਮਾਨਸ ਆਵੈਂ ਧਾਈ ॥ ਦਰਸ਼ਨ ਕਰੈਂ ਜਨਮ ਫਲ ਪਾਈ ॥ ੧੮ ॥ ਕੇਤਕ [2]ਅਸ ਪਰ ਹ੍ਵੈ ਅਸਵਾਰਾ ॥ ਆਇ ਧਵਾਇ ਬਿਹੀਨ ਅਵਾਰਾ ॥ ਚਾਰ ਬਰਨ ਹਿੰਦੂ ਅਰ ਤੁਰਕਾ ॥ ਆਵਹਿ ਚਲੇ ਕਰੈਂ ਜਸ ਗੁਰ ਕਾ ॥ ੧੯ ॥ ਧਰਮ ਸਾਲ ਪੁਨ ਬੈਠ ਦਯਾਰਾ ॥ ਭਈ ਭੀਰ ਨਰ ਨਾਰ ਹਜਾਰਾ ॥ ਸ੍ਰੀ ਮੁਖ ਸੋਂ ਅਸ ਆਇਸ ਹੋਈ ॥ ਦੇਗ ਅਹਾਰ ਅਚੈ ਸਭ ਕੋਈ ॥ ੨੦ ॥ ਨੀਚ ਕਿ ਊਚ ਰੰਕ ਕੈ ਰਾਨਾ ॥ ਭੋਜਨ ਖਾਇ [3]ਦੇਗ ਤੇ ਨਾਨਾ ॥ ਅਪਨਾ ਕੋ ਨ ਕਰੈ ਪੁਰ ਆਈ ॥ ਸੁਨ ਸਿੱਖਨ ਸਭਹੂਨ ਸੁਨਾਈ ॥ ੨੧ ॥ ਏਕ ਸਹਿਸ ਦੋ ਸਹਿਸਹਿ ਟੋਲਾ ॥ ਆਵਹਿ ਦਰਸ਼ਨ ਕਰਹਿ ਅਮੋਲਾ ॥ ਜੈਕਾਰੇ ਸੁਰ ਊਚ ਅਲਾਵੈਂ ॥ ਸ੍ਰੀ ਨਾਨਕ ਸ੍ਰੀ ਨਾਨਕ ਗਾਵੈਂ ॥ ੨੨ ॥

ਛਪੈ ਛੰਦ ॥

ਨੌਮੀਂ ਕੇ ਦਿਨ ਅਮਰ ਧਰੇ ਮਾਨਖ ਤਨ ਆਏ ॥
[4]ਸਿਵ [5]ਬਿਰੰਚ ਹਰਿ ਸੰਗ ਇੰਦ੍ਰ [6]ਅਲਕਿੰਦ੍ਰ ਸੁਹਾਏ ॥
ਬ੍ਰਹਸਪਤਿ ਜਲ ਪਤਿ ਨਾਥ ਪਤ ਅਹਿ ਉਡਪਤ ਸਬਹੀ ॥
ਤੇਤੀਸ ਕੋਟ ਸੰਮੂਹ ਆਨ ਪਹੁੰਚਤ ਭੇ ਤਬ ਹੀ ॥
ਪੁਨ ਚਤਰ ਬੇਦ ਨਿਜ ਰੂਪ ਧਰ ਪ੍ਰਗਟ ਭਏ ਕਰਤਾਰ ਪੁਰ ॥
ਮਿਲ ਅਨਕ ਭਾਂਤ ਉਸਤਤ ਭਨਹਿ ਅਤ ਉਤਸਵ ਕਰ ਹਰਖ ਉਰ ॥ ੨੩ ॥

---

੧ ਜਲ ਵਗਣ ਲਗ ਪਿਆ । ੨ ਘੋੜੇ । ੩ ਲੰਗਰ ਵਿਚ । ੪ ਸ਼ਿਵ ਜੀ । ੫ ਬ੍ਰਹਮਾ । ੬ ਕੁਬੇਰ ।

ਚੌਪਈ ॥ ਸਪਤ ਰਿਖੀ ਭੀ ਤਹਿ ਛਿਨ ਆਏ ॥ ਭਗਤ ਕਬੀਰ ਆਦ ਸਮਦਾਏ ॥ ਛਿਨਮ ਕੋਟ ਸਕਤੀ ਇਛ ਧਾਰੀ ॥ ਦਰਸ਼ਨ ਹਿਤ ਆਈ ਸੁਖ ਕਾਰੀ ॥ ੨੪ ॥ ਸ੍ਰੀ ਅੰਗਦ ਭੀ ਤਹਿ ਛਿਨ ਆਏ ॥ ਦਰਸ਼ਨ ਪਰਸੇ ਅਤ ਸੁਖ ਪਾਏ ॥ ਜੇ ਮੁਲਤਾਨ ਮਦੀਨੇ ਮਾਹੀ ॥ ਮੱਕੇ ਪੀਰ ਜੁ ਸ਼ਕਤ ਧਰਾਹੀ ॥ ੨੫ ॥ ਭੀਰ ਪ੍ਰਭੂ ਕੇ ਭਈ ਚੁਫੇਰੇ ॥ ਬੰਦਹਿੰ ਜਾਨਹਿੰ ਭਾਗ ਬਡੇਰੇ ॥ ਜਨਮ ਹਮਾਰੋ ਸਫਲੋ ਹੋਵਾ ॥ ਜਗ ਗੁਰ ਕੋ ਇਸ ਛਿਨ ਮਹਿੰ ਜੋਵਾ ॥ ੨੬ ॥ ਤਿਹ ਛਿਨ ਸਿਰੀ ਸੁਲੱਖਣੀ ਆਈ ॥ ਬੰਦਨ ਕਰ ਪਗ ਪਰ ਸਿਰ ਨਾਈ ॥ ਬਹੁਰੋ ਚਾਰ ਪ੍ਰਦੱਖਨਾ ਦੀਨੀ ॥ ਨਿਕਟ ਬੈਠ ਚਿੰਤਾ ਮਨ ਭੀਨੀ ॥ ੨੭ ॥ ਪਿਖ ਅਧੀਨ ਕਰਨਾ ਰਸ ਖਾਨੀ ॥ ਨਿਜ ਮਹਿਲਾ ਸੰਗ ਬੋਲੇ ਬਾਨੀ ॥ ਹੇ ਸੁਮਤੇ ਜੋ ਚਿਤ ਤੁਮ ਚਾਹੀ ॥ ਦੇਹੁੰ ਤੁਮੈਂ ਨਹਿੰ [1]ਬਿਲਮ ਲਗਾਹੀ ॥ ੨੮ ॥ ਕਹਿ ਸ੍ਰੀ ਚੋਣੀ ਜੁਗ ਕਰ ਜੋਰੀ ॥ ਹੇ ਮਮ ਨਾਥ ਅਰਜ ਇਕ ਮੋਰੀ ॥ ਗੁਰਤਾ ਦੀਨੀ ਅੰਗਦ ਤਾਂਈ ॥ ਤੁਮਰੇ ਸੁਤ ਕਸ ਕਰੈਂ ਨ੍ਰਿਬਾਹੀ ॥ ੨੯ ॥ ਨਾਮ ਲਾਜ ਤੁਮਹੀ ਕੋ ਸਾਰੀ ॥ ਇਮ ਕਹਿ ਮੁਖ ਤੇ ਤੂਸਨ ਧਾਰੀ ॥ ਗੁਨ ਖਾਨੀ ਸੁਨ ਕਰਨਾ ਠਾਨੀ ॥ ਬੋਲੇ ਪਤਨੀ ਸੰਗ ਸੁ ਬਾਨੀ ॥ ੩੦ ॥ ਦੋਹਿਰਾ ॥ ਤੀਨ ਬਸਤ ਮਮ ਨਿਕਟ ਥੀਂ ਗੁਰਤਾ ਗ੍ਰਿਹਸਤ ਉਦਾਸ ॥ ਜਸ ਜਸ ਅਧਕਾਰੀ ਲਖੇ ਤਸ ਤਸ ਦੀਨੀ ਤਾਸ ॥ ੩੧ ॥ ਸੇਵਾ ਕੀ ਗੁਰਿਆਈ ਥੀ ਸੋ ਸ੍ਰੀ ਅੰਗਦਹਿ ਦੀਨ ॥ ਬੇਖ ਉਦਾਸੀ ਕੋ ਹੁਤੋ ਸੋ ਸ੍ਰੀ ਚੰਦਹਿ ਚੀਨ ॥ ੩੨ ॥ ਤ੍ਰਿਤੀਏ ਹੁਤੋ ਗ੍ਰਹਸਤ ਢਿਗ ਦਯੋ ਸੁ ਲਖਮੀ ਚੰਦ ॥ ਭਾ ਕਾਰਜ ਅਭਿਰਾਮ ਅਤਿ ਧਾਰਹੁ ਰਿਦੇ ਅਨੰਦ ॥ ੩੩ ॥

ਚੌਪਈ ॥ ਰਿੱਧ ਸਿੱਧ ਸਭ ਹੈ ਕੁਲ ਮਾਹੀਂ ॥ ਪਟ ਧਨ

[1] ਦੇਰ।

ਅੰਨ ਤੋਟ ਕਬ ਨਾਹੀਂ ॥ ਗੁਰੂ ਪੀਰ ਕੇ ਜੋ ਹੈ ਸ੍ਯਾਨਾ ॥ ਤਿਨ ਕੋ ਮਾਨਹਿਂ ਜਗਤ ਮਹਾਨਾ ॥ ੩੪ ॥ ਯਹ ਤੇ ਤਾਤ ਭਏ ਮੁਝ ਤਨ ਤੇ ॥ ਭੇਟਾ ਕਿਉਂ ਨ ਦਿਹੈਂ ਹਿਤ ਮਨ ਤੇ ॥ ਕਰਾਮਾਤ ਹ੍ਵੈ ਹੈ ਇਨ ਮਾਹੀਂ ॥ ਸਿੱਖ ਹਮਾਰੇ ਸਰਬ ਪੁਜਾਹੀਂ ॥ ੩੫ ॥ ਜਗਤਿ ਬਿਰਾਜਹਿਂ ਸਭ ਤੇ ਊਚੇ ॥ ਇਨ ਕੀ ਸਮਤਾ ਕੋ ਨ ਪਹੂਚੇ ॥ ਸਿਰੀ ਚੰਦ ਕਾ ਪੰਥ ਬਧੈ ਹੈ ॥ ਦਾਸ ਸੁ ਲਖਮੀ ਬੰਸ ਫਲੈ ਹੈ ॥ ੩੬ ॥ ਅਸ ਕਹਿ ਧੀਰਜ ਦੀਨ ਬਹੋਰੇ ॥ ਭੂਸਨ ਭੇ ਸਿੱਖਨ ਸਿਰਮੋਰੇ ॥ ਸ੍ਰੀ ਅੰਗਦ ਪੁਨ ਸੁਤ ਤਿਹਕਾਲਾ ॥ ਹਾਥ ਬੰਦ ਬੂਝਤ ਭੇ ਦਿਆਲਾ ॥ ੩੭ ॥ ਅੰਤਮ ਸੰਸਕਾਰ ਕਸ ਠਾਨਹਿਂ ॥ ਜਸ ਆਗਿਆ ਦਿਹੁ ਤਸ ਹਮ ਮਾਨਹਿਂ ॥ ਭੇ ਪ੍ਰਸੰਨ ਤਬ ਬਚਨ ਅਲਾਯੋ ॥ ਆਸਾ ਰਾਗ ਸ਼ਬਦ ਜੋ ਗਾਯੋ ॥ ੩੮ ॥ ਪੁਨ ਜਸ ਕੀਨੀ ਹਮ ਪਿਤ ਕੇਰੀ ॥ ਤੈਸੇ ਤੁਮ ਕਰਹੋ ਬਿਨ ਦੇਰੀ ॥ ਸਿਖ ਭੀ ਹਮਰੇ ਕਰਹੈਂ ਐਸੇ ॥ ਹਮ ਪੀਛੇ ਤੁਮ ਕਰਹੋ ਜੈਸੇ ॥ ੩੯ ॥ ਸੱਤਿ ਬਚਨ ਸਭ ਨੇ ਤਬ ਕੀਨਾ ॥ ਆਗਿਆ ਸਤਿਗੁਰ ਮੈਂ ਹਿਤ ਦੀਨਾ ॥ ਦਿਵਸ ਬੀਤਿਯੋ ਨਿਸ ਪੁਨ ਆਈ ॥ ਦੀਪ ਮਾਲ ਪੁਰ ਸਾਰੇ ਥਾਈ ॥ ੪੦ ॥ ਠੌਰ ਠੌਰ ਮੈਂ ਲਗਯੋ ਦਿਵਾਨਾ ॥ ਹੋਵੈ ਕੀਰਤਨ ਸ਼ਬਦ ਮਹਾਨਾ ॥ ਸਕਲ ਰੈਨ ਮਹਿਂ ਜਾਗ੍ਰਨ ਕੀਨਾ ॥ ਗੁਰ ਸ਼ਰਧਾ ਮਹਿ ਮਨ ਜਿਨ ਭੀਨਾ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ ਆਦਿ ਗੁਰੂ ਜੋਤੀ ਜੋਤ ਸਮਾਵਨ ਤਿਆਰੀ ਪ੍ਰਸੰਗ ਬਰਨਨੰ ਨਾਮ ਤ੍ਰੇਸਠਮੋਂ ਮੰਦਰਹਿ ॥ ੬੩ ॥

ਦੋਹਿਰਾ ॥ ਦੀਪਕ ਸਤਿਗੁਰ ਸ਼ਬਦ ਕਰ ਮਨ ਮੰਦਰ ਮੈਂ ਬਾਰ ॥
ਤਮ ਅਗਿਆਨ ਨਿਵਾਰ ਕੈ ਸਾਰ ਅਸਾਰ ਬਿਚਾਰ ॥ ੧ ॥

ਚੌਪਈ ॥ ਜਾਗ੍ਰਤ ਹੋਯੋ ਸਭ ਨਿਸ ਮਾਹੀ ॥ ਜਬ ਨਿਸ ਡੇਢ ਸੁ ਪਹਿਰ ਰਹਾਹੀ ॥ ਸ੍ਰੀ ਸਤਿਗੁਰ ਉਠ ਕੀਨ ਸਨਾਨਾ ॥ ਪੁਨ

ਸਭ ਸੰਗਤ [1]ਮੱਜਨ [2]ਠਾਨਾ ॥ ੨ ॥ ਗੁਰੁ [3]ਆਸਨ ਤਬ ਸੂੱਛ ਕਰਾਯੋ ॥ ਬੈਠੇ ਸਭ ਕੋ ਦਰਸ ਦਿਖਾਯੋ ॥ [4]ਅਮਰ ਜੁ ਨਰ ਤਨ ਧਰ ਕੈ ਆਏ ॥ ਠਾਂਢੈ ਸਨਮੁਖ ਉਪਮਾ ਗਾਏ ॥ ੩ ॥

ਛਪੈ ॥

ਭਾਉ ਭਗਤ ਬਿਸਤਾਰ ਗੁਰੂ ਸਿੱਖੀ ਜਗ ਕੀਨੀ ॥
ਪੂਰਬ ਸਾਧਨ ਮੁਕਤ ਕਰਨ ਔਰੇ ਬਿਧ ਚੀਨੀ ॥
ਤਿਨ ਤੇ ਤੁਮੇਂ ਸੁਖੈਨ ਕੀਨ ਇਹੁ ਰੀਤ ਨਵੀਨੀ ॥
ਗਾਡੀ ਰਾਹੁ ਚਲਾਇ ਨਰਨ ਕੋ ਸ਼ੁਭ ਮਤ ਦੀਨੀ ॥
ਪ੍ਰਭ ਨਮੋਂ ਨਮੋਂ ਪੁਨ ਪੁਨ ਨਮਹ ਚਰਨ ਸ਼ਰਨ ਤਾਰਨ ਤਰਨ ॥ ਦੁਖ ਦਰਨ ਕਰਨ ਸੁਖ ਹਰਨ [5]ਅਘ ਸ੍ਰੀ ਨਾਨਕ ਕਾਰਨ ਕਰਨ ॥ ੪ ॥

ਦੋਹਿਰਾ ॥ ਕਰ ਉਸਤਤਿ ਇਸ ਭਾਂਤ ਕੀ ਥਿਰੇ ਬੀਚ ਦਰਬਾਰ ॥
ਦਰਸ਼ਨ ਹਿਤ ਨਰ ਆਵਹੈਂ ਹੋਵੈ ਜੈ ਜੈ ਕਾਰ ॥ ੫ ॥

ਚੌਪਈ ॥ ਕਿਤਕ ਸਿੱਖ ਤਬ ਠਾਂਢੇ ਦਰਸੈਂ ॥ ਬੈਠੇ ਕੇਤਕ ਦਰਸ਼ਨ ਪਰਸੈਂ ॥ ਬਿਛਰਨ ਬਾਤ ਰਿਦੈ ਜਬ ਆਨੀ ॥ ਛੁਟਤ ਭਯੋ ਸਭ [6]ਦ੍ਰਿਗ ਤੇ ਪਾਨੀ ॥ ੬ ॥ ਜਨ ਕਰਨਾ ਰਸ ਬਹੁਤ ਸਰੀਰਾ ॥ ਧਰੇ [7]ਬਿਸੂਰਤ ਹੋਇ ਅਧੀਰਾ ॥ਗੁਰੂ ਗਯਾਨ ਘਨ ਪਿਖ ਸਭ ਤਾਈਂ ॥ ਸ੍ਰੀ ਮੁਖ ਤੇ ਮ੍ਰਿਦ ਗਿਰਾ ਅਲਾਈ ॥ ੭ ॥ ਤਨ ਸਨੇਹ ਸਭ ਝੂਠੋ ਜਾਨਹੁ॥ ਕਿਉਂ ਬਿਖਾਦ ਏਤੋ ਮਨ ਠਾਨਹੁ ॥ ਏਹ ਮਿਲਨ ਬਿਛਰਨ ਇਸ ਭਾਂਤੀ ॥ ਹੋਤ ਦਿਵਸ ਪੁਨ ਪਾਵਹਿ ਰਾਤੀ ॥ ੮ ॥ ਜੋ ਨਰ ਮਿਲੇ ਸ਼ਬਦ ਕੇ ਸੰਗਾ ॥ ਰਹੇ ਸਦੀਵ ਰਾਚ ਹਿਤ ਰੰਗਾ ॥ ਤੇ ਨਹਿੰ ਬਿਛਰਹਿੰ ਬਹੁਰ ਕਦਾਈ ॥ ਜਿਉਂ [8]ਅੰਭੇ ਮਹਿੰ ਨੀਰ ਮਿਲਾਈ ॥ ੯ ॥ ਮੁਝ ਸੋਂ ਮਿਲਨੇ ਕੀ ਜਿਹ ਚਾਹੀ ॥ ਕਬਹਿ

੧ ਇਸ਼ਨਾਨ । ੨ ਕੀਤਾ । ੩ ਆਸਣ । ੪ ਦੇਵਤੇ । ੫ ਪਾਪ । ੬ ਅਖਾਂ ਵਿਚੋਂ । ੭ ਝੁਰਦੇ । ੮ ਜਲ ਵਿਚ ।

ਬਿਛਰਨੋ ਭਾਵੈ ਨਾਹੀਂ ॥ ਨਰ ਸ਼ਬਦ ਕਰਹਿੰ ਅਭਿਯਾਸੇ॥ ਸ੍ਰਵਨ ਮਨਣ ਨਿਤ ਪ੍ਰਤ ਨਿਧਯਾਸੇ॥ ੧੦ ॥ ਨਿਰ ਸੰਦੇਹ ਮਿਲੈਂ ਮੁਝ ਸੰਗਾ ॥ ਬਹੁਰ ਨ ਬਿਛਰੈਂ ਹ੍ਵੈ ਇਕ ਰੰਗਾ ॥ ਤਾਂਤੇ ਤੁਮ ਅਬ ਤਜਹੁ [1]ਬਿਖਾਦਾ ॥ ਗਾਵਹੁ ਸ਼ਬਦ ਕਰੋ ਅਹਿਲਾਦਾ ॥ ੧੧ ॥ ਇਸ ਪ੍ਰਕਾਰ ਉਪਦੇਸ਼ ਘਨੇਰਾ ॥ ਦੇ ਕਰ ਗੁਰ ਅਗਿਆਨ [2]ਕਟੇਰਾ ॥ਹੋਤ ਭਯੋ [3]ਅਰਣੋਦਯ ਕਾਲਾ ॥ ਸਿੱਖ ਗਾਹਿੰ ਧੁਨ ਸ਼ਬਦ ਬਿਸਾਲਾ ॥ ੧੨ ॥ ਪੁਨ ਗੁਰ ਕਹਿਯੋ ਕਨਾਤ ਤਨੀਜੈ ॥ ਚਹੁ ਦਿਸ ਮਾਹਿੰ ਘੇਰ ਕਰ ਲੀਜੈ ॥ ਸਭ ਕਨਾਤ ਕੇ ਪਾਸ ਬਠੀਜੈ ॥ ਰਟਨ ਵਾਹਿਗੁਰੂ ਮੁਖ ਤੇ ਕੀਜੈ ॥ ੧੩ ॥ ਸਿਰੀ ਚੰਦ ਪੁਨ ਲਖਮੀ ਦਾਸ॥ਸ੍ਰੀ ਅੰਗਦ [4]ਬ੍ਰਿਧ ਬੈਠੇ ਪਾਸ ॥ ਤਾਨ ਕਨਾਤ ਭਲੀ ਬਿਧ ਦੀਨੀ ॥ ਸ੍ਰੀ ਅੰਗਦ ਕੋ ਆਗਿਆ ਕੀਨੀ ॥ ੧੪ ॥ ਜਪੁਜੀ ਪਢੋ ਊਚ ਧੁਨ ਲਾਏ ॥ ਪੀਛੇ ਸ਼ਬਦ ਸੁ ਆਸਾ ਗਏ ॥ ਜਪੁਜੀ ਪਠਿਯੋ ਭੋਗ ਜਬ ਪਾਯੋ॥ ਸੱਤਿਨਾਮ ਸ੍ਰੀ ਵਾਹਿਗੁਰੂ ਗਾਯੋ ॥ ੧੫ ॥ ਸ੍ਰੀ ਗੁਰ [5]ਅੰਬਰ ਮੁਖ ਪਰ ਆਇ ॥ [6]ਪੌਢ ਰਹੇ ਸਿੱਖਨ ਸੁਖਦਾਇ ॥ ਸ੍ਰੀ ਅੰਗਦ ਪੁਨ ਸਬਦ ਉਚਾਰਾ ॥ ਹੋਤ ਭਯੋ ਤਬ ਜੈ ਜੈ ਕਾਰਾ ॥ ੧੬ ॥

ਦੋਹਿਰਾ ॥ ਇਕ ਬਿਵਾਨ [7]ਮਨਹਰ ਮਹਾਂ [8]ਪੁੰਜ ਮਨੀ ਜਿਸ ਮਾਂਹਿੰ॥
ਅਤਿ ਪ੍ਰਕਾਸ਼ ਸੰਯੁਕਤ ਸੋ ਕੌਨ ਕਹੈ ਛਬ ਤਾਹਿੰ ॥ ੧੭ ॥

ਚੌਪਈ ॥ ਜਹਾ ਬਿਰਾਜੇ ਬੇਦੀ ਦੀਪਾ ॥ ਇਸਥਿਰ ਭਯੋ ਸੁ ਆਇ ਸਮੀਪਾ ॥ ਤਬ ਪ੍ਰਕਾਸ਼ ਐਸੇ ਤਹਿ ਭਯੋ ॥ ਸਭ ਕੇ ਮਨ ਮਹਿੰ ਅਚਰਜ ਥਯੋ ॥ ੧੮ ॥ ਭੇ ਅਰੂਢਨ ਗੁਰ ਤਿਹ ਮਾਂਹੀਂ ॥ ਇਹੁ ਲੀਲ੍ਹਾ ਕਿਨ ਲਖੀ ਸੁ ਨਾਂਹੀਂ ॥ ਗਮਨ ਕੀਨ [9]ਊਰਧ ਕੀ ਓਰਾ ॥ ਜੈ ਜੈ ਕਾਰ ਹੋਤ [10]ਘਨਘੋਰਾ ॥ ੧੯ ॥ ਸੁਰ [11]ਅਰਜਨ ਤਰ ਕੁਸਮ

੧ ਝਗੜਾ। ੨ ਦੂਰ ਕੀਤਾ। ੩ ਸੂਰਜ ਚੜ੍ਹਨ ਦਾ ਸਮਾਂ। ੪ ਬਾਬਾ ਬੁੱਢਾ ਜੀ। ੫ ਕਪੜਾ। ੬ ਸੌਂ ਗਏ। ੭ ਸੁੰਦਰ। ੮ ਸਮੂੰਹ। ੯ ਉਪਰ ਅਕਾਸ਼ ਦੀ ਤਰਫ। ੧੦ ਇਕ ਰਸ। ੧੧ ਕਲਪ ਬ੍ਰਿਛ।

ਬੂਖਾਵਹਿਂ ॥ [1]ਚਾਰੁ ਚਮਰ ਚਹੁ ਦਿਸਨ ਢੁਰਾਵਹਿਂ ॥ ਬਿਸਨਾਦਕ ਚੰਦਨ ਚਰ ਚਾਹੀਂ ॥ ਕਰਹਿਂ ਆਰਤੀ ਸੰਖ ਬਜਾਹੀਂ ॥ ੨੦ ॥ ਬੇਦ ਉਸਤਤੀ ਮੁਖਹੁ ਉਚਾਰੀ ॥ [2]ਗੰਧ੍ਰਬ ਗਾਵਹਿਂ ਗੁਨ ਸੁਖਕਾਰੀ ॥ ਚਲੇ ਅਕਾਸ ਪੰਥ ਅਸ ਜਾਵਹਿਂ ॥ ਅਤ ਉਤਸ਼ਵ ਕਰ ਅਨਦ ਬਢਾਵਹਿਂ ॥ ੨੧ ॥

ਦੋਹਿਰਾ ॥ ਹੁਤੀ ਸਕਤ ਜਹਿਂ ਲਗ ਜਿਸਹਿ ਸ੍ਰੀ ਨਾਨਕ ਪਹੁਚਾਇ ॥
ਹਟੇ ਸੰਗ ਤੇ ਦੇਵ ਸਭ ਚਰਨਨ ਸੀਸ ਨਿਵਾਇ ॥ ੨੨ ॥
ਸੱਚ ਖੰਡ ਸ੍ਰੀ ਗੁਰ ਗਏ ਕੀਨ ਤਾਂਹਿਂ ਬਿਸ੍ਰਾਮ ॥
[3]ਭੂ ਤਲ ਮਹਿਂ ਜੈਸੇ ਭਈ ਸੁਨਹੁ ਕਥਾ ਅਭਿਰਾਮ ॥੨੩॥

ਚੌਪਈ ॥ ਜੋਤੀ ਜੋਤ ਸਮਾਨ ਨਿਸ਼ਾਨੀ ॥ ਤਿਹ ਛਿਨ ਸਭ ਮੇ ਮਨ ਮਹਿਂ ਜਾਨੀ ॥ ਲੋਚਨ ਤੇ [4]ਅਸ਼੍ਰੂਨ ਕੋ ਗੇਰੈਂ ॥ ਧੰਨ ਗੁਰ ਨਾਨਕ ਮੁਖ ਸਭ [5]ਟੇਰੈਂ ॥ ੨੪ ॥ ਹੋਣ ਲਗੀ ਸਭ ਸੌਜ ਤਿਆਰੇ ॥ ਸੰਦਲ ਧਰਯੋ ਆਨ ਬਹੁ ਭਾਰੇ ॥ ਇਤਨੇ ਮਹਿ ਪਠਾਨ ਬਹੁ ਆਏ॥ ਦਰਸਨ ਕਰਨ ਰਿਦੈ ਲਲਚਾਏ ॥ ੨੫ ॥ ਸ਼ਸਤ੍ਰਨ ਯੁਕਤ ਸੁ [6]ਮਨਜ ਘਨੇਰੇ ॥ ਹੁਤੇ ਮੁਰੀਦ ਗੁਰੂ ਪਗ ਕੇਰੇ ॥ ਚਹੁ ਦਿਸ ਤਨੀ ਕਨਾਤ ਬਿਸਾਲਾ ॥ ਕਿਸਹੂੰ ਨ ਦਰਸ ਹੋਤ ਤਿਹ ਕਾਲਾ ॥ ੨੬ ॥ ਖਰੇ ਲੋਕ ਚਹੁ ਦਿਸ ਰਖਵਾਰੀ ॥ਤਿਨ ਸੋਂ ਖਾਨਨ ਗਿਰਾ ਉਚਾਰੀ॥ ਤੁਮ ਹੋ ਸਿੱਖ ਗੁਰੂ ਗੁਨ ਖਾਨੀ ॥ ਹਮ ਮੁਰੀਦ ਹੈਂ ਸਭ ਜਗ ਜਾਨੀ॥ ੨੭ ॥ ਆਖਰ ਕੋ ਦਰਸਨ ਇਸ ਕਾਲਾ ॥ ਹਮ ਕੋ ਕਰਨੇ ਦੇਹੁ ਕ੍ਰਿਪਾਲਾ ॥ ਕਹੈਂ ਸਿੱਖ ਜੇ [7]ਆਤ ਅਗੇਰੇ ॥ ਕਰ ਲੇਤੇ ਦਰਸ਼ਨ ਗੁਰ ਕੇਰੇ ॥ ੨੮ ॥ ਅਬ ਬੰਦਨ ਕਰ ਲੇਹੁ ਇਸ ਥਾਈ ॥ ਦੋਖ ਨਿਕੰਦਨ ਹੈ ਸਭ ਜਾਈ ॥ ਕਹੈਂ ਪਠਾਂ ਦੂਰੋਂ ਹਮ ਆਏ ॥ ਅਬ

---

੧ ਸੁੰਦਰ ਚੌਰ। ੨ ਦੇਵਤਿਆਂ ਦੇ ਗਾਵੀਐ। ੩ ਪ੍ਰਿਥਵੀ ਤੇ। ੪ ਹੰਝੂ ਪਾਣੀ ਦੇ ਤੁਪਕੇ। ੫ ਉਚਾਰਦੇ ਹਨ। ੬ ਮਨੁਖ। ੭ ਪਹਿਲੇ ਆਉਂਦੇ।

ਨਿਰਾਸ ਹਮ ਕਿਉਂ ਕਰ ਜਾਏਂ ॥ ੨੯ ॥ ਹੇ ਢਿਗ ਦਰਸਹੁ ਜਿਮ ਤੁਮ ਨੀਕੇ ॥ ਤਿਉਂ ਹਮ ਜਾਵਹਿੰ ਪੀਰ ਨਜੀਕੇ ॥ ਭਨਿਯੋ ਸਿਖਨ ਅਸ ਹਠ ਨਹਿੰ ਕਰਿਯੇ ॥ ਦਰਸਨ ਕਰਨ ਸਮਾਨ ਬਿਚਰਿਯੇ॥੩੦॥ ਕਰੇਂ ਹੱਠ ਬਹੁ ਖਾਨ ਅਲਾਵੈਂ ॥ ਹੈਂ ਹਮ ਪੀਰ ਸੁ [1]ਮਜਲ ਪੁਚਾਵੈਂ ॥ ਇਮ ਹਠ ਕਰਕੇ ਭੇ ਤਹਿ ਠਾਂਢੇ ॥ ਡਰੈਂ ਨ [2]ਰਾਰ ਕਰਨ ਤੇ [3]ਗਾਢੇ ॥ ੩੧ ॥ [4]ਸਨਧ ਬੱਧ ਸਿਖ ਹ੍ਵੈਕਰ ਆਇ ॥ ਬਲ ਕਰ ਤਿਨ ਕੋ ਚਹਿਤ ਹਟਾਇ ॥ ਸਿਰੀ ਚੰਦ ਗੁਰ ਅੰਗਦ ਆਨ ॥ ਕੀਨ ਗੁਰਮਤਾ ਗ੍ਯਾਨੀ ਜਾਨ ॥ ੩੨ ॥ ਪੁਨਾ ਸਭਨ ਸੋਂ ਊਚ ਉਚਾਰੇ ॥ ਕਿਉਂ ਤੁਮ ਕਰਤੇ ਰਾਰ ਅਪਾਰੇ ॥ ਗੁਰ ਪੂਰੇ ਕੀ ਲੇਹੁ ਅਵਾਜਾ ॥ ਜਸ [5]ਨਿਦੇਸ ਹ੍ਵੈ ਕਰਹੁ ਸੁ ਕਾਜਾ ॥ ੩੩ ਭਲੀ ਭਲੀ ਸਭ ਨੇ ਤਬ ਮਾਨੀ ॥ ਕਰ ਅਰਦਾਸ ਕਨਾਤ ਉਠਾਨੀ ॥ ਬਸਤਰ ਯੁਕਤ ਸੇਜ ਤਹਿ ਦੇਖੀ ॥ ਦੇਹ ਨਾਂ ਭਏ ਅਚਰਜ ਵਿਸੇਖੀ ॥ ੩੪ ॥ ਕਿਉਂ ਤੁਮ ਕੀਨੋ ਇਤਨੋ ਝਗਰਾ ॥ ਸਤਿਗੁਰ ਆਪ ਨਿਬਾਹਿਯੋ ਸਗਰਾ ॥ ॥ ਅੰਤ੍ਰ ਧਿਆਨ ਭੇ ਰਹੀ ਨ ਦੇਹੀ ॥ ਆਇ ਪਿਖੋ ਮਿਟ ਜਾਇ ਸੰਦੇਹੀ ॥ ੩੫ ॥

ਸਵੱਯਾ ॥ ਲੀਨ ਉਤਾਰ ਕਨਾਤ [6]ਸ਼ਿਤਾਬ ਗਏ ਢਿਗ ਹ੍ਵੈ ਦਰਸੈਂ ਨਰ ਨਾਰੀ ॥ ਹੈ ਸਿਹਜਾ ਪਰ ਚੀਰ ਪਰਿਯੋ ਪਿਖ ਜੈ ਗੁਰ ਜੈ ਗੁਰ ਊਚ ਉਚਾਰੀ ॥ ਸ੍ਰੀ ਸੁਖ ਕੰਦ ਗੁਬਿੰਦ ਮੁਕੰਦ ਸੁ ਨਾਮ ਕੋ ਲੇਕਰ ਬੰਦ ਨ ਕਾਰੀ ॥ ਹੋਇ ਅਚੰਭ ਰਹੇ ਹਿਰਦੇ ਤਿਹ ਠਾਂ ਨਰ ਜੇ ਸਭ ਕੀ ਮਤ ਹਾਰੀ ॥ ੩੬ ॥

ਛਪੈ ॥

ਤੁਰਕਨ ਅੰਬਰ ਏਕ ਏਕ ਤਬ ਸਿੱਖਨ ਲੀਆ ॥
ਸਗਰ ਝਗਰ ਗਾ ਨਿਬਰ ਹਰਖ ਉਰ ਦੁਹ ਦਿਸ ਕੀਆ ॥

੧ ਟਿਕਾਣੇ ਤੇ। ੨ ਝਗੜਾ। ੩ ਇਸਥਿਤ। ੪ ਹਥਿਆਰ ਸਹਿਤ। ੫ ਆਗਿਆ। ੬ ਸੀਘਰ।

ਸਿੱਖਨ ਲੇ ਕਰ ਚੀਰ ਚਿਤਾ ਚੰਦਨ ਕੀ ਰਚ ਕਰ ॥
ਨਿਜ ਮੁਖ ਜਹਿੰ ਗੁਰ ਕਹਿਯੋ ਤਹਾਂ ਦੀਯ [1]ਦਾਹ ਭਲੇ ਧਰ॥
ਪੁਨ ਹੁਤੇ ਮੁਰੀਦ ਸੁ ਪਟਹਿ ਲੇ ਨੀਕੇ ਤਹਿ ਦਫਨਾਇਦਿਯ॥
ਇਉਂ ਬਾਦ ਬਿਖਾਦ ਮਿਟਾਇ ਸਭ ਦੁਹੂ ਦਿਸਨ ਅਹਿਲਾਦ ਕਿਯ ॥ ੩੭ ॥

ਦੋਹਿਰਾ ॥ ਸੰਮਤ ਇਕ ਘਟ ਸੱਤਰੰ ਦਸ ਦਿਨ ਔ ਦਸ ਮਾਸ ॥
ਅੱਸੂ ਵਦੀ ਤਿੱਥ ਦਸਮੀ ਲੀਨ ਜੋਤ ਗੁਰ ਖਾਸ ॥ ੩੮ ॥

ਚੌਪਈ ॥ ਸ੍ਰੀ ਅੰਗਦ ਭੇ ਅੰਤਰ ਧਿਆਨਾ ॥ [2]ਤਾਤਨ ਸੰਸਕਾਰ ਕਰਵਾਨਾ ॥ ਜਸ ਗੁਰ ਕੀਨੋ ਨਿਜ ਪਿਤ ਕੇਰਾ ॥ ਤਸ ਬਿਧ ਕੀਨੋਂ ਸੁਤਨ ਭਲੇਰਾ ॥ ੩੯ ॥ ਪ੍ਰਥਮ ਸੁ ਚੌਥੇ ਦਿਵਸ ਦੁਸਹਿਰੇ ॥ ਪੰਚਾਂਮ੍ਰਤ ਕੀਨੇ ਅਤ ਗਹਿਰੇ ॥ ਪੰਦ੍ਰ ਸੋਲਮੇਂ ਦਿਵਸ ਸਤਾਰੇ ॥ ਯੱਗ ਕਰੇ ਦੇ ਦਾਨ ਅਪਾਰੇ ॥ ਸ੍ਰੀ ਗੁਰ ਕਥਾ ਕਹੀ ਕਛ ਥੋਰੀ ॥ ਸਰਬ ਕਹਿਨ ਕੀ ਸ਼ਕਤ ਨ ਮੋਰੀ ॥ ਦੀਨ ਜਥਾ ਮਤ ਗੁਰ ਤਸ ਬਰਨੀ ॥ ਸ੍ਰੋਤਾ ਵਕਤਾ ਕੇ ਦੁਖ ਹਰਨੀ ॥ ੪੦ ॥

ਦੋਹਿਰਾ ॥ ਪਠੈ ਸੁਨੈ ਮਨ ਲਾਇ ਜੋ ਮਨ ਬਾਂਛਤ ਫਲ ਪਾਇ ॥
ਨਸੈਂ ਪਾਪ ਬਹੁ ਜਨਮ ਕੇ ਅੰਤਹ ਗੁਰ ਪੁਰ ਜਾਇ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਪ੍ਰਿਥਮ ਮਹਿਲੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਵਨ ਪ੍ਰਸੰਗ ਬਰਨਨੰ ਕਵਿ ਸੰਤ ਰੇਂਣ ਪ੍ਰੇਮ ਸਿੰਘ ਭਾਖਾ ਵਿਰਚਯਤੇ ਨਾਮ ਚੌਸਠਮੋਂ ਮੰਦਰਹਿ ॥ ੬੪ ॥

ਸ੍ਰੀ ਪ੍ਰਿਥਮ ਗੁਰ ਗਾਥਾ ਸ਼ੁਭ ਸਮਾਪਤੰ ॥ ੧ ॥

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

— -|-O-|- —

[1] ਸਸਕਾਰ [2] ਪੁਤ੍ਰਾਂ ਨੇ। [3] ਕੜਾਹ ਪ੍ਰਸ਼ਾਦਿ।

ਸ੍ਰੀ ਅਕਾਲ ਜੀ ਸਹਾਏ ॥ ਸ੍ਰੀ ਵਾਹਿਗੁਰੂ ਜੀ ਕੀ ਫਤਹ ॥



੧ ਓ ਸਤਿਗੁਰ ਪ੍ਰਸਾਦਿ ॥



# ਅਥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਦੁਤਿਯ ਮਹੱਲੇ ਸ੍ਰੀ ਸਤਿਗੁਰੂ ਅੰਗਦ ਦੇਵ ਜੀ ਕੀ ਕਥਾ ਪ੍ਰਾਰੰਭਯਤੇ ॥

ਦੋਹਿਰਾ ॥ ਸਤਿ ਚਿਤ ਆਨੰਦ ਰੂਪ ਜੋ ਨਿਰ ਬਿਕਾਰ ਸੁਖਦਾਇ ॥
ਨਮੋ ਨਮੋ ਤਿਹ ਚਰਨ ਕੋ ਸਭ ਬਿਧ ਹੋਹੁ ਸਹਾਇ ॥ ੧ ॥
ਗੁਰ ਨਾਨਕ [੧]ਪੁਰਸ਼ੋਤਮੰ ਪਰੰਪਰਾਵਰ ਜੋਇ ॥
ਪਾਵਨ ਚਰਨਨ ਸੀਸ ਧਰ ਬਹੁ ਬਿਧ ਬੰਦਨ ਹੋਇ॥੨॥
ਬੰਦਨ ਕਰਹਿ ਨਿਬੰਦ ਹੁਇ ਸ੍ਰੀ ਅੰਗਦ ਪਦ ਬੰਦ ॥
ਸਦਾ ਸਹਾਇਕ ਹੋਹੁ ਪ੍ਰਭ ਬਿਘਨਨ ਕਰੋ ਨਿਕੰਦ ॥ ੩ ॥
ਪਰਮ ਬ੍ਰਿੱਧ ਸ੍ਰੀ ਅਮਰ ਜੀ ਪਰਮ ਉਦਾਰ ਸਦੀਵ ॥
ਪਰਮ ਬਖਸ਼ ਕਰ ਸੇਵਕਨ ਪਰਮ ਉਧਾਰਕ ਥੀਵ ॥ ੪ ॥
ਰਾਮਦਾਸ ਸ੍ਰੀ ਸਤਿਗੁਰੂ ਦਾਸਨ [੨]ਤ੍ਰਾਸ ਬਿਨਾਸ ॥
ਨਿਜ ਪਰ ਜਨ ਬਿਸ੍ਵਾਸ ਲਖ ਬਖਸ਼ਤ ਹੈਂ ਸੁਖਰਾਸ ॥ ੫॥
ਭਾਰੀ ਉਪਕਾਰੀ ਸਦਾ ਧ੍ਰਿਤ ਧਾਰੀ ਗੁਨ ਖਾਨ ॥
ਸ੍ਰੀ ਅਰਜਨ ਪਦ [੩]ਪਦਮ ਕੋ ਨਮੋ ਜੋਰ [੪]ਜੁਗ ਪਾਨ ॥ ੬ ॥

---

੧ ਪੁਰਸ਼ਾਂ ਵਿਚੋਂ ਉਤਮ ਪੁਰਸ਼ ਗੁਰੂ ਜੀ। ੨ ਡਰ। ੩ ਕਮਲ ਚਰਨ। ੪ ਦੋਵੇਂ ਹਥ।

ਸ੍ਰੀ ਗੁਰ ਹਰਿ ਗੋਬਿੰਦ ਜੀ [1]ਚੰਦ ਮਨਿੰਦ ਬਿਲੰਦ ।।
ਦਾਸ [2]ਕੁਮਦ ਆਨੰਦ ਦਾ ਨਮੋਂ ਪਦਨ [3]ਅਰਬਿੰਦ ।। ੭।।
ਸ੍ਰੀ ਹਰਿਰਾਇ ਸੁ ਹਰਤ ਹੈਂ ਦਾਸਨ ਕੇ ਦੁਖ ਜਾਲ ।।
ਬੰਦੌਂ ਚਰਨ [4]ਸਰੋਜ ਕੋ ਹੋਹੁ ਸਦਾ ਕਿਰਪਾਲ ।। ੮ ।।
ਸ੍ਰੀ ਸਤਿਗੁਰ ਹਰਿ ਕ੍ਰਿਸ਼ਨ ਜੀ ਦਿਹੁ ਗੁਰਮਤ ਉਪਜਾਇ ।।
ਉਰ ਬਿਕਾਰ ਕੋ ਪਰ ਹਰੋ ਸੱਤਿਨਾਮ ਲਿਵ ਲਾਇ ।। ੯ ।।
ਤੇਗ ਬਹਾਦਰ ਸ੍ਰੀ ਗੁਰੂ ਪਰਮ ਬਹਾਦਰ ਧੀਰ ।।
ਕੇਵਲ ਪਰ ਉਪਕਾਰ ਹਿਤ ਦੀਨੋ ਜਾਇ ਸਰੀਰ ।।੧੦।।
ਸ੍ਰੀ ਗੁਰ ਗੋਬਿੰਦ ਸਿੰਘ ਗੁਰੁ ਧਨੀ ਦੇਗ ਅਰ ਤੇਗ ।।
ਨਮੋ ਨਮੋ ਪਾਵਨ ਪਦਨ ਹੋਹੁ ਸਹਾਇਕ [5]ਬੇਗ ।। ੧੧ ।।
ਪ੍ਰੇਮ ਹਰੀ ਤਬ ਦਾਸ ਢਿਗ ਅਸ ਬਿਧ ਬਚਨ ਅਲਾਇ।।
ਪਾਵਨ ਗਾਥਾ ਦੁਤਿਯ ਗੁਰ ਅਬਹਿ ਸੁਨਨ ਕੀ ਚਾਹਿ।।੧੨।।
ਕਵੀ ਕਹੈ ਧੰਨ ਬੁੱਧ ਤੁਹਿ ਕਥਾ ਗੁਰਨ ਸੁਨ ਚਾਹਿ ।।
ਪਰ ਉਪਕਾਰਹਿ ਕਾਰਨੇ ਅਸ ਅਭਿਲਾਖ ਕਰਾਹਿ ।।੧੩।।
ਸਤਿਗੁਰ ਦਸ ਪਤਸਾਹਿ ਕੇ ਪਦ ਅਰ ਬਿੰਦ ਸਨਾਇ ।।
ਦਰਸਾਵਹੁ [6]ਦੁਤਿਯੋ ਮਹੱਲ ਸੁਨਹੁ ਕਥਾ ਮਨ ਲਾਇ।।੧੪।।

ਸਵੈਯਾ ।। ਅੰਤਰ ਧਿਆਨ ਭਏ ਗੁਰੁ ਅੰਗਦ ਸ੍ਰੀ ਕਰਤਾਰ ਪੁਰੋਂ ਚਲ ਆਏ ।। ਜਾਹਿੰ ਰਚੀ ਕੁਟੀਆ [7]ਤ੍ਰਿਣ ਕੀ ਤਿਹ ਬੀਚ ਸੁ [8]ਰੋੜਨ ਸੇਜ ਬਿਛਾਏ ।। ਆਇ ਥਿਰੇ ਤਹਿੰ ਸੇਜ ਕੇ ਊਪਰ ਧਿਆਨ ਗੁਰੂ ਮਨ ਮਾਹਿੰ ਲਗਾਏ ।। ਬੀਤ ਗਯੋ ਇਸ ਰੀਤ ਸੁ [9]ਮਾਸ ਅਲੋਪ ਭਏ ਨਹਿੰ ਕਾਹੂ ਲਖਾਏ ।। ੧੫ ।।

੧ ਚੰਦ੍ਰਮਾਂ ਦੀ ਨਿਆਈਂ ਪ੍ਰਕਾਸ਼ਵਾਨ ਤੇ ਸੀਤਲ ਸੁਭਾਉ ਹਨ । ੨ ਕਵੀਆਂ । ੩ ਕਮਲ । ੪ ਕਮਲ ਚਰਨ । ੫ ਸੀਘਰ । ੬ ਸ੍ਰੀ ਗੁਰੂ ਅੰਗਦ ਦੇਵ ਜੀ । ੭ ਕੱਖਾਂ ਦੀ । ੮ ਛੋਟੇ ਛੋਟੇ ਮਿਟੀ ਦੇ ਰੋੜਿਆਂ ਦੀ । ੯ ਮਹੀਨਾ ।

ਦੋਹਿਰਾ ॥ ਇਤ ਸਮਾਧ ਗੁਰ ਅੰਸ ਲਗੀ ਉਤ ਸਿੱਖਨ ਗੁਨ ਗਾਥ॥
ਬਿਨ ਗੁਰ ਦਰਸ਼ਨ ਬਿਕਲ ਭੇ ਆਇ ਮਿਲੇ [1]ਬਿੱਧ ਸਾਥ॥ ੧੬ ॥

ਸਵੱਯਾ ॥ ਬੁੱਢੇ ਤੇ ਆਦਿਕ ਜੇ ਗੁਰ ਸਿੱਖ ਸੁ ਹੋਤ ਭਏ ਇਕਠੇ ਸਮਦਾਏ ॥ ਸ੍ਰੀ ਗੁਰ ਮੂਰਤ [2]ਡੀਠ ਨ ਆਵਤ ਦਰਸ ਬਿਨਾਂ ਹਮ ਕਿਉਂ ਸੁਖ ਪਾਏ ॥ ਸ੍ਰੀ ਗੁਰੂ ਅੰਗਦ ਕੋ ਮਿਲਿਯੋ ਗੁਰੂ ਨਾਨਕ ਜੀ ਨਿਜ ਥਾਨ [3]ਥਿਰਾਏ ॥ ਪ੍ਰੇਮ ਤੇ [4]ਚੌਂਪ ਬਧੀ ਤਿਨ ਕੇ ਗੁਰੂ ਨਾਨਕ ਜੀ ਮਨ ਪ੍ਰੇਰ ਤਿਨਾਏ ॥ ੧੭ ॥

ਦੋਹਿਰਾ ॥ ਮਿਲ ਕਰ ਸਭਨ ਬਿਚਾਰਿਓ ਗ੍ਰਾਮ ਖਡੂਰ [5]ਮਝਾਰ ॥
ਆਇਸ ਸਤਿਗੁਰ ਕਹੀ ਥੀ ਹੋਂਗੀ ਤਿਹ ਸੁਖ ਕਾਰ ॥ ੧੮ ॥

ਸਵੱਯਾ ॥ ਅਜਿੱਤੇ ਤੇ ਆਦਿਕ ਜੇ ਸਮਦਾਇ ਆਏ ਸਭ ਸਿੱਖ ਖਡੂਰ ਮਝਾਰੀ ॥ ਸ੍ਰੀ ਗੁਰ ਮਾਤ ਕੇ ਪਾਸ ਮਿਲੇ ਸਗਰੇ ਕਰ [6]ਜੋਰ ਨਮੋ ਪਗ ਧਾਰੀ ॥ ਬੂਝਨ ਕੀਨ ਕਹਾਂ ਗੁਰੂ ਅੰਗਦ [7]ਹੇਰਨ ਕੇ ਹਿਤ ਚਾਹਿ ਹਮਾਰੀ ॥ ਹ੍ਵੈ ਸਭ ਕੋ ਸਫਲੋ ਇਤ ਆਵਨ [8]ਪਾਵਨ ਪਾਦ ਸੁ ਲੇਹਿੰ ਨਿਹਾਰੀ ॥ ੧੯ ॥

ਦੋਹਿਰਾ ॥ ਮਾਤਾ ਸਭਰਾਈ ਤਬੈ ਆਦਰ ਦੀਨ ਬਠਾਇ ॥
ਹਮ ਜਾਨੈਂ ਕਰਤਾਰਪੁਰ ਤੁਮ ਬੂਝਹੁ ਹਮ ਪਾਇ ॥ ੨੦ ॥

ਚੌਪਈ ॥ ਯੋਂ ਸੁਨ ਸਭ ਮਨ ਭਯੋ ਨਿਰਾਸਾ ॥ ਨਿਕਸੇ ਬਾਹਿਰ ਤਜਿਯੋ [9]ਅਵਾਸਾ ॥ ਪੁਰ ਬਾਹਿਰ [10]ਬਿਟਪਨ ਕੇ ਤਰੇ॥ ਬੈਠੇ ਸਭ ਅਸ [11]ਮੰਜਸ ਕਰੇ ॥ ੨੧ ॥ ਕਿਸ ਬਿਧ ਅਬ ਗੁਰ ਦਰਸ਼ਨ ਪਾਵੈਂ ॥ ਦਰਸ਼ਨ ਬਿਨ ਕਿਮ [12]ਭੌਨ ਸਿਧਾਵੈਂ ॥ ਸ੍ਰੀ ਬੁੱਢਾ ਕਹਿ ਸੁਨਹੋ ਭਾਈ ॥ ਗੁਰ ਨਾਨਕ ਇਛ ਪੂਰ ਕਰਾਈ ॥ ੨੨ ॥ ਅਸ

---

੧ ਬਾਬਾ ਬੁੱਢਾ ਜੀ। ੨ ਦੇਖਣ ਵਿਚ। ੩ ਇਸਥਿਤ। ੪ ਖੁਸ਼ੀ। ੫ ਵਿਚ। ੬ ਹਥ ਜੋੜ ਕੇ। ੭ ਦੇਖਣੇ ਦੇ ਵਾਸਤੇ। ੮ ਪਵਿਤ੍ਰ ਚਰਨਾਂ ਨੂੰ ਦੇਖਣੇ ਲਈ। ੯ ਘਰ। ੧੦ ਦਰਖਤਾਂ ਦੇ ਤਲੇ। ੧੧ ਅਸਚਰਜ। ੧੨ ਘਰ।

ਕਹਿਤੇ ਭਾ ਦਿਨ [੧]ਮਧਿਜਾਨੰ ॥ ਤਬ ਸਭਹਨ ਕੇ ਨੈਨ [੨]ਲਸਾਨੰ ॥ ਬੁੱਢੇ ਕੋ ਤਬ ਸੁਪਨੇ ਆਯੋ ॥ ਗੁਰ ਨਾਨਕ ਜੀ ਦਰਸ ਦਿਖਾਯੋ ॥ ੨੩ ॥ ਕਹਿਯੋ ਕਿ ਚਿੰਤਾ ਮਤ ਕਰ ਭਾਹੀ ॥ ਨਿਕਟ ਤੁਮਾਰ ਕੁਟੀ ਤ੍ਰਿਣ ਆਹੀ ॥ ਤਾ ਮਹਿ ਰੂਪ ਹਮਾਰਾ ਜਾਨੋ ॥ ਕਰ ਦਰਸ਼ਨ ਮਨ ਹਰਖ ਸੁ [੩]ਠਾਨੋ ॥ ੨੪ ॥ ਅਸ ਕਹਿ ਭੇ ਗੁਰ ਅੰਤਰ ਧਿਆਨ ॥ ਤਜ ਨਿੰਦ੍ਰਾ [੪]ਬ੍ਰਿਧ ਭੇ ਸਵਧਾਨ ॥ ਕਹਿਯੋ ਸਭਨ ਕੋ ਚਿੰਤ ਤਿਆਗੋ॥ ਦਰਸ਼ਨ ਹੋਹਿੰ ਗੁਰੂ ਬਡ ਭਾਗੋ ॥ ੨੫ ॥ ਉਠਿਓ ਆਪ ਸੰਗ ਸਭ ਲੀਏ ॥ ਇਤ ਉਤ ਫਿਰ ਤ੍ਰਿਣ [੫]ਕੁਟੀ ਦਿਖੀਏ ॥ ਦੇਖ ਤਾਂਹਿ ਮਨ ਹਰਖ ਬਢਾਯੋ ॥ ਜਾਨਿਯੋ ਗੁਰ ਅੰਗਦ ਅਬ ਪਾਯੋ ॥ ੨੬ ॥

ਦੋਹਿਰਾ ॥ ਨਿਕਟ ਜਾਇ ਦੇਖਿਯੋ ਜਬੈ ਚਹੁ ਦਿਸ ਤੇ [੬]ਦਰ ਨਾਹਿੰ॥ [੭]ਠਾਂਢੇ [੮]ਅੰਚਰ ਡਾਰ ਗਰ ਅਸ ਬਿਧ ਬਿਨੈ ਕਰਾਹਿੰ ॥ ੨੭ ॥

ਸਵੱਯਾ ॥ ਆਪ ਅਲੋਪ ਭਏ ਜਬ ਤੇ ਤਬ ਤੇ ਬਹੁ [੯]ਬਿਆਕਲ ਦੇਖੇ ਬਿਨਾ ॥ ਆਨ ਭਏ ਤੁਮ [੧੦]ਗੋਪ ਇਹਾਂ ਕਿਤ ਸੰਗਤ ਜਾਇ [੧੧]ਅਧੀਰ ਮਨਾਂ ॥ ਖੋਜ ਫਿਰੇ ਬਹੁ ਚਿੰਤ ਕਰੇ ਨਹਿੰ ਦੇਖਤ ਭੇ ਕਿਸ ਥਾਨ ਜਨਾਂ ॥ ਆਵਹੁ ਬਾਹਿਰ ਰੂਪ ਦਿਖਾਵਹੁ ਸੇਵਹਿ ਸਿੱਖ ਅਨੰਦ [੧੨]ਘਨਾ ॥ ੨੮ ॥ ਯੋਂ ਬਿਨਤੀ ਕਰ ਫੇਰ ਬੁਢੇ ਕਛ ਦੂਰ ਕਿਯੋ ਤ੍ਰਿਣ ਮਾਰਗ ਕੀਨਾ ॥ ਬੈਠੇ ਸਮਾਧ ਅਗਾਧ ਕਰੇ [੧੩]ਕੈਲਾਸ਼ ਕੇ ਊਪਰ ਸੰਭ [੧੪]ਅਸੀਨਾ ॥ ਸ਼ਾਂਤ ਬ੍ਰਿਤੀ ਸਮੁਦਾਇ ਰਿਖੀਕ [੧੫]ਅਚੰਚਲ ਹੈਂ ਇਕ ਰੂਪ ਮੈਂ ਲੀਨਾ ॥ ਹੇਰ ਸਭੈ ਕਰ ਜੋਰ ਖਲੇ [੧੬]ਅਭਬੰਦਨ ਠਾਨਹਿੰ ਹੋਇ [੧੭]ਪ੍ਰਸੀਨਾ ॥ ੨੯ ॥ ਦਾਸ

੧ ਅਧਾ ਦਿਨ ਦੁਪੈਹਰ । ੨ ਅਖਾਂ ਨਿਦ੍ਰਾ ਵਾਲੀਆਂ ਹੋ ਗਈਆਂ । ੩ ਜਾਣੋਂ । ੪ ਬਾਬਾ ਬੁਢਾ ਜੀ । ੫ ਕੁਟੀਆ । ੬ ਦਰਵਾਜ਼ਾ । ੭ ਖੜ੍ਹੇ । ੮ ਗਲੇ ਵਿਚ ਕਪੜਾ ਪਾਕੇ । ੯ ਵਿਆਕੁਲ ਦੁਖੀ । ੧੦ ਛੁਪ । ੧੧ ਧੀਰਜ ਤੋਂ ਬਿਨਾਂ । ੧੨ ਬਹੁਤ । ੧੩ ਕੈਲਾਸ਼ ਪਰਬਤ । ੧੪ ਇਸਥਿਤ । ੧੫ ਚੰਚਲ ਤੋਂ ਬਿਨਾਂ ਹੋ ਗਈਆਂ । ੧੬ ਹਿਰਦੇ ਨਾਲ ਬੰਦਨ । ੧੭ ਪ੍ਰਸੰਨ ।

ਉਧਾਰਨ ਕੋ ਇਸ ਕਾਰਨ ਆਪ ਗੁਰੂ ਨੇ ਦਈ ਗੁਰ ਗਾਦੀ॥ ਸੋ ਅਬ ਕਾਰਜ ਕਿਉਂ ਨ ਕਰੋ ਪਰਮਾਰਥ ਕੇ ਹਿਤ ਸਿੱਖ ਅਬਾਦੀ॥ ਦਾਸਨ ਕੋ ਉਪਦੇਸ਼ ਬਤਾਵਹੁ ਨਾਮ ਜਪਾਵਹੁ ਜੇ [1]ਪਰਮਾਦੀ ॥ ਸੰਗਤ [2]ਬ੍ਰਿੰਦ ਕੀ ਪੰਗਤ ਮੈਂ ਥਿਤ ਹੋਇ ਕਰੀਜਹਿ ਮੰਗਲ [3]ਸ਼ਾਦੀ ॥ ੩੦ ॥ ਦਾਸਨ ਕੀ ਬਿਨਤੀ ਸੁਨ ਕੈ ਦਿਨ ਚਾਲੀਸ ਬਾਦ ਸੁ ਬਾਹਿਰ ਆਏ॥ ਲਾਲ ਹੈ ਰੰਗ ਸੁ ਕੋਮਲ ਅੰਗ ਹੁਇ ਚਿੱਤ ਉਮੰਗ ਜੁ ਦਰਸ਼ਨ ਪਾਏ ॥ ਗੁਰ ਦੇਖਤ ਭੇ ਸਭ ਦਾਸਨ ਕੋ ਗੁਰ ਨਾਨਕ ਪਾਸ ਜੁ ਥੇ ਸਮਦਾਏ ॥ ਪ੍ਰੇਮ ਪ੍ਰਵਾਹਿ ਬਧਿਯੋ ਉਰ ਮੈਂ ਉਚਰਿਯੋ ਤਬ ਏਕ ਸਲੋਕ ਬਨਾਏ ॥ ੩੧ ॥

ਸ੍ਰੀ ਮੁਖ ਵਾਕ ॥

ਸਲੋਕ ਮਹਲਾ ਦੂਜਾ ॥

ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰ ਚਲੀਐ॥
ਧ੍ਰਿਗ ਜੀਵਣ ਸੰਸਾਰ ਤਾਕੈ ਪਾਛੈ ਜੀਵਣਾ ॥ ੧ ॥

ਸਵੱਯਾ ॥ ਸ੍ਰੀ ਮੁਖ ਤੇ ਇਮ ਬੋਲਤ ਭੇ ਸਭ ਬੀਚ ਤਬੈ ਪ੍ਰਭ ਬੈਠ ਗਏ ॥ ਤਬ ਸਿੱਖ ਗਯੋ ਇਕ ਧਾਇ ਤਹਾਂ ਜਹਿ ਮਾਤ ਭਿਰਾਈ ਕੋ [4]ਧਾਮ ਅਹੇ ॥ ਸੁਤ ਥੇ ਘਰ ਮੇ [5]ਜੁਗ ਭ੍ਰਾਤ ਤਬੈ ਪ੍ਰਗਟਿਯੋ ਗੁਰ ਸਿੱਖ ਸੁਨਾਇ ਦਹੇ ॥ ਤਬ ਪਾਲਕੀ ਲੇ ਕਰ ਪੂਤ ਆਏ ਗੁਰੂ ਤਾਹਿੰ ਮੇਂ ਨੀਕ ਸਵਾਰ ਕਹੇ ॥ ੩੨ ॥ ਨਿਜ ਧਾਮ ਵਿਖੇ ਗੁਰ [6]ਰਾਜਤ ਭੇ [7]ਸਨਬੰਧਨ ਸਿੱਖਨ ਆਨੰਦ ਧਾਰਾ ॥ ਲੰਗਰ ਤਿਆਰ ਸ੍ਰੀ ਮਾਤ ਕਰਯੋ ਗੁਰ ਸੰਗ [8]ਅਚਯੋ ਸਭ ਹ੍ਵੈ ਤ੍ਰਿਪਤਾਰਾ ॥ ਦਾਸ ਲਗੇ ਪਗ ਸੇਵਨ ਕੋ ਜਿਨ ਕੇ [9]ਭਵ ਮੇਂ ਬਡ ਭਾਗ ਉਦਾਰਾ ॥ ਸਭ ਮੈਂ

---

੧ ਵਾਹਿਗੁਰੂ ਦਾ। ੨ ਸਮੂੰਹ। ੩ ਖੁਸ਼ੀ। ੪ ਘਰ। ੫ ਦੋ ਭਰਾ।
੬ ਬਿਰਾਜਤ ਇਸਥਿਤ। ੭ ਸਨਬੰਧੀ। ੮ ਛਖਯਾ। ੯ ਸੰਸਾਰ।

ਤਤਕਾਲ ਪ੍ਰਸਿੱਧ ਭਯੋ ਗੁਰੂ ਨਾਨਕ ਨੇ ਤਨ ਦੂਸਰ ਧਾਰਾ ॥ ੩੩॥
ਜੋਤ ਤੇ ਜੋਤ ਪ੍ਰਕਾਸ਼ ਰਹੀ ਜਿਮ ਜਾਗੇ [੧]ਮਸਾਲ ਤੇ ਦੂਜੀ ਮਸਾਲਾ ॥
ਗੁਰਤਾ [੨]ਰਥ ਪੈ ਗੁਰ ਸੂਰਜ ਦੂਸਰ ਮੋਹਿ ਅੰਧੇਰ ਕੋ ਦੂਰ ਕਰਾਲਾ ॥
ਇਕ [੩]ਪੋਸ਼ਸ਼ ਤਿਆਗ ਕੇ [੪]ਦੂਸਰ ਧਾਰ ਬਹੈ ਨਿਜ ਤਖਤ ਜਥਾ [੫]ਮਹਿ ਪਾਲਾ ॥ ਰਾਜ ਔ ਜੋਗ ਕੋ ਪਾਇ ਭਲੇ ਸੁ ਬਿਰਾਜਤ ਸਿੱਖਨ ਮੈਂ [੬]ਸੁਖ ਸਾਲਾ ॥ ੩੪ ॥

ਦੋਹਿਰਾ ॥ ਸ਼ਹਿਜ਼ਾਦਾ ਖੁਰਮੈਂ ਗਯੋ ਜਹਿੰ ਮਰਦਾਨੇ ਥਾਨ ॥
[੭]ਰਾਜਾਦਾ ਤਿਸ ਪੁਤ੍ਰ ਜੋ ਪਹੁੰਚਯੋ ਗੁਰ ਢਿਗ ਆਨ ॥੩੫॥

ਚੌਪਈ ॥ ਸ੍ਰੀ ਬਾਲਾ ਆਯੋ ਤਿਸ ਕਾਲਾ ॥ ਦਰਸ ਕਿਯੋ ਪਗ ਧਰ [੮]ਕਰ ਭਾਲਾ ॥ ਸ੍ਰੀ ਅੰਗਦ ਗੁਰ ਪਿਖ ਹਰਖਾਨੇ ॥ ਇਸਤੇ [੯]ਚਰਤ ਸੁਨੈਂ ਭਗਵਾਨੇ ॥ ੩੬ ॥ ਨਿਜ [੧੦]ਢਿਗ ਰਾਖਿਯੋ [੧੧]ਮੋਦ ਬਢਾਏ ॥ ਪੁਨ ਇਕ ਦੀਨੋ [੧੨]ਤਾਲ ਲਗਾਏ ॥ ਜਿਸ ਥਲ ਮਹਿੰ ਗੁਰ ਤਪ ਕੋ ਤਪਿਓ ॥ ਨਾਮ ਸੁ [੧੩]ਤਪਿਆਣਾ ਤਿਹ ਥਪਿਓ॥੩੭॥ ਦਿਨ ਮਹਿੰ ਸੰਗਤ ਦਰਸ਼ਨ ਦੈ ਹੈਂ ॥ ਨਿਸਾ ਮਾਹਿੰ ਤਪ ਤਹਾਂ ਕਰੈ ਹੈਂ ॥ ਅਸ ਗੁਰ ਚਰਨਨ ਪਰ ਬਲਿਹਾਰੀ ॥ ਜਿਨ ਕੇ ਚਰਤਨ ਕੋ ਨਹਿੰ ਪਾਰੀ ॥ ੩੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦੁਤਯ ਮਹਿਲੇ ਸ੍ਰੀ ਗੁਰੂ ਅੰਗਦ ਜੀ ਪ੍ਰਗਟ ਹੋਵਨ ਪ੍ਰਸੰਗ ਬਰਨਨੰ ਨਾਮ ਪ੍ਰਿਥਮ ਮੰਦਰਹਿ ॥ ੧ ॥

ਦੋਹਿਰਾ ॥ ਨਿਤਾ ਪ੍ਰੀਤਿ ਸ੍ਰੀ ਸਤਿਗੁਰੂ ਜਸ ਕਰ ਹੈਂ ਬਿਵਹਾਰ ॥

---

੧ ਇਕ ਦੀਵੇ ਤੋਂ ਦੂਜਾ ਦੀਵਾ ਪ੍ਰਕਾਸ਼ ਹੋ ਜਾਂਦਾ ਇਸੀ ਤਰ੍ਹਾਂ ਗੁਰੂ ਨਾਨਕ ਤੋਂ ਗੁਰੂ ਅੰਗਦ ਦੇਵ ਜੀ। ੨ ਗੁਰਤਾ ਰੂਪੀ ਰਥ। ੩ ਪੁਸ਼ਾਕ ਨੂੰ ਲਾ ਕੇ। ੪ ਦੂਸਰੀ ਰਾਜ ਪਾ ਲੈਂਦਾ ਹੈ। ੫ ਰਾਜਾ। ੬ ਸੁਖਾਂ ਦਾ ਘਰ। ੭ ਮਰਦਾਨੇ ਦੇ ਪੁਤਰ ਦਾ ਨਾਮ ਹੈ। ੮ ਆਪਣਾ ਮਥਾ ਸਤਿਗੁਰਾਂ ਦੇ ਚਰਨਾਂ ਤੇ ਰਖਿਆ। ੯ ਕੌਤਕ। ੧੦ ਪਾਸ। ੧੧ ਖੁਸ਼ੀ। ੧੨ ਸਰੋਵਰ। ੧੩ ਤਪਿਆਣਾ ਸਾਹਿਬ ਨਾਮ ਰਖਿਆ।

ਮਮ ਆਇਸ ਤੇ ਇਸ ਕੋ ਦੇਵੈ॥ਲੋਕ ਪ੍ਰਲੋਕ ਅਨੰਦ ਸੁ ਲੇਵੈ॥੨੧॥ ਸੀਹਾ ਉੱਪਲ ਸਿੱਖ ਕੁਲੀਨ ॥ ਤਿਨ ਕਰ ਜੋਰੇ ਬਿਨਤੀ ਕੀਨ ॥ ਬਰ ਲਾਇਕ ਕੰਨਜਾਂ ਘਰ ਮੇਰੇ ॥ ਹੇ ਪ੍ਰਭ ਫਿਰਹਿੰ ਇਸੀ ਸੰਗ ਫੇਰੇ ॥੨੨॥ ਇਮ ਕਹਿ ਨਿਜ ਇਸਤ੍ਰੀ ਢਿਗ ਆਯੋ ॥ [1]ਕ੍ਰੂਰ [2]ਕਲਾਹਨੀ [3]ਨਿਠਰ ਸੁਭਾਯੋ ॥ ਤਿਹ ਕੇ ਸਾਥ ਨ ਗਾਥ ਜਨਾਈ ॥ ਅਸ ਕਹਿ ਤਿਸ ਕੋ ਦੀਨ ਹਟਾਈ। ੨੩ ॥ ਭਾਗਵਾਨ ਗੁਰ ਬਾਕ ਉਚਾਰੇ ॥ ਲੰਗਰ ਟਹਿਲ ਕਰੋ ਦਿਨ ਸਾਰੇ ॥ਪਤ ਤੇ ਸੁਨ ਗਮਨੀ ਤਤ ਕਾਲਾ ॥ ਸੰਗ ਸੁਤਾ ਲੇ ਗੁਰ ਢਿਗ ਚਾਲਾ ॥ ਪਿਖਯੋ ਗੁਰੂ ਸਿਖ [4]ਤਨਜਾ ਲਜਾਯੋ ॥ [5]ਬਿਪ੍ਰ ਨਿਕਟ ਤਹਿ ਮੰਗ ਅਲਾਯੋ ॥ ੨੪ ॥ ਹੇ ਦਿਜ ਬਿਆਹ ਕਰੋ ਬਿਨ ਦੇਰਾ ॥ ਮੁਰ ਹਜ਼ੂਰ ਸਿਖ ਸਿਖਨੀ ਕੇਰਾ ॥ ਕਹਿ ਦਿਜ ਹੇ ਸਤਿਗੁਰੂ ਸੁਨੀਜੈ ॥ ਕੱਤਕ ਵਦੀ ਸੁ ਦੂਜ ਲਖੀਜੈ ॥ ੨੫॥ ਇਨ ਦਿਨ ਮਹਿੰ ਹਮ ਕਰੈਂ ਨ ਵਿਆਹ ॥ ਆਗਮ ਦੇਤ ਨਹੀਂ ਕਿਮ ਰਾਹ॥ ਪੁਨ ਤੁਮ ਕਹੋ ਅਬੀ ਕਰ ਦੇਵ ॥ ਬਿਨ [6]ਕਾਂਡੀ ਕਸ ਪਾਵੈਂ [7]ਭੇਵ ॥ ੨੬ ॥ [8]ਰੌੜਾ ਚੱਕਰ ਬਹੁਰ ਬਿਚਾਰਹਿੰ ॥ ਗ੍ਰਿਹ ਨਿਛੱਤ੍ਰ ਭਲ ਭਾਂਤ ਸੁਧਾਰਹਿੰ ॥ ਪੁਨਹਿ ਲਗਨ ਕਾ ਕਰਹਿੰ ਬਿਚਾਰ ॥ ਬਿਆਹ ਹੁਵੈ ਤਬ ਹੇ ਸੁਖਸਾਰ ॥ ੨੭ ॥ ਅਬ ਹਮ ਕਰੈਂ ਨਹੀਂ ਬਿਧ ਕੈਸੇ ॥ ਬੇ ਮਿਰਜਾਦ ਹੋਤ ਹੈ ਐਸੇ ॥ ਸੁਨ ਸ੍ਰੀ ਸਤਿਗੁਰ ਜੀ ਮੁਸਕਾਨੇ ॥ ਕਹਿਨ ਲਗੇ ਹੇ ਦਿਜ ਅਨਜਾਨੇ ॥ ੨੮ ॥ ਹਮਰੋ ਬਚਨ [9]ਭੰਗ ਤੁਮ ਕੀਨਾ॥ ਪਛਤਾਵੋ ਹੋਵੋਗੇ ਦੀਨਾ॥ ਪੁਨ ਸ੍ਰੀ ਰਾਮਦਾਸ ਬੁਲਵਾਯੋ ॥ ਸ੍ਰੀ ਮੁਖ ਤੇ ਅਸ ਬਚ ਫੁਰਮਾਯੋ ॥ ੨੯ ॥ ਹੇ ਪੁਰਖਾ ਸਿਖ ਸਿਖਨੀ ਕੇਰਾ ॥ ਬਿਆਹ ਕਰੋ ਅਬ ਹੀ ਬਿਨ ਦੇਰਾ ॥ ਨਿਜ ਮੁਖ ਲਾਵਾਂ ਚਾਰ ਬਨਾਵਹੁ ॥ ਪੀਛੇ

੧ ਭਿਆਨਕ। ੨ ਕੁਲਹਿਣੀ ਲੜਨ ਝਗੜਨ ਵਾਲੀ। ੩ ਕਠੋਰ। ੪ ਲੜਕੀ। ੫ ਬ੍ਰਾਹਮਣ। ੬ ਪਤ੍ਰੀ। ੭ ਭੇਦ। ੮ ਗ੍ਰੰਥ ਦਾ ਨਾਮ ਹੈ। ੯ ਮੰਨਿਆਂ ਨਹੀਂ।

ਨਾਨਕ ਨਾਮ ਧਰਾਵਹੁ ॥ ੩੦ ॥ ਸੁਨ ਸ੍ਰੀ ਰਾਮਦਾਸ ਤਤਕਾਰ॥ ਲਾਵਾਂ ਰਚੀ ਸੁ ਭਲੀ ਪ੍ਰਕਾਰ ॥ ਜਿਸ ਮਹਿੰ ਆਸ਼ੇ ਜੁਗ ਗੁਰ ਰਾਖੇ ॥ ਪ੍ਰਿਥਮ ਮੇਲ [1]ਦੰਪਤੀ ਸੁ ਭਾਖੇ ॥ ੩੧॥ ਪੁਨ ਜੀਵਾਤਮ ਬ੍ਰਹਮ ਮਿਲਾਪ ॥ ਸੂਹੀ ਰਾਗ ਛੰਦਨ ਮਹਿੰ ਥਾਪ ॥ ਲੇ ਆਗਜ਼ਾ ਗੁਰ ਕਰ ਅਰਦਾਸ ॥ ਸ੍ਰੀ ਪੋਥੀ ਜਪੁਜੀ ਪਰਕਾਸ ॥੩੨॥ ਬਿਆਹ ਕੀਨ ਸਿਖ ਸਿਖਣੀ ਕੇਰਾ ॥ ਪਠ ਅਨੰਦ ਭਾ ਅਨੰਦ ਘਨੇਰਾ ॥ ਪਿਖ ਸਭ ਸਿੱਖਨ ਭਯੋ ਹੁਲਾਸਾ॥ ਸ੍ਰੀ ਸਤਿਗੁਰ ਮੁਖ ਬਚਨ ਪ੍ਰਕਾਸਾ ॥ ੩੩ ॥ ਬਿਆਹ ਅਨੰਦ ਨਾਮ ਇਸ ਕੇਰਾ ॥ ਹੁਇ ਪ੍ਰਚਲਤ ਸਭ ਜਗਤ ਘਨੇਰਾ ॥ ਗੁਰ ਨਾਨਕ ਕਾ ਪੰਥ ਜੁ ਹੋਵੈ ॥ ਕਰਹਿ ਅਨੰਦ ਬਿਆਹ ਸੁਖ ਜੋਵੈ ॥ ੩੪ ॥ ਸਭ ਸਿੱਖਨ ਤਬ ਲੀਨਸ ਮਾਨ ॥ ਅਨੰਦ ਬਿਆਹ ਤਿਸ ਦਿਨ ਤੇ ਜਾਨ ॥ ਪੁਨ ਦੰਪਤੀ ਬੁਲਾਵਨ ਕੀਨਸ ॥ ਮੰਤ੍ਰ ਸੁ ਸੱਤਿਨਾਮ ਕੋ ਦੀਨਸ ॥ ੩੫॥ [2]ਰਜ ਕਨ ਤੇ ਗਿਰ ਸਮ ਸਰ ਕਰਯੋ ॥ ਨਾਮ ਮੁਰਾਰੀ ਤਿਸ ਕੋ ਧਰਯੋ ॥ ਭੁਕਤ ਮੁਕਤ ਤੁਰਨ ਤਿਸ ਦੀਨ ॥ ਅਸ ਗੁਰ ਭਜਹਿੰ ਨ ਸੇ ਮਤ ਹੀਨ ॥ ੩੬ ॥ ਸੀਹੇ [3]ਤ੍ਰਿਯ ਲੰਗਰ ਮਹਿੰ ਸੁਨਯੋ ॥ ਮਹਾਂ ਦੁਖਤ ਚਿਤ ਮਹਿੰ ਸਿਰ ਧੁਨਯੋ॥ ਆਈ [4]ਰੁਦਤ ਸਤਿਗੁਰੂ [5]ਤੀਰ ॥ ਇਹੁ ਕਜ਼ਾ ਕੀਨਸ ਹੇ ਪ੍ਰਭ ਧੀਰ ॥ ੩੭ ॥ ਕੁਸ਼ਟੀ ਮਾਤ ਪਿਤਾ ਕੁਲ ਹੀਨ ॥ ਸੁਤਾ ਨਿਥਾਵੇਂ ਕੋ ਮੁਰ ਦੀਨ ॥ ਸੁਨ ਸ੍ਰੀ ਅਮਰਦਾਸ ਤਬ ਹਸੇ ॥ ਕਹਯੋ ਤਾਹਿ ਕਰਨਾ ਰੰਗ ਰਸੇ ॥ ੩੮ ॥ ਜਾਨਹੁ ਮਮ ਸੁਤ ਇਹੁ ਜੋ ਮੁਰਾਰੀ ॥ ਬਜ਼ਾਹਯੋ [6]ਤਨਜਾ ਸੰਗ ਤੁਮਾਰੀ ॥ ਤਵ ਤਨਜਾ ਕੋ ਨਾਮ ਮਥੋ ਹੈ ॥ ਨਾਮ ਮੁਰਾਰੀ ਯਾਂਹਿ ਕਥੋ ਹੈ ॥ ੩੯ ॥ ਮਥੋ ਮੁਰਾਰੀ ਸ਼ਿਮਰਹਿੰ ਨਾਮ ॥ ਪੂਰਨ ਹੋਇੰ ਨਰਨ ਕੇ ਕਾਮ ॥ ਇਹੁ

---

੧ ਪਤੀ ਪਤਨੀ। ੨ ਮਿਟੀ ਦੇ ਕਿਣਕੇ ਤੋਂ ਪਹਾੜ ਸਦਰਸ। ੩ ਇਸਤ੍ਰੀ। ੪ ਰੁਦਨ। ੫ ਪਾਸ। ੬ ਲੜਕੀ।

ਦੋਨੋ ਹੋਏ ਵਡ ਭਾਗੇ ॥ ਤੁਮ ਭੀ ਚਿੰਤਾ ਦੇਹੁ ਤਿਆਗੇ ॥ ੪੦ ॥ ਤੂਸਨ ਹੋਇ ਪੁਨਹਿੰ ਘਰ ਗਈ ॥ ਦੰਪਤ ਕੋ ਗੁਰ ਆਗਿਆ ਦਈ॥ ਮਥੋ ਮੁਰਾਰੀ ਅਬ ਤੁਮ ਜਾਵਹੁ ॥ ਸੱਤਿਨਾਮ ਉਪਦੇਸ਼ ਦ੍ਰਿੜ੍ਹਾਵਹੁ ॥ ੪੧ ॥ ਗੁਰ ਸਿੱਖੀ ਜਗ ਅਧਕ ਬਧਾਵਹੁ॥ ਨਿਜ ਗ੍ਰਿਹ ਬਸੋ ਸਦਾ ਸੁਖ ਪਾਵਹੁ॥ ਭੁਕਤ ਮੁਕਤ ਨਵ ਤਨ ਤਿਸ ਦੈ ਕੈ ॥ ਬਿਦਾ ਕਰਯੋ ਗਮਨਯੋ ਸੁਖ ਪੈਕੈ ॥੪੨॥ ਗ੍ਰਿਹ ਨਿਜ ਬਸ ਗੁਰ ਸਿਖੀ ਬਨਾਈ॥ ਅਬ ਲਗ ਬਿਦਤ ਅਹੈ ਜਗ ਮਾਈ॥ ਇਮ ਗੁਰ ਸਿੱਖ ਅਨੇਕ ਉਧਾਰੇ ॥ ਕਵਿ ਗੁਰ ਚਰਨਨ ਪਰ ਬਲਹਾਰੇ ॥ ੪੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤੀਜ ਮਹਿਲੇ ਮੱਥੋ ਮੁਰਾਰੀ ਅਨੰਦ ਬਿਆਹ ਪ੍ਰਸੰਗ ਬਰਨਨੰ ਨਾਮ ਚਤ੍ਰਦਸਮੋ ਮੰਦਰਹਿ ॥ ੧੪ ॥

ਦੋਹਿਰਾ ॥ ਦਿਜ ਖੇਡਾ ਇਕ ਸੋਇਰੀ ਦੁਰਗਾ ਭਗਤ ਬਿਸਾਲ ॥
ਨਿਤ ਪ੍ਰਤ ਪੂਜਾ ਬਹੁ ਕਰੇ ਧਰੇ ਧਯਾਨ ਸਭ ਕਾਲ ॥ ੧ ॥

ਚੌਪਈ ॥ ਇਕ ਬਾਰੀ ਜਾਤ੍ਰਾ ਕੋ ਚਲਯੋ ॥ ਤਿਸਕੇ ਸੰਗ ਬ੍ਰਿੰਦ ਨਰ ਮਿਲਯੋ ॥ ਚਲਤ ਪੰਥ ਮਹਿੰ ਗੁਰ ਪੁਰ ਆਵਾ ॥ ਦਰਸਨ ਕਰਬੇ ਕੋ ਲਲਚਾਵਾ ॥ ੨ ॥ ਭਯੋ ਠਾਂਢ ਜਬ ਗੁਰ ਕੇ ਦ੍ਵਾਰੇ ॥ ਤਬ ਸਿੱਖਨ ਇਮ ਬਾਕ ਉਚਾਰੇ ॥ਗੁਰ ਆਗਿਆ ਕੋ ਸੁਨਬੋ ਕਰੀਅਹਿ॥ ਬਹੁਤ ਨਿਕੇਤ ਪੌਰ ਮਹਿੰ ਬਰੀਅਹਿ ॥ ੩ ॥ ਪ੍ਰਿਥਮ ਦੇਗ ਤੇ ਅਚਵਹੁ ਜਾਇ ॥ ਪੀਛੇ ਗੁਰ ਦਰਸਨ ਕੋ ਪਾਇ ॥ ਸੁਨ ਕਰ ਖੇਡੇ ਕੀਨ ਬਚਾਰਨ ॥ ਮੈਂ ਕਿਮ ਕਰਹੌਂ ਨੇਮ ਨਿਵਾਰਨ ॥ ੪ ॥ ਸੁਚ ਕਰ ਕਰੋਂ ਅਹਾਰ ਹਮੇਸੂ ॥ ਗੁਰ ਕੀ ਦੇਗ ਪ੍ਰਵੇਸ ਅਸੇਸੂ ॥ ਆਸ੍ਰਮ ਬਰਨ ਨੇਮ ਬਿਵਹਾਰ ॥ ਗੁਰ ਕੋ ਮਿਲਹਿ ਸਕਲ ਨਿਰਵਾਰ ॥ ੫ ॥ ਦੁਰਲਭ ਬਰਨ ਸੁ ਆਸ੍ਰਮ ਧਰਮ ॥ ਨਹਿ ਤਜ ਸਕੋਂ ਸਹਿਤ ਜਗ ਸਰਮ ॥ ਇਮ ਉਰ ਤਰਕਤ ਹਟ ਸੋ ਰਹਿਓ ॥ ਅੰਤਰ ਗਯੋ ਨ

ਦਰਸਨ ਲਹਿਓ ॥ ੬ ॥ ਗਮਨਯੋ ਪੰਥ ਅਗਾਰੀ ਫੇਰ ॥ ਲਿਯੇ ਸੰਗ ਮਹਿੰ ਸੰਗ ਬਡੇਰ ॥ ਗੋਇੰਦ ਵਾਲ ਤਜਯੋ ਦੁਇ ਕੋਸ ॥ ਜਾਇ ਕਰਯੋ ਡੇਰਾ [1]ਸੂਮ [2]ਰੋਸ ॥ ੭ ॥ ਖ਼ਾਨ ਪਾਨ ਕਰਯੋ ਜਬ ਸੋਯੋ॥ ਮਹਾਂ ਭਯਾਨਕ ਸੁਪਨੋ ਹੋਯੋ ॥ [3]ਦਾਰਨ ਰੂਪ [4]ਕਾਲਕਾ ਹੇਰ ॥ [5]ਤ੍ਰਾਸ ਪਾਇ ਕਰ ਬੋਲਯੋ ਫੇਰ ॥ ੮ ॥ ਹੇ ਮਾਤਾ ਮੈਂ ਭਗਤ ਤੁਮਾਰਾ ॥ [6]ਕ੍ਰੂਰ ਜੋਗਨੀ ਮੁਹਿ ਪਰਵਾਰਾ ॥ ਇਨ ਤੇ ਰੱਛਾ ਮੇਰੀ ਕਰੀਅਹਿ ॥ ਨਹਿੰ ਭੱਖਹਿੰ ਸਗਰੀ ਨਿਰਵਰੀਅਹਿ ॥ ੯ ॥ ਕੌਨ ਦੋਸ ਮੇਰੋ ਅਸ [7]ਜੋਵਾ ॥ ਜਿਸ ਤੇ [8]ਤ੍ਰਾਸਕ ਦਰਸਨ ਹੋਵਾ ॥ ਸੁਪਨੇ ਮਹਿੰ ਤਿਸ ਕੋ ਸਮਝਾਯੋ ॥ ਹੁਤੋ ਭਗਤ ਤਬ ਦਰਸਨ ਪਾਯੋ ॥ ੧੦ ॥ ਸਤਿਗੁਰ ਤੇ ਬੇ ਮੁਖ ਹੋਇ ਆਵਾ ॥ ਯਾਂਤੇ ਹੋਇ ਤ੍ਰਾਸ ਦਰਸਾਵਾ ॥ ਮੋਹਿ ਭਗਤ ਕਰਬੇ ਫਲ ਇਹੁ ਹੈ ॥ ਸਰਧਾ ਯੁਤ ਗੁਰ ਦਰਸਨ ਲਿਹੁ ਹੈ ॥ ੧੧॥ ਜਗਤ ਉਧਾਰਨ ਹਿਤ ਅਵਤਾਰ ॥ ਗੁਰੂ ਰੂਪ ਹੋਇ ਰਹੇ ਉਦਾਰ ॥ ਲਾਖਹੁੰ ਲੋਕ ਸੁਮਤ ਕੋ ਪਾਇ ॥ ਸਿੱਖੀ ਮਾਰਗ ਕੋ ਪ੍ਰਗਟਾਇ ॥ ੧੨ ॥ ਸੁਨ ਸੁਪਨੇ ਮਹਿੰ ਬੰਦਨ ਕੀਨ ॥ ਜਾਗਯੋ ਪੁਨ ਅਚਰਜ ਮਨ ਲੀਨ ॥ ਭਈ [9]ਭੋਰ ਰਟ ਕਰ ਪੁਨ ਆਯੋ॥ ਗੋਇੰਦ ਵਾਲ ਪੁਰੀ ਦਰਸਾਯੋ ॥ ੧੩ ॥ ਪ੍ਰਿਥਮ ਦੇਗ ਮਹਿੰ ਅਚਯੋ ਅਹਾਰਾ ॥ ਪੁਨ ਗਮਨਯੋ ਸਤਿਗੁਰ ਦਰਬਾਰਾ॥ਜਿਸਕੇ ਰਿਦੇ ਪ੍ਰੇਮ ਬਹੁ ਜਾਗਾ॥ ਜਾਗਨ ਲਗੇ ਭਾਲ ਕੇ ਭਾਗਾ ॥ ੧੪ ॥ ਦਰਸਨ ਕਰਯੋ ਜਾਇ ਕਰ ਜਬੈ ॥ ਪ੍ਰੇਮ ਅਧੀਨ ਪਰਯੋ ਪਗ ਤਬੈ ॥ ਸਤਿਗੁਰ ਨੇ ਬੂਝਯੋ ਤਿਸ ਤਾਹੀ ॥ ਹੇ ਭਾਈ ਕਿਸ ਕਾਰਨ ਆਹੀ ॥ ੧੫॥ ਸੁਨ ਖੇਡੇ ਨੇ ਸਰਬ ਬ੍ਰਿਤਾਂਤ ॥ [10]ਬਿਦਤ ਗੁਪਤ ਸਭ ਕਹਿ ਬਖ਼ਯਾਤ ॥ ਸੁਨ ਕਰ ਸਤਿਗੁਰ ਬਚਨ ਉਚਾਰਾ ॥ ਹੇ ਖੇਡਾ ਜਪਹੋ ਕਰਤਾਰਾ ॥ ੧੬ ॥

---

੧ ਕਸ਼ਟ । ੨ ਗੁਸਾ । ੩ ਭਿਆਨਕ । ੪ ਕਾਲਕਾ ਦੇਵੀ ੫ ਡਰ । ੬ ਭਿਆਨਕ । ੭ ਦੇਖਿਆ । ੮ ਭਿਆਨਕ । ੯ ਸਵੇਰ ਹੋਈ । ੧੦ ਪ੍ਰਗਟ ਤੇ ਗੁਪਤ ।

ਪਰਯੋ ਸਰਨ ਖੇਡਾ ਗੁਰ ਕੇਰੀ ॥ ਹੇ ਸਤਿਗੁਰ ਇਹੁ ਬਿਨਤੀ ਮੇਰੀ ॥ ਰਾਵਰ ਚਰਨਾਮ੍ਰਤ ਮੁਹਿ ਦੀਜੈ ॥ ਨਿਜ ਸਿੱਖਯਾ ਦੇ ਸਿੱਖ ਕਰੀਜੈ ॥ ੧੭ ॥ ਪਿਖ ਸਰਧਾ ਗੁਰ ਭਏ ਦਯਾਲ ॥ ਮੰਤਰ ਸੱਤਿਨਾਮ ਤਿਸ ਕਾਲ ॥ ਦੇਤ ਭਏ ਲਿਯ ਸਿੱਖ ਬਨਾਇ ॥ ਪੁਨ ਕ੍ਰਿਪਾਲ ਅਸ ਬਚਨ ਅਲਾਇ ॥ ੧੮ ॥ ਮਿਲਹਿ ਜੁ ਤੋਹਿ ਦੇਹੁ ਉਪਦੇਸਾ ॥ ਸਿੱਖੀ ਕੋ ਬਿਸਤਰਹੁ ਹਮੇਸਾ ॥ ਇਮ ਕਹਿ ਕ੍ਰਿਪਾ ਦ੍ਰਿਸਟ ਸੋਂ ਹੇਰਾ ॥ ਉਪਜਯੋ ਬ੍ਰਹਮ ਗਯਾਨ ਬਿਨ ਦੇਰਾ ॥ ੧੯ ॥ ਕਰ ਅਜ਼ਮਤ ਜੁਤ ਦੀਨ ਬਿਦਾਈ ॥ ਸੱਤਿਨਾਮ ਕੀ ਉਰ ਲਿਵ ਲਾਈ ॥ਭੁਕਤ ਮੁਕਤ ਲੇ ਘਰ ਕੋ ਗਯੋ ॥ ਨਰ ਅਨੇਕ ਕੋ ਸੰਕਟ ਹਯੋ ॥ ੨੦ ॥ ਅਸ ਸਤਿਗੁਰ ਨਰ ਅਨਕ ਉਧਾਰੇ ॥ ਸ਼ਰਨ ਆਇ ਕਰ ਹੈਂ ਭਵ ਪਾਰੇ ॥ ਜਿਸ ਪਰ ਦ੍ਰਿਸਟ ਕ੍ਰਿਪਾ ਕੀ ਕਰੈਂ ॥ ਨਿਜ ਕੁਟੰਬ ਜੁਤ ਭੌਜਲ ਤਰੈਂ ॥ ੨੧ ॥ ਇਕ ਸਿਖ ਲੰਗਰ ਟਹਿਲ ਕਮਾਵੈ ॥ ਸੱਚ ਨਿਸੱਚ ਮੁਖਹੁੰ ਸਦ ਗਾਵੈ ॥ ਸੰਗਤ ਮੈਂ ਤਿਸ ਪਰਿਯੋ ਨਾਮ ॥ ਸੱਚ ਨਿਸੱਚ ਭਾਈ ਸੁਖ ਧਾਮ ॥ ੨੨ ॥ ਇਕ ਦਿਨ ਆਯੋ ਸਤਿਗੁਰ ਪਾਸ ॥ ਬਿਨਤੀ ਕਰ ਭਾਖੀ ਅਰਦਾਸ ॥ ਹੇ ਸਤਿਗੁਰ ਤੁਮ ਅੰਤਰਜਾਮੀ ॥ ਸਭ ਘਟ ਘਟ ਕੀ ਜਾਨਹੁ ਸ੍ਵਾਮੀ ॥ ੨੩ ॥ [1]ਅਨਜ ਹੁਤੋ ਮੁਰ ਸੋ ਭਾ ਕਾਲ ॥ ਤਿਸ ਕੀ ਦਾਰਾ ਰਹੀ ਕ੍ਰਿਪਾਲ ॥ ਕਿਸੀ ਰੋਗ ਤੇ ਭਈ ਦਿਵਾਨੀ ॥ ਜੰਗਲ ਮਹਿੰ ਫਿਰ ਹੈ ਮਸਤਾਨੀ ॥ ੨੪ ॥ ਹੇ ਸਤਿਗੁਰ ਤੁਮ ਹੋ ਸਮਰੱਥ ॥ ਤਿਸ [2]ਰੁਜ ਹਾਨਹੁ ਦੇ ਕਰ ਹੱਥ ॥ ਸੁਨ ਸ੍ਰੀ ਰਾਮ ਦਾਸ ਤਿਜ ਕਾਲ ॥ ਗੁਰ [3]ਪਨਹੀ ਦੀਨਸ ਸੁਭ ਢਾਲ ॥ ੨੫ ॥ ਕਹਯੋ ਕਿ ਸੱਚ ਨਿਸੱਚ ਤੁਮ ਜਾਵਹੁ ॥ ਲੇ ਪਨਹੀ ਤਿਸ ਸੀਸ ਲਗਾਵਹੁ ॥ ਤਨ ਸੁਧ ਆਵੈ ਗੁਰ ਢਿਗ ਆਨੋ ॥ ਮਾਨ ਬਚਨ ਕੀਨਸ [4]ਪ੍ਰਸਥਾਨੋ ॥ ੨੬ ॥ ਜਾ ਬਨ ਮਹਿ ਦੇਖੀ ਜਿਸ ਕਾਲਾ ॥

੧ ਛੋਟਾ। ੨ ਰੋਗ। ੩ ਜੁਤੀ। ੪ ਜਾਣਾ ਕੀਤਾ।

[1]ਦਾਰਨ ਰੂਪ ਬਡੀ ਬਿਕਰਾਲਾ ॥ਕਾਟਨ ਹਿਤ ਦੌਰਤ ਜਬ ਆਈ॥ ਸੱਚ ਨਿਸੱਚ ਸਿਰ ਪਨਹੀ ਲਾਈ ॥ ੨੭ ॥ ਲਾਗਤ ਹੀ ਪਨਹੀ ਸੁਧ ਭਈ ॥ ਅਤ ਲਜਾਇ ਕਰ ਬੈਠ ਸੁ ਗਈ ॥ ਸੱਚ ਨਿਸੱਚ ਕੋ ਲੀਨ ਪਛਾਨਾ ॥ ਭਾਈ ਨੇ ਗੁਰ ਢਿਗ ਤਿਸ ਆਨਾ ॥ ੨੮ ॥ ਨਮਸਕਾਰ ਕਰ ਬੈਠੇ ਪਾਸ ॥ ਤਬ ਇੱਕ ਸਿੱਖ ਭਾਖੀ ਅਰਦਾਸ ॥ ਹੇ ਸਤਿਗੁਰ ਜੇ ਦੋਸ ਨ ਹੋਵੈ ॥ ਪੁਨਰ ਬਿਆਹਿ ਤੌ ਇਨ ਕਾ ਹੋਵੈ ॥ ੨੯ ॥ ਸੁਨ ਕਰ ਸਤਿਗੁਰ ਭੇ ਪ੍ਰਸੰਨ ॥ ਕਹਯੋ ਸਿੱਖ ਤੁਮ ਹੋ ਬਡ ਧੰਨ ॥ ਇਸ ਮਹਿੰ ਦੋਸ਼ ਨਹੀਂ ਤੁਮ ਮਾਨਹੁ ॥ ਵੇਦ ਵਿਆਸ ਭੇ ਬਡ ਜਗ ਜਾਨਹੁ ॥ ੩੦ ॥ ਤਿਨ ਭੀ ਨਿਜ ਭਰਜਾਈ ਬਿਆਹੀ। ਜਿਨਤੇ ਬਡ [2]ਸੰਤਤ ਉਪਜਾਹੀ ॥ ਇਕ ਤੇ ਧ੍ਰਿਤਰਾਸਟਰ ਕਹਲਾਵਾ ॥ ਕੌਰਵ ਜਿਸ ਬਡ ਬੰਸ ਉਪਾਵਾ ॥ ੩੧॥ ਦੂਸਰ ਭਾ ਪੰਡੂ ਨ੍ਰਿਪ ਭਾਈ ॥ ਪਾਂਡਵ ਜਿਸ ਸੰਤਾਨ ਸੁ ਥਾਈ ॥ਦਾਸੀ ਤੇ ਇਕ ਬਿਦਰਹਿ ਜਾਨ ॥ ਜਿਸ ਨੇ ਕਰੀ ਭਗਤ ਭਗਵਾਨ ॥ ੩੨ ॥ ਤੁਮ ਨਹਿੰ ਮਨ ਮਹਿੰ ਸ਼ੰਕਾ ਧਾਰੋ ॥ ਇਹੁ ਸਾਕਾ [3]ਸਲਵਾਨ ਬਿਚਾਰੋ ॥ ਕਹਿੰ ਸਿਖ ਹੇ ਗੁਰ ਕ੍ਰਿਪਾ ਨਿਧਾਨ ॥ ਕਿਮ ਸਾਕਾ ਭਾ ਜਗ ਸਲਵਾਨ ॥ ੩੩ ॥ ਕਹਿੰ ਸਤਿਗੁਰੂ ਸੁਨਹੁ ਮਨ ਲਾਈ ॥ ਜਿਸ ਤੇ ਤੁਮਰਾ ਭਰਮ ਮਿਟਾਈ ॥ ਏਕ ਨ੍ਰਿਪਤ ਭਾ ਬਡ ਸਲਵਾਨ ॥ ਰਚਨ ਲਗਯੋ ਇਕ ਕੋਟ ਮਹਾਨ ॥ ੩੪ ॥ [4]ਭੀਤ ਉਸਾਰਹਿ ਨਿਸ ਗਿਰ ਜਾਹਿ ॥ ਬਹੁਤ ਦਿਵਸ ਇਸ ਭਾਂਤ ਬਿਤਾਇ ॥ ਬਡੇ ਜੋਤਸ਼ੀ ਤਬ ਮੰਗਵਾਇ ॥ ਅਸ ਉਪਾਇ ਤਿਨ ਦੀਨ ਬਤਾਇ ॥ ੩੫ ॥ [5]ਜਵਨ ਕੁਰੇਸ਼ੀ ਬਾਲ ਲਿਆਵੋ ॥ ਬਲੀ ਦੇਹੁ ਪੁਨ [6]ਦੁਰਗ ਚੜ੍ਹਾਵੋ ॥ ਸੁਨ ਨ੍ਰਿਪ ਨੇ ਤਤਕਾਲ ਮੰਗਾਯੋ ॥ ਬਲੀ ਚਢਾਇ ਦੁਰਗ ਬਨਵਾਯੋ ॥ ੩੬ ॥

੧ ਭਿਆਨਕ। ੨ ਔਲਾਦ। ੩ ਰਾਜਾ। ੪ ਕੰਧਾਂ ਨੂੰ ਉਸਾਰ ਕੇ। ੫ ਪੂਜਾ ਸਮਿਗ੍ਰੀ। ੬ ਦੁਰਗਾ ਦੇਵੀ।

ਨਾਮ ਸਿਆਲ ਕੋਟ ਤਹਿ ਰਾਖਾ ॥ ਪੂਰਨ ਭੀ ਨ੍ਰਿਪ ਕੀ ਅਭਿਲਾਖਾ ॥ ਜਿਸ ਕਾ ਪੂਤ੍ਰ ਨ੍ਰਿਪਤ ਬੇ ਹਾਨਾ ॥ ਸੋ ਜਾਤੀ ਭੀ ਅਰਬ ਸਥਾਨਾ ॥ ੩੭ ॥ ਭੂਪਤ ਪਹਿ ਤਹਿ ਜਾਇ ਪੁਕਾਰੀ ॥ ਮੈਂ ਵਿਧਵਾ ਇਕ ਪੂਤ੍ਰ ਸੁ ਮਾਰੀ ॥ ਸੁਨ ਭੂਪਤ ਤਬ [1]ਕਟਕ ਚੜ੍ਹਾਯੋ ॥ ਸੈਲਵਾਨੈ ਢਿਗ ਪਹੁੰਚ ਸੋ ਆਯੋ ॥ ੩੮ ॥ ਘੋਰ ਮਚਯੋ [2]ਸੰਗ੍ਰਾਮ ਅਪਾਰਾ ॥ ਯਵਨ ਮਰੇ ਕਛ ਅੰਤ ਨ ਪਾਰਾ ॥ ਕਈ ਬਰਸ ਲੌ ਜੁੱਧ ਸੁ ਭਯੋ ॥ ਨਹਿੰ ਪਾਈ [3]ਯਵਨਨ ਕਿਮ ਜਯੋ ॥ ੩੯ ॥ ਤਬ ਸੈਨਾ ਪਤ ਯਵਨਨ ਕੇਰਾ ॥ ਲੀਨ ਬੁਲਾਇ [4]ਗਨਕ ਤਿਸ ਬੇਰਾ ॥ ਬਹੁ ਧਨ ਦੇ ਕਰ ਪੂਛਤ ਭਯੋ ॥ ਤਿਨ ਬਿਪ੍ਰਨ ਤਬ ਐਸੇ ਕਯੋ ॥ ੪੦ ॥ ਸੁਨਹੁ ਖਾਨ ਸਾਹਿਬ ਸਚ ਹਾਲ ॥ [5]ਦੁਰਗ ਨਿਕਟ ਇਕ ਨਦੀ ਸੁ ਢਾਲ ॥ ਜੋ ਨ੍ਰਿਪ ਜੋਧਾ ਕਾ ਤਨ [6]ਘਾਵੈ ॥ ਤਾਤ ਕਾਲ ਤਿਸ ਜਲ ਮਹਿ ਪਾਵੈ ॥ ੪੧ ॥ ਸੋ ਹੋਵੈ ਤਤ ਛਿਨ ਸਵਧਾਨ ॥ ਮਰੈ ਨਹੀਂ ਤੁਮ ਮਰੋ ਮਹਾਨ॥ਸੁਨ ਸੈਨਾਪਤ ਬਹੁ ਧਨ ਦਯੋ॥ਕਯੋ ਉਪਾਵ ਵਿਜੈ ਬਤਲਯੋ ॥ ੪੨ ॥ ਭਏ ਲੋਭ ਵਸ ਬਿਪ੍ਰ ਤਦਾਈ ॥ ਜਿਸ ਤੇ ਹਾਨੀ ਧਰਮ ਸਚਾਈ ॥ ਕਹਿਨ ਲਗੇ ਜੇ ਜੀਤਨ ਚਾਵਹੁ ॥ ਤਬ ਤੁਮ ਐਸੀ ਬਿਵਤ ਬਨਾਵਹੁ ॥ ੪੩ ॥ ਬਹੁ ਸੁਰਭੀ ਲੇ ਕਰ ਤੁਮ ਜਾਵਹੁ ॥ [7]ਅਮੀ ਨਦੀ ਮਹਿੰ ਤਿਨਹਿੰ ਹਤਾਵਹੁ ॥ ਤਿਸ ਕੀ ਸਕਤ ਹੋਇ ਹੈ ਹਾਨ ॥ ਜੀਤ ਪਾਹੁਗੇ ਜੰਗ [8]ਨਿਦਾਨ ॥ ੪੪ ॥ ਸੁਨ ਕਰ ਤੈਸੇ ਹੀ ਤਿਨ ਕਰਯੋ ॥ ਹਤੀ ਫੌਜ ਸਲਵਾਨਹਿ ਫਰਯੋ ॥ ਕੋ ਕਹਿ ਇਸ ਕੋ ਅਰਬ ਲਜਾਈ ॥ ਤਿਹ ਮਾਰਹਿੰਗੇ ਦੇਹਿ ਸਜਾਈ ॥ ੪੫ ॥ ਕੋ ਕਹਿ ਅਬ ਹੀ ਇਸੇ ਹਨਾਵਹੁ ॥ ਸ੍ਵਾਨਨ ਤੇ ਇਸ ਦੇਹ ਤੁਰਾਵਹੁ ॥ ਤਾਂ ਮੈਂ ਹੁਤੇ ਜੁ ਬਹੁਤ ਸਿਆਨੇ॥ਤਿਨ ਨੇ ਔਰ ਬਿਉਤ ਬਖਾਨੇ॥੪੬॥

੧ ਫੌਜ। ੨ ਜੰਗ। ੩ ਜਾਤੀ। ੪ ਜੋਤਸ਼ੀ। ੫ ਕਿਲ੍ਹੇ ਦੇ ਨੇੜੇ। ੬ ਨਾਸ। ੭ ਅੰਮ੍ਰਿਤ ਨਦੀ। ੮ ਅੰਤ ਨੂੰ।

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤਿਯ ਮਹਿਲੇ ਭਾਈ ਖੇਡੇ ਔਰ ਸੱਚ ਨਿਸੱਚ ਪ੍ਰਸੰਗ ਬਰਨਨੰ ਨਾਮ ਪੰਚਦਸਮੋਂ ਮੰਦਰਹਿ ॥ ੧੫ ॥

ਦੋਹਿਰਾ ॥ ਪੁਨ ਸਿਖ ਪੂਛਹਿੰ ਹੇ ਗੁਰੂ ਸਲਵਾਨਹਿੰ ਕਯਾ ਕੀਨ ॥
ਸੁਨ ਸਤਿਗੁਰੂ ਸੁਨਾਇ ਹੈਂ ਸੁਨੈਂ ਸਿਖ ਪਰਬੀਨ ॥ ੧ ॥

ਚੌਪਈ ॥ ਤਬ ਸਯਾਨਨ ਨੇ ਐਸ ਅਲਾਯੋ ॥ ਨ੍ਰਿਪ ਮਰਨੇ ਤੇ ਕਛੁ ਨ ਬਸਾਯੋ ॥ ਇਸ ਤੇ ਲੇਹੁ ਭਲੇ ਤਕਰਾਰ ॥ ਜਿਸ ਤੇ ਬਧੈ ਨ ਹਿੰਦ ਅਪਾਰ ॥ ੨ ॥ ਇਮ ਬਿਚਾਰ ਕਰ ਨ੍ਰਿਪਹਿ ਸੁਨਾਯੋ ॥ ਜੇਕਰ ਜੀਵਤ ਜਗ ਮਹਿੰ ਚਾਯੋ ॥ ਤੌ ਹਮ ਜੈਸੇ ਕਹੈਂ ਬਨਾਇ ॥ ਤੈਸੇ ਸਾਕਾ ਦੇਹੁ ਚਲਾਇ ॥ ੩॥ ਸੁਨ ਨ੍ਰਿਪ ਜਾਨ ਪਿਆਰੀ ਕੀਨੀ॥ ਹਿੰਦ ਧਰਮ ਕੀ ਲਾਜ ਨ ਚੀਨੀ ॥ ਕਹਿਨ ਲਗਯੋ ਜੇ ਤਜ ਦਿਹੁ ਮੋਹੀ ॥ ਜਸ ਕਹੁ ਸਾਕਾ ਚਲ ਹੈ ਸੋਈ ॥ ੪ ॥ [1]ਅਹਿਦ ਨਾਮ ਤਿਮ ਐਸ ਲਿਖਾਯੋ ॥ ਪ੍ਰਿਥਮਹਿ ਵਿਧਵਾ ਵਿਵਾਹ ਹਟਾਯੋ ॥ ਪੁਨ ਨਿਜ ਗੋਤ ਬਿਖੈ ਜੋ ਬਿਆਹੇ ॥ ਹਿੰਦ ਮਾਹਿੰ ਨਹਿੰ ਕਰੈ ਕਦਾਹੇ ॥ ੫ ॥ ਮਾਤ ਭ੍ਰਾਤ ਤਨਜਾ ਨ ਬਿਆਹੇ ॥ ਪੁਨ ਮਾਸੀ ਕੀ ਸੁਤਾ ਤਜਾਹੇ ॥ ਪਿਤ ਭਗਨੀ ਕੀ ਤਨਜਾ ਜੋਇ ॥ ਕਰੋ ਨ ਬਿਆਹਿ ਤਾਹਿ ਸੰਗ ਕੋਇ ॥ ੬ ॥ ਪੁਨ [2]ਆਮਿਖ [3]ਮੋਮਨ ਕਰ ਕੇਰਾ ॥ ਕਰੈ ਭੱਖਯ ਹਿੰਦੂ ਬਿਨ ਦੇਰਾ ॥ ਅਸ ਬਹੁ ਸ਼ਰਤੈਂ ਲੀਨ ਲਿਖਾਈ ॥ ਪੁਨ ਸਲਵਾਨਹਿੰ ਦੀਨ [4]ਮੁਚਾਈ ॥ ੭ ॥ ਸਾਕਾ ਸੈਲਵਾਨ ਚਲਵਾਯੋ ॥ ਜੋ ਲਿਖ ਦੀਨ ਹਿੰਦ ਪ੍ਰਗਟਾਯੋ ॥ ਤਿਸ ਦਿਨ ਤੇ ਇਸ ਹਿੰਦ ਮਝਾਰੀ ॥ ਟੋਟੋ ਪਰਯੋ ਅਨੇਕ ਪ੍ਰਕਾਰੀ ॥ ੮ ॥ ਏਕ ਸਮੇਂ ਪੁਨ ਹਿੰਦਨ ਮਾਹਿ ॥ ਤਿਨ ਬਿਪ੍ਰਨ ਕੋ ਦੰਡ ਲਗਾਹਿ ॥ ਜਿਨ ਨੇ ਸੁਰ ਭੀ ਬਧ ਕਰਵਾਈ ॥ ਹਿੰਦ ਧਰਮ ਕੋ ਦੀਨ ਘਟਾਈ

੧ ਇਕਰਾਰ ਨਾਮਾ । ੨ ਮਾਸ । ੩ ਕਾਫਰ । ੪ ਛਡ ਦਿਤਾ ।

॥ ੯ ॥ ਦੰਡ ਧਰਮ ਕੌ ਤਿਨ ਨਹਿੰ ਮਾਨਿਯੋ ॥ ਅਪਨ ਧਰਮ ਪੁਨ ਕੀਨਸ ਹਾਨਿਯੋ ॥ ਭਾਖਜ਼ਾ ਪਢ ਕਰ ਤੁਰਕ ਸੁ ਥਾਏ ॥ ਅਬੈ ਹੁਸੈਨੀ ਜੋਊ ਕਹਾਏ ॥ ੧੦ ॥ ਸੁਨ ਸਤਿਗੁਰ ਤੇ ਅਸ ਬਿਧ ਜਬੈ ॥ ਸਤਿਗੁਰ ਚਰਨ ਲਗੇ ਸਿਖ ਤਬੈ ॥ ਧੰਨ ਗੁਰੋ ਧਰਮਾਂ ਅਵਤਾਰ ॥ ਕਰੋ ਧਰਮ ਕੀ ਸਦ ਪ੍ਰਤਿਪਾਰ ॥ ੧੧ ॥ ਅਬ ਹਮ ਨੇ ਸਭ ਬਿਧ ਲੀ ਜਾਨੀ ॥ ਹਮਰੇ ਮਨ ਕੀ ਮਿਟੀ ਗਿਲਾਨੀ ॥ ਪੁਨਰ ਬਿਆਹਿ ਅਬ ਇਸਕਾ ਹੋਵੈ ॥ ਨਿਜ ਹਜੂਰ ਕਰਹੋ ਸਿੱਖ ਜੋਵੈ ॥ ੧੨ ॥ ਸੁਨ ਸਤਿਗੁਰ ਸਿੱਖਨ ਕੀ ਬਿਨੇ ॥ ਤਬ ਸ੍ਰੀ ਰਾਮਦਾਸ ਸੰਗ ਭਨੇ ॥ ਹੇ ਪੁਰਖਾ ਇਨ ਅਨੰਦ ਪਢਾਵੋ ॥ ਗੁਰ ਸਿੱਖਨ ਮਹਿੰ ਰੀਤ ਚਲਾਵੋ ॥ ੧੩ ॥ ਸੁਨ ਸ੍ਰੀ ਰਾਮਦਾਸ ਤਿਸ ਕਾਲ ॥ ਬਚਨ ਕੀਨ ਸਿਖ ਸਿਖਣੀ ਨਾਲ ॥ ਪ੍ਰਿਥਮਹਿੰ ਜੁਗ ਇਸ਼ਨਾਨ ਕਰੀਜੈ ॥ ਪੁਨਹਿੰ ਨਵੀਨ ਬਸਨ ਪਹਿਰੀਜੈ ॥੧੪॥ ਕਰ ਸਨਾਨ ਬਸਤਰ ਪਹਿਨਾਇ॥ ਸਤਿਗੁਰ ਕੇ ਹਜੂਰ ਬਠਲਾਇ ॥ ਪੰਚਾਮ੍ਰਤ ਕਰ ਬਹੁ ਮੰਗਵਾਯੋ ॥ ਪੁਨ ਕੇਸਰ ਮੰਗਵਾਇ ਘੁਲਾਯੋ ॥ ੧੫ ॥ ਸਤਿਗੁਰ ਨਿਜ ਕਰ ਚਾਦਰ ਦੀਨ ॥ ਰਾਮਦਾਸ ਕੇਸਰ ਸੰਗ ਭੀਨ ॥ ਪੁਨ ਅਰਦਾਸਾ ਕੀਨ ਬਨਾਇ ॥ ਹੇ ਸਤਿਗੁਰ ਜੀ ਹੋਹੁ ਸਹਾਇ ॥ ੧੬ ॥ ਪਠ ਅਨੰਦ ਪੁਨ ਕ੍ਰਿਪਾ ਨਿਧਾਨ ॥ [1]ਚਾਦਰ ਡਾਰੀ [2]ਜੁਗ ਪਰ ਆਨ ॥ ਗੁਰ ਦਰਬਾਰ ਮਾਹਿੰ ਤਿਸ ਬੇਰ ॥ ਹੋਤ ਭਯੋ ਉਤਸ਼ਾਹੁ ਬਡੇਰ ॥ ੧੭ ॥ ਅਰਦਾਸਾ ਕਰ ਪੁਨ ਹਿਤ ਨਾਲਾ ॥ ਬੰਦਯੋ ਬਹੁ ਕੜਾਹ ਤਿਸ ਕਾਲਾ ॥ ਸਚ ਨਿਸੱਚ ਗੁਰ ਨਿਕਟ ਬੁਲਾਇ ॥ ਸ੍ਰੀ ਮੁਖ ਬਚਨ ਕਹੇ ਅਸ ਭਾਇ ॥ ੧੮ ॥ ਹੇ ਸਿਖ ਪੂਰਨ ਭੀ ਤਵ ਘਾਲ ॥ ਸੋ ਪਨਹੀ ਦੇ ਕਹਯੋ ਕ੍ਰਿਪਾਲ ॥ ਕਹਿਯੋ ਕਿ ਜਿਸ ਰੋਗੀ ਤਨ ਲਾਵੈ॥ ਤਾਤ ਕਾਲ ਤਿਸ ਰੋਗ ਨਸਾਵੈ ॥ ੧੯ ॥ ਸੱਤਿਨਾਮ ਦੇ ਬਿਦਾ

---

੧ ਚਾਦਰ ਪਾਈ। ੨ ਦੋਹਾਂ ਪਰ।

ਸੋ ਕੀਨਾ ॥ ਲੇ ਆਇਸ ਚਲਯੋ ਰੰਗ ਭੀਨਾ ॥ ਗੁਰ ਸਿੱਖੀ ਲੰਮੇ ਪ੍ਰਗਟਾਈ ॥ ਸਚ ਨਿਸੱਚ ਅਬ ਲੌ ਜਗ ਗਾਈ ॥ ੨੦ ॥ ਅਸ ਸਿਖ ਸਤਿਗੁਰ ਬਹੁ ਨਿਸਤਾਰੇ ॥ ਪਤਤ ਸੁ ਪਾਵਨ ਬਿਰਦ ਸੰਭਾਰੇ॥ ਐਸਾ ਸਤਿਗੁਰ ਜੋ ਨਹਿੰ ਧਿਆਵਹਿ ॥ ਕਹੁ ਜਗ ਮਹਿੰ ਕੈਸੇ ਸੁਖ ਪਾਵਹਿ ॥ ੨੧ ॥ ਸਿੱਖ ਹੁਤੇ [1]ਦੁਇ ਫਿਰੀਆ ਕਟਾਰਾ ॥ ਸੇਵਤ ਰਹੇ ਬਹੁਤ ਗੁਰਦ੍ਵਾਰਾ ॥ ਇਕ ਦਿਨ ਤਿਨ ਕੋ ਦੇਖ ਗੋਸਾਂਈ ॥ਭਏ ਪ੍ਰਸੰਨ ਬਖਸਬੇ ਤਾਂਈ ॥ ੨੨ ॥ ਨਿਕਟ ਹਕਾਰ ਸੁ ਬੂਝਨ ਠਾਨੇ ॥ ਜਹਾਂ ਤੁਮਾਰੇ ਰਹਿਨ ਟਿਕਾਨੇ ॥ ਕਹੋ ਦੇਸ ਤਿਹ ਕਿਹ ਉਪਦੇਸੁ ॥ ਹਿਤ ਪ੍ਰਲੋਕ ਕੋ ਕ੍ਰਿਤ ਕਹਾ [2]ਹੇਸੁ ॥ ੨੩ ॥ ਸੁਨ ਸਤਿਗੁਰ ਤੇ ਕਰ ਅਰਦਾਸ ॥ ਹੇ ਸਤਿਗੁਰ ਸੁਨੀਐਂ ਸੁਖ ਰਾਸ ॥ ਜੈਨ ਮੱਤ ਤਿਸ ਦੇਸ ਮਝਾਰੇ । ਜੰਤ੍ਰ ਮੰਤ੍ਰ ਕਰ ਹੈਂ ਬਿਸਤਾਰੇ ॥ ੨੪ ॥ ਪਰਮੇਸੂਰ ਕੋ ਸੋ ਨਹਿੰ ਜਾਨਹਿੰ ॥ ਭਾਉ ਭਗਤ ਨਹਿੰ ਰਿਦੈ ਪਛਾਨਹਿੰ ॥ ਸੁਨ ਸ੍ਰੀ ਸਤਿਗੁਰ ਦਈ [3]ਨਿਦੇਸ ॥ ਤੁਮ ਗਮਨਿਯੋ ਅਬ ਤਿਸਹੀ ਦੇਸ ॥ ੨੫ ॥ ਸੱਤਿਨਾਮ ਕੋ ਦਿਹੁ ਉਪਦੇਸੂ ॥ ਗੁਰਮੁਖ ਪੰਥ ਦ੍ਰਿੜਾਹੁ ਵਿਸੇਸੂ ॥ ਫਿਰੀਆ ਕਟਾਰਾ ਬਾਕ ਉਚਾਰਾ ॥ ਮੰਤ੍ਰ ਜੰਤ੍ਰ ਕੋ ਬਲ ਤਿਨ ਭਾਰਾ ॥ ੨੬ ॥ ਦਬੈ ਨ ਕਾਹੂ ਦੇਹਿ ਖਦੇਰ ॥ ਮਾਰ ਦੇਤ ਬੈਰੀ ਬਿਨ ਦੇਰ ॥ ਬਿਨਾਂ ਸਕਿਤ ਕਿਮ ਤਾਹਿੰ ਸਿਧਾਵੈਂ ॥ਸੱਤਿਨਾਮ ਕਿਮ ਤਿਨਹਿ ਜਪਾਵੈਂ ॥ ੨੭ ॥ ਸੁਨ ਪ੍ਰਸੰਨ ਹ੍ਵੈ ਗੁਰੂ ਉਚਾਰਾ ॥ ਅਬ ਤੇ ਫੁਰ ਹੈ ਬਾਕ ਤੁਮਾਰਾ ॥ ਸਕਤ ਬਿਸਾਲ ਹੋਇ ਤਵ ਮਾਹੀਂ॥ ਤੁਮ ਪਰ ਮੰਤ੍ਰ ਜੰਤ੍ਰ ਨ ਚਲਾਹੀਂ ॥ ੨੮ ॥ ਨਾਸਤਕਨ ਕੇਰ [4]ਮੱਠ ਜਹਿੰ ਹੋਇ ॥ ਦਿਹੁ ਨਿਕਾਸ ਪੁਨ ਭਗਨਹੁ ਸੋਇ ॥ ਜੈਨੀ ਤੁਮ ਕੋ ਦੇਖ ਨ ਸਕੈਂ ॥ ਭ੍ਰਮ ਚਿਤ ਹੋਇ ਭਾਗਬੋ ਤਕੈਂ ॥ ੨੯॥ ਧਰਮਸਾਲ

[1] ਦੋ ਸਿਖ। [2] ਕੀ ਹੈ। [3] ਆਗਿਆ
[4] ਡੇਰਾ ।

ਸਭ ਗ੍ਰਾਮ ਕਰਾਵਹੁ ॥ ਭਜਨ ਸੁ ਕੀਰਤਨ ਕਰ ਸੁਖ ਪਾਵਹੁ ॥ ਨਾਮ ਦਾਨ ਇਸਨਾਨ ਦ੍ਰਿੜਾਇ ॥ ਪਾਵਨ ਦੇਸ ਕਰਹੁ ਸਭ ਜਾਇ ॥ ੩੦ ॥ ਆਨ ਮਿਲਹਿਂ ਨਰ ਗਨ ਤੁਮ ਜੋਇ ॥ ਪੂਜਹਿਂ ਚਰਨ ਬਿਨਾਂ ਕਹਿ ਸੋਇ ॥ ਇਮ ਕਹਿ ਨਿੱਧ ਸਿੱਧ ਗੁਰ ਦੀਨਸ ॥ ਦੇ ਬਰ ਦਾਨ ਬਿਦਾ ਜੁਗ ਕੀਨਸ ॥ ੩੧ ॥ ਨਮਸਕਾਰ ਕਰ ਧਰ ਪਗ ਧ੍ਯਾਨ ॥ ਪ੍ਰਭ ਆਗਿਆ ਤੇ ਕੀਨਸ ਪਿਆਨ ॥ ਬਡ ਜਹਿਂ ਨੀਕੇ ਮਨ ਤਹਿਂ ਗਏ ॥ [1]ਦਾਰਨ ਤ੍ਰਾਸ ਦੇਤ ਤਿਸ ਭਏ ॥ ੩੨ ॥ ਤਬ ਤਿਨ ਜੰਤ੍ਰ ਮੰਤ੍ਰ ਬਲ ਲਾਵਾ ॥ ਉਲਟ ਪਰਯੋ ਜੈਨੀ ਦੁਖ ਪਾਵਾ ॥ ਅਗਨ ਲਗੀ ਤਬ ਮਨਹੁ ਬਿਸਾਲਾ ॥ ਨਿਜ ਤੇ ਬਡੋ ਜਾਨ ਤਿਸ ਕਾਲਾ ॥ ੩੩ ॥ ਭਯੋ ਮਹੰਤ ਪਲਾਵਨ ਤਬੈ ॥ ਜੈਨੀ ਅਪਰ ਭਾਗ ਗੇ ਸਬੈ ॥ ਦੇਖ ਬਾਜ ਕੋ ਖਗ ਜਿਮ ਭਾਜੇ ॥ ਜਨ [2]ਮ੍ਰਿਗ ਚਲੇ [3]ਕੇਹਰੀ ਗਾਜੇ ॥ ੩੪ ॥ ਤਿਸ [4]ਮਠ ਕੋ ਕਰ ਭਗਨ ਗਿਰਾਵਾ ॥ਪਿਖ ਲੋਗਨ ਕੋ ਗਨ ਤਬ ਆਵਾ॥ ਕਰ ਬਿਚਾਰ ਨਰ ਕਰਤ ਉਚਾਰੀ ॥ ਜੈਨੀ ਪੀਰ ਹਮਾਰੋ ਭਾਰੀ ॥ ॥ ੩੫ ॥ ਇਨਕੋ ਦੇਖ ਸੁ ਗਯੋ [5]ਪਲਾਈ ॥ ਮਹਾਂ ਬਲੀ ਇਹੁ ਪਰਹਿ ਲਖਾਈ ॥ ਨਿਕਟ ਚਲੋ ਬੂਝਹੁ ਅਬ ਇਨੈ ॥ ਹੈ ਇਹੁ ਕੌਨ ਪਠਾਏ ਕਿਨੈ ॥ ੩੬ ॥ ਗੁਰ ਜੈਨੀ ਕਾ ਮਠ ਜਿਨ ਗੇਰਾ ॥ ਡਰੇ ਨਹੀਂ ਤਿਨ ਤੇਜ ਬਡੇਰਾ ॥ ਜਬ ਨਰ ਮਿਲ ਆਇ ਸਮਦਾਇ ॥ ਇਨ ਦੋਨਹੁ ਗੁਰ ਸਬਦ ਸੁ ਗਾਇ ॥ ੩੭ ॥ ਭਜਨ ਕੀਰਤਨ ਸੁਨ ਕਰ ਸਾਰੇ ॥ ਭਏ ਨਰਮ ਮੁਖ ਨਮੋ ਉਚਾਰੇ ॥ ਪ੍ਰੇਮ ਬਧਯੋ ਸਭ ਭਾਉ ਕਰੰਤੇ ॥ ਨਿਕਟ ਹੋਇ ਇਕ ਮਨੋ ਸੁਨੰਤੇ ॥ ੩੮ ॥ ਸਤਿਗੁਰ ਬਰ ਤੇ ਭੇ ਸਿਖ ਆਇ ॥ ਸੱਤਿਨਾਮ ਇਨ ਮੰਤ੍ਰ ਦ੍ਰਿੜਾਇ ॥ ਗੁਰਮੁਖ

੧ ਦੁਖ ਡਰ। ੨ ਹਰਨ। ੩ ਸ਼ੇਰ। ੪ ਜੋਗੀਆਂ ਦਾ ਡੇਰਾ। ੫ ਦੂਰ।

ਭਏ ਭਗਤ ਕੋ ਲਾਗੇ ॥ ਦੀਰਘ ਤਾਲ ਭਾਗ ਜਿਨ ਜਾਗੇ ॥ ੩੯ ॥ ਮਨ ਬਾਂਛਤ ਜੋ ਜਾਚਤ ਜਬੈ ॥ ਇਨ ਕੇ ਬਰ ਤੇ ਪ੍ਰਾਪਤ ਤਬੈ ॥ ਧਰਮਸਾਲ ਸੁੰਦਰ ਬਨਵਾਈ ॥ ਸਤ ਸੰਗਤ ਨਿਤ ਹ੍ਵੈ ਸਮਦਾਈ ॥ ੪੦ ॥ ਅਪਰ ਹੁਤੇ ਮਠ ਜਿਸ ਜਿਸ ਥਾਨ ॥ ਕਰ ਕਰ ਭਗਨ ਦੀਏ ਬਚ ਮਾਨ ॥ ਤਹਾਂ ਸੁ ਧਰਮਸਾਲ ਬਨਵਾਈ ॥ ਨਾਮ ਦਾਨ ਇਸਨਾਨ ਦ੍ਰਿੜਾਈ॥ ੪੧ ॥ ਜੰਤ੍ਰ ਮੰਤ੍ਰ ਤਹਿ ਤੇ ਕਰ ਦੂਰ ॥ ਦੇਸ ਬਿਦਤ ਸਿੱਖੀ ਸੁਖ ਪੂਰ ॥ ਦੁਰਮਤ ਸਭ ਕੀ ਕੀਨ ਬਿਨਾਸ ॥ ਗੁਰਮਤ ਸਭ ਮਹਿ ਹੋਈ ਪ੍ਰਕਾਸ ॥ ੪੨ ॥ ਫਿਰੀਏ ਕਟਾਰੇ ਇਸ ਬਿਧ ਦੇਸ ॥ ਸੱਤਿਨਾਮ ਦੀਨਸ ਉਪਦੇਸ ॥ ਕਬ ਕਬ ਦਰਸਨ ਗੁਰ ਕੋ ਆਵੈਂ ॥ ਪੂਜਨ ਕਰ ਪੁਨ ਤਹਾਂ ਸਿਧਾਵੈਂ ॥ ੪੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤੀਯ ਮਹਿਲੇ ਪੁਨਰ ਵਿਵਾਹ ਔ ਫਿਰੀਏ ਕਟਾਰੇ ਕੋ ਪ੍ਰਸੰਗ ਬਰਨਨੰ ਨਾਮ ਖਸ਼ਟਦਸਮੋਂ ਮੰਦਰਹਿ ॥ ੧੬ ॥

ਦੋਹਿਰਾ ॥ ਇਕ ਬੇਨੀ ਪੰਡਤ ਹੁਤੋ, ਬਿਦਿਆ ਬਿਖੈ ਪ੍ਰਬੀਨ ॥
ਨਿਆਇ ਆਦਿ ਸ਼ਾਸਤਰ ਜਿਤੇ ਰਸਨਾ ਅਗ੍ਰ ਸੁ ਕੀਨ॥੧॥

ਚੌਪਈ ॥ ਦੇਸ ਬਿਦੇਸਨ ਬਿਖੈ ਹਮੇਸ਼ ॥ ਬਿਚਰਤ ਬਿੱਦ੍ਯਾ ਮਾਨ ਵਿਸ਼ੇਸ਼ ॥ ਜਹਾਂ ਪਠਤ ਵਿੱਦ੍ਯਾ ਸੁਨ ਲੇਹਿ ॥ ਤਹਿ ਪਹੁੰਚੇ ਚਰਚਾ ਹਿਤ ਦੇਹਿ ॥ ੨ ॥ ਲੋਕ ਬ੍ਰਿੰਦ ਮੈਂ ਲਿਖੈ ਪ੍ਰਿਥਮ ਇਮ ॥ ਹੋਇ [1]ਪਰਾਜੈ ਚਰਚਾ ਮਹਿੰ ਕਿਮ ॥ ਤਿਸ ਕੇ ਪੁਸਤਕ ਛੀਨੋ ਸਾਰੇ ॥ ਜੀਤਨ ਹਾਰੋ ਲੇਹਿ ਸੰਭਾਰੇ ॥੩॥ ਲੋਕ ਮਿਲੈਂ ਬਹੁ ਚਰਚਾ ਮਾਹਿੰ ॥ ਸੁਨਹਿੰ ਸਰਬ ਹੀ ਰਿਦੈ ਉਮਾਹਿ ॥ ਬੇਨੀ ਪੰਡਤ ਜੀਤੈ ਜਬਹੂ ॥ [2]ਦਿਜ ਤੇ ਪੁਸਤਕ ਛੀਨੈ ਤਬਹੂ ॥ ੪ ॥ ਸੁਨਹਿੰ ਧਨੀ ਨਰ ਧਨ

੧ ਹਾਰ। ੨ ਪੰਡਤ।

ਅਰਪਾਵਹਿ ॥ ਬਹੁ ਕੀਰਤਨ ਕੇ ਕਹੈਂ ਸੁਨਾਵਹਿ ॥ ਇਸ ਬਿਧ ਬਹੁਤੇ ਨਗਰ ਮਝਾਰਾ ॥ ਫਿਰਤ ਲਾਦ ਬਹੁ ਪੁਸਤਕ ਭੀਰਾ ॥ ੫ ॥ ਵਿੱਦਿਆ ਅਰਥੀ ਸੰਗ ਅਪਾਰਾ ॥ ਯਾਂਤੇ ਬਹੁ ਹੰਕਾਰ ਚਿਤ ਧਾਰਾ॥ ਮੈਂ [1]ਦਿਗ ਵਿਜੇ ਕਰੋਂ [2]ਛਿਤ ਫਿਰਕੈ ॥ ਕੋ ਨ ਠਹਰਹਿ ਬਿੱਦਯਾ ਸੰਗ ਅਰ ਕੈ ॥ ੬ ॥ ਸਹਿਜ ਸੁਭਾਇਕ ਬਿਚਰਤ ਆਵਾ ॥ ਡੇਰੋ ਗੋਇੰਦ ਵਾਲ ਸੁ ਪਾਵਾ ॥ ਤਹਿੰ ਸਤਿਗੁਰ ਕੀ ਸੁਨ ਕੈ ਕੀਰਤ ॥ ਬਹੁ ਨਿਰਮਲ ਸਭ ਜਗ ਬਿਸਤੀਰਤ ॥ ੭ ॥ ਚਹਿਤ ਦੇਖਬੇ ਰਿਦੇ ਉਮਾਹੂ ॥ ਵਹਿਰ ਗੁਰੂ ਆਏ ਛਿਨ ਤਾਹੂ ॥ ਸਥਿਤ [3]ਬਾਪਕਾ ਨਿਕਟ ਸਥਾਨ ॥ ਦਰਸਹਿ ਨਰ ਬੈਠੇ ਸੁਖ ਖਾਨ ॥ ੮ ॥ ਆਏ ਵਹਿਰ ਜਾਨ ਮਨ ਮਾਹੀ ॥ ਉਠ ਪੰਡਤ ਆਯੋ ਪ੍ਰਭ ਪਾਹੀ ॥ ਸਾਦਰ ਸਤਿਗੁਰ ਨਿਕਟ ਬਠਾਇ ॥ [4]ਕੁਸਲ [5]ਖੇਮ ਬੂਝਾ ਹਰਖਾਇ ॥ ੯ ॥ ਤਬ ਸੰਗਤ ਤਹੁ ਦਰਸਨ ਕਰੈ ॥ ਬੰਦਹਿ ਚਰਨ ਉਪਾਇਨ ਧਰੈ ॥ ਚਿਤ ਬਾਛਤ ਸਤਿਗੁਰ ਤੇ ਪਾਵੈ ॥ ਹਿਤ ਪ੍ਰਲੋਕ ਗਤ ਰਿਦੈ ਮਨਾਵੈ॥ ੧੦ ॥ ਬੇਨੀ ਪੰਡਤ ਦੇਖ ਸਭਨ ਕੋ ॥ ਮਨ ਹੰਕਾਰਤ ਕੀਓ ਬਚਨ ਕੋ ॥ ਤਪ ਤੀਰਥ ਬ੍ਰੱਤ ਦਾਨ ਮਹਾਨਾ ॥ ਇਤਯਾਦਕ ਸੁਭ ਕਰਮ ਸੁਜਾਨਾ॥੧੧॥ਨਿਰਮਲ ਅੰਤਹਿ ਕਰਣ ਕਰੰਤੇ ॥ ਤਵ ਮਾਨਵ ਸ਼ੁਭ ਗਤੀ ਲਹੰਤੇ ॥ ਤੁਮਰੇ ਪੰਥ ਬਿਖੈ ਇਹੁ ਨਾਹੀਂ ॥ਕੁਤੋ ਪਰਮ ਗਤ ਇਹੁ ਨਰ ਪਾਹੀਂ ॥ ੧੨ ॥ ਜੇ ਇਨ ਭਲਾ ਕਰਨ ਤੁਮ ਚਾਹੋ ॥ ਅਸ ਉਪਦੇਸ ਦੇਹੁ ਦੁਖ ਦਾਹੋ ॥ ਤਪ ਆਦਿਕ ਮਹਿੰ ਜੋਰਹੁ ਇਨ ਕੋ ॥ ਇਸ ਬਿਧ ਬਿਲਮ ਕਰੋ ਇਨ ਮਨ ਕੋ ॥੧੩॥ ਉਪਦੇਸ਼ਹੁ ਸ਼ਾਸਤ੍ਰਨ ਕੋ ਮਤ ਜਿਮ ॥ ਇਨ ਕੀ [6]ਛੇਮ ਹੋਤ ਕਹੀਐ ਤਿਮ ॥ ਸੁਨ ਪੰਡਤ ਤੇ ਗੁਰੂ ਪ੍ਰਬੀਨ ॥ ਹੰਕਾਰੀ ਕਹੁ ਉੱਤਰ ਦੀਨ ॥

੧ ਦੇਸ਼ ਦੇ ਚਾਰੇ ਪਾਸੇ ਫਤੇ ਕਰੋ । ੨ ਧਰਤੀ । ੩ ਬਾਵਲੀ ਸਾਹਿਬ ।
੪ ਸੁਖ । ੫ ਰਖਿਆ । ੬ ਮੁਕਤੀ ।

੧੪ ॥ ਤਪ ਆਦਿਕ ਮੁਖ ਕਰਬੇ ਕਰਮ ॥ਇਹੁ ਤੋ ਤੀਨ ਜੁਗਨ ਕੋ ਧਰਮ ॥ ਅਬ ਜੇ ਨਰ ਹੋਏ ਕਲ ਮਾਹੀਂ ॥ ਕਿਸੂ ਕਰਨ ਕੀ ਸੰਮਰਥ ਨਾਹੀਂ ॥ ੧੫ ॥ ਬਿਨਾ ਅੰਨ ਤੇ ਪ੍ਰਾਨ ਬਨਾਸੈਂ ॥ ਕਿਮ ਤਪ ਕਰਹਿੰ ਜਾਹਿ ਬਨਬਾਸੈਂ ॥ ਦਰਬ ਨਹੀਂ ਅਰ ਬਲ ਕਿਛ ਨਾਹੀਂ ॥ ਕਹਾਂ ਸਕਤ ਮਖ ਕਰਬੇ ਮਾਹੀਂ ॥ ੧੬॥ ਕਰਮ ਕਾਂਡ ਮਹਿੰ ਜੇ ਅਬ ਲਗਹਿੰ ॥ ਸੋ ਭੀ ਆਯੂ ਨਿਸਫਲ ਭਾਗਹਿੰ ॥ ਦੁਸਕਰ ਸੌਚ ਆਦਿ ਕੋ ਕਰਨੋ ॥ ਖਾਨ ਪਾਨ [1]ਬਿਪ ਤੈਸੇ ਬਰਨੋ ॥ ੧੭ ॥ ਇਮ ਅਸੱਕਤ ਨਰ ਜਾਨਹੁ ਸਬੈ ॥ ਪ੍ਰਿਥਮ ਧਰਮ ਕਿਮ ਹੋਵਹਿ ਅਬੈ ॥ ਤਿਨ ਕੋ ਕਰਤਯੋ ਦੁਖ ਸੁਖ ਪਾਵਹਿੰ ॥ ਸੁਰਗ ਬਿਖੈ ਕਬ ਨਰਕ ਸਿਧਾਵਹਿੰ ॥ ੧੮॥ ਅਬਚਲ ਪਦਵੀ ਪਾਇ ਨ ਕੋਊ ॥ ਹੰਤਾ ਧਹਿਤ ਕਰੇ ਨਰ ਜੋਊ ॥ [2]ਖੇਦ ਬਹੁਤ ਫਲ ਥੋਰੋ ਪਾਇ ॥ ਨਾਸਵੰਤ ਹੁਇ ਜੇ ਸਮਦਾਇ ॥ ੧੯ ॥ ਅਬ ਕਲਜੁਗ ਕੋ ਸਮੌਂ ਸੁ ਆਵਾ ॥ ਜਿਸ ਕੋ ਰਾਜ ਤੇਜ ਤਿਨ ਪਾਵਾ ॥ ਤਪ ਆਦਕ ਸਭ ਕਰਮ ਮਹਾਨੇ ॥ ਗੁਰ ਸੇਵਾ ਕੇ ਹੈ ਨ ਸਮਾਨੇ ॥ ੨੦ ॥ ਸੱਤਿਨਾਮ ਕੋ ਸਿਮਰਨ ਸਾਰ ॥ ਭੁਕਤ ਮੁਕਤ ਦੇ [3]ਮਹਿਦ [4]ਉਦਾਰ ॥ ਸਿਮਰਣ ਸ੍ਰਵਨ ਭਗਤ ਵਡਿਆਈ ॥ ਇਸ ਸਮ ਕਲ ਨਹਿੰ ਆਨ ਬਡਾਈ ॥੨੧॥ ਇਸ ਬਿਨ ਮੁਕਤ ਨ ਕੋਊ ਪਾਵੈ॥ਜਯੋਂ [5]ਸਿਕਤਾ ਤੇ ਤੇਲ ਨ ਆਵੈ॥ ਤਪ ਬ੍ਰੱਤ ਆਦਕ ਜੇ ਆਚਾਰ ॥ ਫੋਕਟ ਨਾਮ ਬਿਹੀਨ ਅਸਾਰ ॥ ੨੨ ॥ ਔਰ ਕਹਾਂ ਲਗ ਕਹੌਂ ਬਨਾਈ ॥ ਅਪਰ [6]ਬਿਪਰਜੈ ਹੁਇ ਸਭ ਜਾਈ ॥ ਸਿਮਰਹਿੰ ਨਾਮ ਹਰਹਿੰ ਹੰਕਾਰ ॥ ਕਰਮਨ ਮਹਿੰ ਇਹੁ ਬਧਹਿ ਉਦਾਰ ॥ ੨੩ ॥ ਸੋ ਹੰਕਾਰ ਹੈ ਦੂਸ਼ਨ ਮੂਲ ॥ ਗਤਿ

੧ ਬ੍ਰਾਹਮਣ। ੨ ਬਹੁਤ ਦੁਖ। ੩ ਵਡਾ। ੪ ਸੁਖੀ ੫ ਰੇਤੇ ਵਿਚ। ੬ ਨਿਸਫਲ।

ਕਾਂਖੀ ਧਾਰਹਿਂ ਨਹਿਂ ਭੂਲ ॥ ਤੁਮ ਵਿਦਯਾ ਪਠਿ ਗਹੀ [1]ਮਸਾਲ ॥ ਅਪੂਨ ਕਰਹੁ ਪ੍ਰਕਾਸ਼ ਬਿਸਾਲ ॥ ੨੪ ॥ ਆਪ ਅੰਧੇਰੇ ਮਹਿਂ ਗਿਰ ਪਰੋ ॥ ਔਰਨ ਕਹੁ ਜਗਤ ਤੁਮ ਤਰੋ ॥ ਉਰ ਹੰਕਾਰ ਤੋਹਿ ਅਬ ਐਸੇ ॥ ਬਿਜੈ ਤ੍ਰਿਲੋਕੀ ਠਾਨੀ ਜੈਸੇ ॥ ੨੫ ॥ ਮਨ ਨਹਿਂ ਜੀਤਯੋ [2]ਸ਼ਤ੍ਰੁ ਬਿਸਾਲਾ ॥ ਅਪਰ ਜੀਤਬੇ ਕਯਾ ਫਲ ਪਾਲਾ ॥ ਸਿੱਖਯ ਗੁਰੂ ਕੇ ਤਰੇ ਹਜਾਰੇ ॥ ਸੱਤਯਨਾਮ ਜਪ ਨਿਰਹੰਕਾਰੇ ॥੨੬॥ ਸੁਨ ਪੰਡਤ ਨੇ ਰਿਦੇ ਬਿਚਾਰਾ ॥ ਵਿੱਦਯਾ ਮਹਿ ਹੋਵਤ ਹੰਕਾਰਾ ॥ ਨਿਰਹੰਕਾਰ ਪਰਮ ਪਦ ਪਾਵੈ ॥ ਸੱਤਿਨਾਮ ਜਪ ਦੋਸ ਨਸਾਵੈ ॥ ੨੭ ॥ ਯਾਂਤੇ ਜਥਾ ਜੋਗ ਗੁਰ ਬਾਨੀ ॥ ਮੈਂ ਪਾਵਹੁੰ ਕਛ ਹੁਇ ਨਿਰਮਾਨੀ ॥ ਸ੍ਰੀ ਸਤਿਗੁਰ ਤੇ ਮਾਰਗ ਸੂਝਾ॥ਭਯੋ ਦੀਨ ਉਪਦੇਸਹਿ ਬੂਝਾ ॥ ੨੮ ॥ ਮੈਂ ਵਿਦਯਾ ਬਹੁ ਪਠੀ ਬਿਚਾਰੇ ॥ ਤਜੋਂ ਤਜੋਂ ਮਮ ਉਰ ਬਧਯੋ ਹੰਕਾਰੇ ॥ ਯਾਂਤੇ ਹਰ ਕੀ ਭਗਤ ਨ ਹੋਈ ॥ ਕਰਤ ਰਹਯੋ [3]ਖਟ ਕਰਮਹਿਂ ਜੋਈ ॥ ੨੯ ॥ ਚਰਚਾ ਕਰ ਮਿਥਯਾ ਅਭਿਮਾਨੀ ॥ ਸਤਿ ਸੰਗਤ ਪ੍ਰਭ ਗਤ ਨਹਿਂ ਜਾਨੀ ॥ ਤੁਮਰੇ ਬਚ ਪ੍ਰਤਾਪ ਮੈਂ ਜਾਨਯੋਂ ॥ ਅਪਨੋ ਰਿਦਾ ਦ੍ਵੈਤ ਪਹਿਚਾਨਯੋਂ ॥ ੩੦ ॥ ਕਰਨਾ ਕਰ ਦੇਵਹੁ ਉਪਦੇਸ਼ ॥ ਕਾਟਹੁ ਮੇਰੇ ਮਹਾਂ ਕਲੇਸ਼ ॥ ਜਿਸਤੇ ਮੇਰੋ ਮਨ ਸੁਧ ਹੋਇ ॥ ਕ੍ਰਿਪਾ ਕਰਹੁ ਸਿੱਖਯਾ ਦਿਹੁ ਸੋਇ ॥ ੩੧ ॥ ਬੇਨੀ ਕੀ ਬਿਨਤੀ ਸੁਨ ਸ੍ਰੋਨ ॥ ਬੋਲੇ ਸਤਿਗੁਰ ਕਰਨਾ ਭੋਨ ॥ ਜਿਸ ਤੇ ਮਨ ਬਿਕਾਰ ਕਰ ਨਾਸ ॥ ਹੈ ਬਿਸਾਲ ਸੁਭ ਰਿਦੈ ਪ੍ਰਕਾਸ ॥ ੩੨ ॥

ਸ੍ਰੀ ਮੁਖਯ ਵਾਕ ॥

ਰਾਗ ਮਲਾਰ ਮਹਲਾ ੩ ॥

ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ॥ ਕਿ ਇਹੁ ਮਨੁ ਅਵਰਨੁ ਸਦਾ ਅਬਿਨਾਸੀ ॥੧॥ ਕਿ ਇਹੁ ਮਨੁ

੧ ਇਛਾ । ੨ ਮਸਾਲਾਂ ਬਾਲਣ ਵਾਲੇ । ੩ ਦੁਸ਼ਮਣ ।
੪ ਛੇ ਪ੍ਰਕਾਰ ਦੇ ਕਰਮ ।

ਚੰਚਲੁ ਕਿ ਇਹੁ ਮਨੁ ਬੈਰਾਗੀ ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥ ੧ ॥ ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥ ੧॥ਰਹਾਉ॥ ਮਾਇਆ ਮਮਤਾ ਕਰਤੈ ਲਾਈ ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥ ਗੁਰ ਪਰਸਾਦੀ ਬੂਝਹੁ ਭਾਈ ॥ ਸਦਾ ਰਹਹੁ ਹਰਿ ਕੀ ਸਰਣਾਈ ॥ ੨ ॥ ਸੋ ਪੰਡਿਤੁ ਜੋ ਤਿਹਾਂ ਗੁਣਾਂ ਕੀ ਪੰਡ ਉਤਾਰੈ ॥ ਅਨ ਦਿਨੁ ਏਕੋ ਨਾਮੁ ਵਖਾਣੈ ॥ ਸਤਿਗੁਰ ਕੀ ਓਹੁ ਦੀਖਿਆ ਲੇਇ॥ ਸਤਿਗੁਰ ਆਗੈ ਸੀਸੁ ਧਰੇਇ ॥ ਸਦਾ ਅਲਗੁ ਰਹੈ ਨਿਰਬਾਣੁ ॥ ਸੋ ਪੰਡਿਤੁ ਦਰਗਹ ਪਰਵਾਣੁ ॥ ੩ ॥ ਸਭਨਾ ਮਹਿ ਏਕੋ ਏਕੁ ਵਖਾਣੈ ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥ ਜਾਕਉ ਬਖਸੇ ਮੇਲੇ ਸੋਇ ॥ ਐਥੈ ਓਥੈ ਸਦਾ ਸੁਖੁ ਹੋਇ ॥ ੪ ॥ ਕਹਤ ਨਾਨਕ ਕਵਨ ਬਿਧਿ ਕਰੇ ਕਿਆ ਕੋਇ ॥ ਸੋਈ ਮੁਕਤਿ ਜਾਕਉ ਕਿਰਪਾ ਹੋਇ ॥ ਅਨ ਦਿਨੁ ਹਰਿ ਗੁਣ ਗਾਵੈ ਸੋਇ ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥ ੫ ॥

ਚੌਪਈ ॥ ਸੁਨ [1]ਬੇਨੀ ਮਨ ਆਨੰਦ ਪਾਵਾ ॥ ਨਿਰਭਮਾਨ ਹੁਇ ਸੀਸ ਨਿਵਾਵਾ ॥ ਕ੍ਰਿਪਾ ਦ੍ਰਿਸਟ ਪੁਨ ਗੁਰ ਨੇ ਕੀਨਸ ॥ ਅੰਤਰ ਬ੍ਰਿਤੀ ਹੋਇ ਸੁਖ ਚੀਨਸ ॥ ੩੩ ॥ ਬੈਠੇ ਲਗੀ ਸਮਾਧ ਅਡੋਲੇ ॥ ਕਿਤਕ ਦੇਰ ਮਹਿੰ ਲੋਚਨ ਖੋਲੇ ॥ ਕਹਿਨ ਲਗਯੋ ਹੇ ਗੁਰ ਗੋਸਾਈ ॥ ਮਹਿਮਾ ਤੁਮਰੀ ਤੁਮ ਬਨ ਆਈ ॥੩੪॥ [2]ਉਸ਼ਟਰ ਭਾਰ ਜਿ ਪੁਸਤਕ [3]ਬ੍ਰਿੰਦ ॥ ਸਰਤਾ ਵਿਖੇ ਬਹਾਇ ਬਿਲੰਦ ॥ ਕੇਤਕ ਦਿਨ ਪੁਨ ਸਤਿਗੁਰ ਪਾਸ ॥ ਰਹਿਯੋ ਪ੍ਰੀਤ ਧਰ ਤਜ ਸਭ ਆਸ ॥ ੩੫ ॥ ਬਹੁ ਬਿਧ ਸੇਵਿਓ ਪਰਮ ਕ੍ਰਿਪਾਲ ॥ ਬਿਦਾ ਭਯੋ ਰਹਿਕੈ ਚਿਰ

੧ ਪੰਡਤ ਦਾ ਨਾਮ ਹੈ। ੨ ਉਠ। ੩ ਸਮੂੰਹ।

ਕਾਲ ॥ ਬੇਨੀ ਗੁਰ ਚਰਨਨ ਅਨਸਾਰੀ ॥ ਗੁਰ ਨਾਨਕ ਸਿੱਖੀ ਬਿਸਥਾਰੀ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤਿਯ ਮਹਿਲੈ ਬੇਨੀ ਪੰਡਤ ਪ੍ਰਸੰਗ ਬਰਨਨੰ ਨਾਮ ਸਪਤ ਦਸਮੋਂ ਮੰਦਰਹਿ ॥ ੧੭ ॥

ਦੋਹਿਰਾ ॥ ਸਤਿਗੁਰ ਦੀਨਾ ਨਾਥ ਜੀ ਦਯਾ ਸਿੰਧ ਸਿਰ ਮੌਰ ॥
ਅਧਕ ਪ੍ਰਕਾਸ਼ਤ ਜਗ ਭਏ ਸਮ ਨਹਿੰ ਕੋ ਕਿਤ ਔਰ ॥ ੧ ॥

ਚੌਪਈ ॥ ਅਕਬਰ ਸ਼ਾਹ ਦਿੱਲੀ ਤੇ ਆਵਾ ॥ ਗੁਰ ਦਰਸ਼ਨ ਹਿਤ ਮਨ ਲਲਚਾਵਾ ॥ ਸੁਧ ਦੈਬੇ ਹਿਤ ਪਠਯੋ ਮੁਸਾਹਿਬ ॥ [1]ਤੀਰ ਬਾਪਕਾ ਬੈਠੇ ਸਾਹਿਬ ॥ ੨ ॥ ਕਹਿੰ ਗੁਰ ਪ੍ਰਿਥਮ ਦੇਗ ਤੇ ਖਾਇ ਪੁਨਹਿ ਸ਼ਾਹੁ ਹਮਰੇ ਢਿਗ ਆਇ ॥ ਸੁਨ [2]ਨਿਦੇਸ ਨ੍ਰਿਪ ਨਰ ਤਿਸ ਬੇਰਾ ॥ ਪਾਤਸ਼ਾਹਿ ਕੇ ਢਿਗ ਜਾਇ ਟੇਰਾ ॥ ੩ ॥ ਸੁਨ ਅਕਬਰ ਭੋਜਨ ਮੰਗਵਾਯੋ ॥ [3]ਕਰ ਪਖਾਰ [4]ਕੌਰੀ ਮੁਖ ਪਾਯੋ ॥ ਸ੍ਵਾਦ ਅਜਾਇਬ ਜਾਨ ਬਿਕਾਸਾ ॥ ਜਗਤ ਸ੍ਵਾਦ ਇਸ ਮਹਿੰ ਪਰਕਾਸਾ ॥ ਤ੍ਰਿਪਤ ਸ਼ਾਹ ਕਰ ਬਹੁਰ [5]ਪਖਾਰੇ ॥ ਪੁਨ ਗੁਰ ਦਰਸਨ ਕੋ ਹਿਤ ਧਾਰੇ ॥ ਨਗਨ ਚਰਨ ਹੁਇ ਗੁਰ ਢਿਗ ਆਵਾ ॥ ਬਹੁ ਭੇਟਾ ਧਰ ਸੀਸ ਨਿਵਾਵਾ ॥ ੫ ॥ [6]ਕੁਸਲ ਪ੍ਰਸੰਨ ਗੁਰ ਬੂਝਯੋ ਸ਼ਾਹਿ ॥ ਹਾਥ ਜੋਰ ਨ੍ਰਿਪ ਬਿਨੈ ਅਲਾਹਿ ॥ ਗੁਰ ਨਾਨਕ ਗੁਰ ਆਦਿ ਸੁਹਾਯੋ ॥ ਮੋਰ ਪਿਤਾਮੇ ਕੋ ਬਰ ਦਾਯੋ ॥੬॥ ਤਿਨ ਬਰ ਤੇ ਪਤਸ਼ਾਹਿਤ ਪਾਇ॥ ਮਨ ਬਾਛਤ ਬਡ ਰਾਜ ਕਮਾਇ ॥ ਮੋਰ ਪਿਤਾ ਸ੍ਰੀ ਅੰਗਦ ਪੀਰਾ ॥ ਗਯੋ ਰਾਜ ਪੁਨ ਦਯੋ ਸੁ ਧੀਰਾ ॥ ੭ ॥ ਆਪ ਅਬੈ ਮੁਝ ਜੀਤ ਕਰਾਈ ॥ ਸਭ ਬਿਧ ਅਹੈ ਅਨੰਦ ਗੁਸਾਈ ॥ ਸਿਫਤ ਆਪ ਕੀ ਕਹੀ ਨ ਜਾਇ ॥ [7]ਆਰਫ ਕਾਮਲ ਸਭ ਸੁਖਦਾਇ ॥ ੮ ॥ ਅਬ

੧ ਬਾਉਲੀ ਸਾਹਿਬ ਪਾਸ। ੨ ਆਗਿਆ। ੩ ਹਥ ਧੋ ਕਰਕੇ। ੪ ਗਰਾਹੀ। ੫ ਧੋਣਾ ਕੀਤੇ। ੬ ਸੁਖ। ੭ ਆਲਮ।

ਜੀ ਹਮਹਿਂ ਮੁਰੀਦ ਸੁ ਜਾਨਹੁ ॥ ਦਿਹੁ ਭੇਟਾ ਕਰਹੋ ਪਰਮਾਨਹੁ ॥ ਜੋ ਸੇਵਾ ਤੁਮਰੀ ਹੋਇ ਜਾਇ ॥ ਬਨੋਂ ਸਫਲ ਸ਼ਾਂਤੀ ਮੁਝ ਆਇ ॥ ੯ ॥ ਬਿਕਸ ਪ੍ਰਭੂ ਤਾਂ ਸੋਂ ਤਬ ਕਹੀ ॥ ਕਿਸੂ ਬਸਤ ਕੀ ਖਾਹਸ਼ ਨ ਰਹੀ॥ ਦਿਯੋ ਗੁਰੂ ਨੇ ਅਤੁਟ ਭੰਡਾਰੂ ॥ ਖਰਚਤ ਖਾਵਤ ਪਾਇ ਨ ਪਾਰੂ ॥ ੧੦ ॥ ਸ਼ਾਹਿ ਸਹਿਤ ਉਮਰਾਵਨ ਫੇਰ ॥ ਬੇਰ ਬੇਰ ਕਹਿ ਕਰਹੁ ਨ ਫੇਰ ॥ ਕਿਤਕ ਗ੍ਰਾਮ ਕੋ ਪਟਾ ਲਖਾਇਵ ॥ ਸ੍ਰੀ ਸਤਿਗੁਰ ਕੋ ਚਰਨ ਚੜਾਇਵ ॥ ੧੧ ॥ ਕਹਿਂ ਸਤਿਗੁਰ ਹਮਰੇ ਕਿਸ ਕਾਮ ॥ ਨਹਿਂ ਚਹੀਐ ਹਮ ਕੋ ਇਹ ਕਾਮ ॥ ਪਾਤਸਾਹਿ [1]ਗਰ ਅੰਚਰ ਡਾਰ ॥ ਇਸ ਬਿਧ ਬਿਨਤੀ ਕਹਿ ਤਿਸ ਬਾਰ॥ ੧੨ ॥ ਰਾਵਰ ਸੁਤਾ ਅਹੈ ਬੁਧਮਾਨ ॥ ਤਿਸ ਕੀ ਭੇਟ ਕਰੋ ਪਰਵਾਨ॥ਸੁਨ ਸਤਿਗੁਰੂ ਭਵਿੱਖਜਤ ਜਾਨੀ ॥ ਤੂਸਨ ਭੇ ਕੀਨਸ ਪਰਵਾਨੀ ॥ ੧੩ ॥ ਪੁਨਹਿ ਸਾਹ ਨੇ ਲੀਨ ਬਿਦਾਈ ॥ ਤਬ ਸਤਿਗੁਰ ਦੀਨਸ ਸਿਰੁ ਪਾਈ ॥ ਨਿਮਸਕਾਰ ਕਰ ਗਾ ਸੁਲਤਾਨ ॥ ਬੈਠੇ ਸੋਭਤ ਗੁਰ ਭਗਵਾਨ ॥ ੧੪ ॥ ਗੁਰ ਪੁਰ ਤੇ ਤ੍ਰੈ ਕੋਸ ਗਰਾਮ ॥ ਹੁਤੋ ਤਾਂਹਿ ਤਿਲਵੰਡੀ ਨਾਮ ॥ ਤਹਿ ਸਿੱਖ ਲੰਗਾ ਖਤ੍ਰੀ ਜਾਤ ॥ ਇਕ ਪਗ ਹੁਤੋ ਚਲਤ ਲੰਗਰਾਤ ॥੧੫॥ ਨਿਤ ਸਰਧਾ ਧਰ ਦਧ ਕੋ ਲਜਾਵਤ ॥ ਧਰਤ ਪ੍ਰੀਤ ਸਤਿਗੁਰੂ ਖੁਲਾਵਤ॥ ਕਰਤ ਸੇਵ ਬੀਤਯੋ ਚਿਰ ਕਾਲ ॥ ਅਪਨੋ ਨੇਮ ਰਖਯੋ ਪ੍ਰਤਪਾਲ ॥ ੧੬ ॥ ਇਕ ਦਿਨ [2]ਦਧੀ ਲਿਯੇ ਕਰ ਚਲਯੋ ॥ ਗ੍ਰਾਮ ਚੌਧਰੀ ਮਗ ਮਹਿਂ ਮਿਲਯੋ ॥ ਹਾਸੀ ਕਰ ਤਿਨ ਗਹਿਬੋ ਕੀਨ ॥ ਲਈ [3]ਕਾਠ ਕੀ [4]ਟੰਗਰੀ ਛੀਨ ॥ ੧੭ ॥ ਕਹਿਤ ਭਯੋ ਨਿਤ ਗੁਰ ਢਿਗ ਜਾਵਹਿਂ ॥ ਪ੍ਰੇਮ ਧਾਰ ਦਧ ਸਦਾ ਖੁਲਾਵਹਿਂ ॥ਸਾਬਤ [4]ਟੰਗਰੀ ਕਰੀ ਨ ਤੋਹਿ ॥ ਬ੍ਰਿਥਾ [5]ਸ੍ਰੱਮ ਤੇਰੋ ਸਭ ਹੋਇ ॥ ੧੮ ॥ ਸੁਨ ਖੱਤ੍ਰੀ

੧ ਗਲ ਵਿਚ ਕਪੜਾ ਪਾ ਕੇ । ੨ ਦਹੀ । ੩ ਲਕੜ ਦੀ । ੪ ਲਕੜ ਦੀ ਲੱਤ । ੫ ਕਸ਼ਟ ਥਕੇਵਾਂ ।

ਕਹਿ ਨਹਿੰ ਅਟਕਾਵਹੁ ॥ ਸਮਾਂ ਜਾਇ ਬੀਤਯੋ ਇਸ ਥਾਵਹੁ ॥ ਸਤਿਗੁਰ ਮੇਰੇ ਵੇ ਪਰਵਾਹੂ ॥ ਚਹੈਂ ਸੁ ਕਰੈਂ ਏਕ ਛਿਨ ਮਾਹੂ॥੧੯॥ ਭਲੋ ਜੀਵ ਕੋ ਜਿਮ ਹੁਇ ਜਾਇ॥ਤਿਮ ਸਿੱਖਨ ਹਿਤ ਗੁਰੂ ਕਰਾਇ॥ ਇਮ ਕਹਿ ਜਾਚ ਸੁ ਲਕਰੀ ਲੀਨੀ ॥ ਕਿਤਕ ਸਮੇਂ ਬੀਤੀ ਤਿਸ ਦੀਨੀ ॥ ੨੦ ॥ [1]ਲੰਗਰੀ [2]ਟੰਗਰੀ [3]ਕਾਸਟ ਪਰ ਧਰ ॥ ਮਾਰਗ ਚਲਯੋ ਉਤਾਇਲ ਕੋ ਕਰ ॥ ਇਤ ਗੁਰ ਦੇਗ ਥਾਨ ਮਹਿੰ ਆਇ ॥ ਥਾਲ ਪਰੋਸ ਧਰਯੋ ਅਗਵਾਇ ॥ ੨੧ ॥ ਸਗਰੀ ਸੰਗਤ ਕੇਰ ਅਗਾਰੇ ॥ ਕਰਯੋ ਪਰੋਸਨ ਬਿਬਧ ਪ੍ਰਕਾਰੇ ॥ ਬੈਠ ਰਹੇ ਸਤਿਗੁਰ ਤਿਸ ਕਾਲਾ ॥ ਮੁਖ ਮਹਿੰ ਗ੍ਰਾਸ ਨ ਪਾਇੰ ਰਸਾਲਾ ॥ ੨੨ ॥ ਗੁਰ ਦਿਸ ਪਿਖ ਕਰ ਸਗਰੀ ਸੰਗਤ ॥ ਨਹਿੰ ਅਹਾਰ ਪਾਵਹਿ ਮੁਖ ਪੰਗਤ ॥ ਬੂਝੈ ਬੱਲੂ ਦਾਸ ਜੁ ਅਹੈ ॥ ਅਚਤ ਨਹੀਂ ਪ੍ਰਭ ਕੋ ਬਿਧ ਅਹੈ ॥ ੨੩ ॥ ਇਤਨੇ ਮਹਿੰ ਲੰਗਰਾ ਸਿਖ ਆਇਸ ॥ [4]ਦਧ ਆਗੇ ਧਰ ਸੀਸ ਨਿਵਾਇਸ ॥ ਬੱਲੂ ਕੀ ਗੁਰ ਸੰਕ ਨਿਵਾਰਨ ॥ ਲੰਗਾਹੇ ਸੰਗ ਕੀਨ ਉਚਾਰਨ ॥ ੨੪॥ ਆਜ ਕਹਾਂ ਤੁਮ [5]ਬਿਲਮ ਲਗਾਈ॥ ਜਿਸ ਤੇ ਭੋਜਨ ਸਮਾਂ ਬਿਤਾਈ ॥ ਹਾਥ ਜੋਰ ਤਿਨ ਸਰਬ ਪ੍ਰਕਾਸੀ ॥ ਕਰੀ ਪੰਚ ਨੇ ਮੋ ਸੰਗ ਹਾਸੀ ॥ ੨੫ ॥ ਗੁਰ ਜੋ ਸਮਰਥ ਸੇਵ ਕਮਾਈ ॥ ਟੰਗਰੀ ਲੰਗਰੀ ਕਿਉਂ ਨ ਬਨਾਈ॥ ਅਸ ਕਹਿ ਕਾਸਟ ਟੰਗਰੀ ਛੀਨੀ ॥ ਕਿਤਕ ਦੇਰ ਕਰ ਮੁਝ ਕੋ ਦੀਨੀ ॥ ੨੬ ॥ ਇਸ ਬਿਧ ਬਿਲਮ ਲਗੀ ਮੁਝ ਆਵਤ ॥ ਜਬ ਤਿਨ ਦਈ ਆਇ ਉਤਲਾਵਤ ॥ ਸੁਨ ਕੈ ਗੁਰ ਸਭ ਬਿਖੈ ਅਲਾਈ ॥ ਬਾਤ ਨਹੀਂ ਹਮਰੋ ਚਿਤ ਆਈ ॥ ੨੭ ॥ ਅਸ ਕਹਿ ਕ੍ਰਿਪਾ ਦ੍ਰਿਸਟ ਜਬ ਕੀਨੀ ॥ ਟੂਟੀ ਟਾਂਗ ਸੁੱਧ ਕਰ ਦੀਨੀ ॥ ਮਹਾਰਾਜ ਸੇਵਾ ਫਲ

---

੧ ਲੰਗੜੀ। ੨ ਲਤ ਲਕੜ ਦੀ। ੩ ਲਕੜ ਪਰ। ੪ ਦਹੀ।
੫ ਦੇਰ।

ਦਾਤਾ ॥ ਸਿਖ [1]ਬਤਸਲ ਦੇ ਆਤਮ ਗਜਾਤਾ ॥ ੨੮ ॥ ਪ੍ਰਥਮਹਿੰ ਸਿਖ ਕੋ ਕਰਯੋ ਨਿਹਾਲ ॥ ਅਸਨ ਅਚਜੇ ਪੁਨ ਦੀਨ ਦਯਾਲ ॥ ਪਾਨ ਪਾਨ ਕਰ ਪਾਨ ਪਖਾਰੇ ॥ ਪੁਨਹਿ ਆਇ ਕਰ ਬੈਠ ਚੁਬਾਰੇ ॥ ੨੯ ॥ ਬ੍ਰਿਧ ਤਬ ਢਿਗ ਹੋ ਕਰ ਅਰਦਾਸ ॥ ਭਾਖੀ ਸ੍ਰੀ ਸਤਿਗੁਰ ਕੇ ਪਾਸ ॥ ਹੇ ਸਤਿਗੁਰ ਜੀ ਪਰਮ ਕ੍ਰਿਪਾਲਾ ॥ ਹੋਤ ਅਹਾਰ ਅਨੇਕ ਬਿਸਾਲਾ ॥ ੩੦ ॥ ਸੋ ਸਭ ਸੰਗਤ ਅਚੈ ਪ੍ਰਸੀਨ ॥ ਆਪ ਓਗਰਾ [2]ਲਵਨ ਬਿਹੀਨ ॥ ਇਹ ਸੰਗਤ ਕੇ ਉਚਤ ਨ ਹੋਈ ॥ ਤੁਮ ਬਿਨ ਅਚਹਿੰ ਸ੍ਵਾਦ ਰਸ ਭੋਈ ॥ ੩੧ ॥ ਜਸ ਤੁਮ ਅਚਹੁ ਚਾਹਿ ਕਰ ਚਿਤ ਮਹਿੰ ॥ ਸੋ ਸਿਖ ਅਚਹਿੰ ਰੀਤ ਕਰ ਹਿਤ ਮਹਿੰ ॥ ਸੁਨ ਸ੍ਰੀ ਸਤਿਗੁਰ ਹਰਖਤ ਭਏ ॥ ਇਸ ਪ੍ਰਕਾਰ ਕੋ ਉੱਤਰ ਦਏ ॥ ੩੨ ॥ ਗੁਰਮੁਖ ਸੰਗਤ ਅਰ ਮਮ ਮਾਹੀਂ ॥ ਭੇਦ ਦੁਹਨ ਮਹਿੰ ਰੰਚਕਨਾਹੀਂ ॥ ਹਮ ਸੰਗਤ ਕੇ ਸੰਗ ਅਭੇਦ ॥ ਸੁਖ ਤੇ ਸੁਖੀ [3]ਖੇਦ ਤੇ ਖੇਦ ॥ ੩੩ ॥ ਜੋ ਸੰਗਤ ਰੁਚ ਕਰਤ ਅਹਾਰਾ ॥ ਸੋ ਮੁਝ ਪਹੁਚਹਿ ਸ੍ਵਾਦਲ ਸਾਰਾ ॥ ਜੋ ਸਿੱਖਨ ਕਰ ਪ੍ਰੇਮ ਅਚਾਵੈਂ ॥ ਸੋ ਹਮਰੇ ਮੁਖ ਮਹਿੰ ਸਭ ਪਾਵੈਂ ॥ ੩੪ ॥ ਤਾਂਤੇ ਜੋ ਹਮ ਭੋਗ ਲਗਾਵੈਂ ॥ ਸਿਖ ਮੁਖ ਪਾਇ ਹਮੈਂ ਤ੍ਰਿਪਤਾਵੈਂ ॥ ਅਸ ਸੁਨ ਬ੍ਰਿਧ ਤਬ ਬੰਦਨ ਠਾਨੀ ॥ ਸੰਤ ਰੇਂਨ ਗੁਰ ਪਗ ਕੁਰਬਾਨੀ ॥ ੩੫ ॥

ਦੋਹਿਰਾ ॥ ਏਕ ਬੇਰ ਸਿੱਖਨ ਬਿਖੈ ਅਸ ਬਿਧ ਸੰਕ ਉਪਾਇ ॥
ਸੇਵਾ ਕਰੈਂ ਅਨੇਕ ਗੁਰ ਗਾਦੀ ਕਿਸੇ ਬਹਾਇ ॥ ੩੬ ॥

ਚੌਪਈ ॥ ਸ੍ਰੀ ਗੁਰ ਸਭ ਕੇ ਮਨ ਕੀ ਜਾਨੀ ॥ ਪਰਖਨ ਹਿਤ ਅਸ ਬਿਧ ਤਬ ਠਾਨੀ ॥ ਨਿਕਟ ਵਰਤਿ ਦਾਸ ਸੰਗ ਲਾਇ ॥ [4]ਬਾਪੀ ਤਟ ਪਰ ਥਿਰ ਜਾ ਥਾਇ ॥ ੩੭ ॥ ਕਹਿਓ ਸਭਨ ਕੋ ਅਸ ਜਗਰਾਈ ॥ ਸਭ ਅਬ ਇਕ ਇਕ ਬੜੀ ਬਨਾਈ ॥ ਜੋ ਸਭ ਤੇ

੧ ਪਿਆਰੇ। ੨ ਲੂਣ ਤੋਂ ਬਿਨਾਂ। ੩ ਦੁਖ ਤੇ ਸੁਖ। ੪ ਬਾਵਲੀ ਸਾਹਿਬ ਪਾਸ।

ਆਛੀ ਬਨ ਜਾਵੈ ॥ ਸੋ ਰਾਖੈਂ ਪੁਨ ਔਰ ਗਿਰਾਵੈਂ ॥ ੩੮ ॥ ਸੁਨ ਆਇਸ ਸਭ ਥੜੀ ਬਨਾਈ ॥ਪਿਖ ਸਤਿਗੁਰ ਸਭ ਦੀਨ ਗਿਰਾਈ॥ ਅਸ ਬਿਧ ਦੁਇ ਤ੍ਰੈ ਬਾਰ ਬਨਾਈ ॥ਸ੍ਰੀ ਸਤਿਗੁਰ ਦੈ ਹੈਂ ਗਿਰਵਾਈ ॥ ੩੯ ॥ ਹਟਤ ਹਟਤ ਸਭ ਹੀ ਹਟ ਗਏ ॥ ਇਕ ਸ੍ਰੀ ਰਾਮਦਾਸ ਥਿਰ ਰਹੇ ॥ ਕਹਿਤ ਅਜਾਨ ਲੋਕ ਇਨ ਤਾਈ ॥ ਗੁਰ ਬ੍ਰਿਧ ਭੇ ਤੇ ਸੁਧ ਨ ਰਹਾਈ ॥ ੪੦ ॥ ਕਹੈਂ ਆਪ ਪੁਨ ਭੂਲ ਸੁ ਜਾਵੈਂ ॥ ਤਾਹੀ ਤੇ ਸੁਭ ਥਰੀ ਗਿਰਾਵੈਂ ॥ ਤਾਂਤੇ ਤਜੋ ਬਨਾਵਨ ਥਰੀ ॥ ਅਸ ਬਿਧ ਦਿਹਿੰ ਉੱਤਰ ਤਿਸ ਘਰੀ ॥ ੪੧ ॥ ਹੇ ਭਾਈ ਹਮ ਕਰਨੀ ਸੇਵਾ ॥ ਵਰਤੈਂ ਜਸ ਮਰਜੀ ਗੁਰ ਦੇਵਾ ॥ ਤਾਂਤੇ ਜਸ ਬਿਧ ਗੁਰੂ [1]ਰਜਾਇ ॥ ਕਰੈਂ ਤਥਾ ਹਮ ਚਿਤ ਕਰ ਚਾਇ ॥ ੪੨ ॥ ਇੱਕੀਸ ਬੇਰ ਥਰੀ ਸੁ ਬਨਾਈ ॥ ਸ੍ਰੀ ਸਤਿਗੁਰ ਜੀ ਦੀਨ ਗਿਰਾਈ ॥ ਜਬ ਨਿਸਚਾ ਥਿਰ ਦੇਖ ਬਿਸਾਲਾ ॥ ਤਬ ਸ੍ਰੀ ਅਮਰ ਭਏ ਕ੍ਰਿਪਾਲਾ ॥ ੪੩ ॥ ਸਿੱਖਨ ਕੇ ਮਨ ਸੰਕ ਮਿਟਾਈ ॥ ਗੁਰਤਾ ਯੋਗ ਲਖਯੋ ਇਸ ਤਾਈ ॥ ਇਹੁ ਤੌ ਰੀਤ ਪੁਰਾਤਨ ਆਈ ॥ ਸੇਵਾ ਬਸੀ ਅਹੈ ਗੁਰ ਰਾਈ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤੀਯ ਮਹਿਲੇ ਅਕਬਰ ਸਾਹਿ ਔ ਲੰਗਾਹੇ ਚੂਹੇ ਮੱਲ ਪ੍ਰਸੰਗ ਬਰਨਨੰ ਨਾਮ ਅਸ਼ਟ ਦਸਮੋਂ ਮੰਦਰਹਿ ॥ ੧੮॥

ਦੋਹਿਰਾ ॥ ਇਕ ਦਿਨ ਸ੍ਰੀ ਸਤਿਗੁਰੂ ਜੀ ਗਏ ਸੁ [2]ਦੇਗ ਸਥਾਨ ॥
ਸਿਖ [3]ਕ੍ਰਿਖ ਕਾਰ ਹਿੰਦਾਲ ਥੋ ਸੇਵਾ ਕਰਤ ਮਹਾਨ ॥ ੧ ॥

ਚੌਪਈ ॥ ਤਾਹਿੰ ਸਮੇ ਤਹਿ [4]ਚੂੰਨ ਭਿਗਾਵੈ ॥ ਦੇਖਤ ਸਨਮੁਖ ਗੁਰ ਚਲ ਆਵੈ ॥ ਕਰਯੋ ਬਿਚਾਰ ਤਬੈ ਮਨ ਮਾਹੀਂ ॥ ਜੇਕਰ ਗੁਰ ਪਗ ਬੰਦ ਕਰਾਹੀਂ ॥ ੨॥ ਤੌ ਚੂਨੋਂ ਕਰ ਸੰਗ ਲਗਾਯੋ॥

੧ ਆਗਿਆ । ੨ ਲੰਗਰ । ੩ ਜ਼ਿਮੀ ਦਾਰ ਹਿੰਦਾਲ ਨਾਮ ਕਰਕੇ ।
੪ ਆਟਾ ਗੁੰਦਣਾ ।

ਮਾਟੀ ਮਿਲੈ ਭਲੋ ਨਹਿੰ ਥਾਯੋ ॥ ਜੇ ਪਦ ਬੰਦਨ ਕਰੋਂ ਨ ਜਾਈ ॥ ਤੌ ਅਪਰਾਧੀ ਹੁਵਹੁੰ ਗੁਸਾਈ ॥ ੩ ॥ ਅਸ ਬਿਚਾਰ ਕਰ ਦੋਨਹੁ ਤਬੈ ॥ ਧਰੇ ਪੀਠ ਪਰ ਬੰਦੈ ਜਬੈ ॥ ਦੇਖ ਨਵੀਨ ਚਾਲ ਗੁਰ ਪੂਰੇ ॥ ਭੇ ਪ੍ਰਸੰਨ ਬਚ ਭਾਖੇ ਰੂਰੇ ॥ ੪ ॥ ਤੇਰੀ ਘਾਲ ਪਰੀ ਅਬ ਥਾਹਿ ॥ ਜਾਹੁ ਅਬੈ ਨਿਜ ਧਾਮ ਸਿਧਾਹਿ ॥ ਗੁਰ ਨਾਨਕ ਸਿੱਖੀ ਪ੍ਰਗਟਾਵਹੁ॥ ਜਪਹੁ ਨਾਮ ਪੁਨ ਅਵਰ ਜਪਾਵਹੁ ॥ ੫ ॥ ਬਿਦਾ ਹੋਇ ਸਤਿਗੁਰ ਤੇ ਗਯੋ ॥ ਗੁਰ ਜੰਡਿਆਲੇ ਇਸਥਿਤ ਭਯੋ ॥ ਹਰੀ ਪ੍ਰੇਮ ਤਬ ਪ੍ਰਸ਼ਨ ਉਚਾਰਾ ॥ ਇਕ ਦਸ ਮੰਜੀ ਕਹਯੋ ਪ੍ਰਕਾਰਾ ॥ ੬ ॥ ਇਕ ਦਸ ਕਾ ਅਬ ਜੋੜ ਦਿਖੱਜੇ ॥ ਸੁਨ ਕਵਿ ਕਹਿਤ ਅਬੈ ਸੁਨ ਲੱਯੇ ॥ਪ੍ਰਥਮਹੁ ਭਾਈ ਮਾਈ ਦਾਸ ॥ ਜੋਧ ਪਿੰਡ ਮਹਿੰ ਜਾਹਿ ਅਵਾਸ ॥ ੭॥ ਦੂਤੀਜੇ ਮਾਨਕ ਜੀਵੜ ਜਾਨਹੁ ॥ ਵੇਰੋਵਾਲ ਜਾਹਿ ਅਸਥਾਨਹੁ ॥ ਲੁਹਾਰ ਸਧਾਰਣ ਪੁਰੀ ਮਹਿੰਤਾ ॥ ਮਥੋ ਮੁਰਾਰੀ ਚਤੁਥ ਜੰਤਾ ॥੮ ॥ ਮਰਵਾਹੇ ਪੁਰ ਸ਼ੇਖੂ ਜਾਨ ॥ ਖੇਮ ਕਰਨ ਪਿੰਡ ਖੇਡਾ ਮਾਨ ॥ ਸੱਚ ਨਿਸੱਚ ਮਦਰ ਪਿੰਡ ਵਾਰੋ ॥ ਫਿਰੀਆ ਬਹਿਜ ਗਜੋਨ ਬਿਚਾਰੋ ॥ ੯ ॥ ਬਸੀ ਕਟਾਰੂ ਦੋਨ ਪੁਰ ਵਾਰੋ ॥ ਬੇਨੀ ਪੰਡਤ ਲੇਹੁ ਬਿਚਾਰੋ ॥ ਚੂਹਾ ਲੰਗਾਹਾ ਹਿੰਦਾਰ ॥ ਇਕ ਦਸ ਇਕ ਦਸ ਲੇਹੁ ਬਿਚਾਰ ॥ ੧੦ ॥

ਦੋਹਿਰਾ ॥ ਸ੍ਰੀ ਭਾਨੀ ਜੀ ਗੁਰ ਸੁਤਾ ਜਿਸ ਕੇ ਭਾਗ ਬਿਸ਼ਾਲ ॥
ਗੁਰ ਪਿਤ ਜਥਾ [1]ਪ੍ਰਸੀਜ ਹੈ ਕਰੈ ਤਥਾ ਸੁਭ ਕਾਰ ॥੧੧॥

ਚੌਪਈ ॥ ਪਹਿਰ ਰਾਤ ਤੇ ਕਰਹਿ ਸਨਾਨ ॥ ਤਬ ਪਹੁੰਚਹਿ ਦਰਸਨ ਹਿਤ ਠਾਨ ॥ ਇਕ ਦਿਨ ਜਾਗੇ ਪ੍ਰਭੂ ਕ੍ਰਿਪਾਲ ॥ ਕਰੀ [2]ਮੌਚ [3]ਮੱਜੇ ਤਿਸ ਕਾਲ ॥ ੧੨ ॥ ਹਿਤ ਦਰਸਨ ਕੇ [4]ਤਨਜਾ ਭਾਨੀ ॥ ਪਹੁੰਚੀ ਨਿਕਟ ਭਗਤ ਜਹਿ ਭਾਨੀ ॥ ਤਬ ਚੌਕੀ ਪਰ ਸਤਿਗੁਰ ਚਰੇ ॥ ਧਯਾਨ ਧਰਨ ਹਿਤ ਬੈਠਬ ਕਰੇ ॥ ੧੩ ॥ ਦੋਨ

੧ ਪ੍ਰਸੰਨ । ੨ ਜੰਗਲ ਪਾਣੀ। ੩ ਇਸ਼ਨਾਨ ਕਰਕੇ। ੪ ਲੜਕੀ।

ਬਿਲੋਚਨ [1]ਮੁਦ੍ਰਤ ਕਰਕੈ ॥ ਅੰਤਰਮੁਖੀ ਬ੍ਰਿੱਤ ਕੋ ਧਰਕੈ ॥ ਹੁਤੋ ਹੀਨ ਚੌਕੀ ਇਕ ਪਾਵਾ ॥ ਪਿਖ ਭਾਨੀ ਮਨ ਇਮ ਠਹਿਰਾਵਾ ॥ ੧੪ ॥ ਜਬ ਪਿਤ ਹਾਲਹਿਂ ਇਤ ਉਤ ਹੋਇ ॥ ਚੌਕੀ ਡੋਲ ਜਾਇ ਤਿਤ ਜੋਇ ॥ ਛੁਟਹਿ ਸਮਾਧ ਅਗਾਧ ਅਗਾਧੂ ॥ ਜਿਸ ਹਿਤ ਜੋਗੀ ਜਤਨ ਸੁ ਸਾਧੂ ॥ ੧੫ ॥ ਪਰਹਿ [2]ਵਿਖੇਪ ਧਯਾਨ ਕੇ ਮਾਹੀਂ ॥ ਬਿਰਤ ਅਡੋਲ ਟਿਕੈ ਤਬ ਨਾਹੀਂ ॥ ਅਪਰ ਵਸਤ ਤਹਿ ਪਾਇ ਨ ਕੋਈ ॥ [3]ਪਾਵੈ ਤਰੇ ਧਰੇ ਹਿਤ ਜੋਈ ॥ ੧੬ ॥ ਚਹੁ ਦਿਸ [4]ਦ੍ਰਿਗਨ ਉਠਾਇ ਨਿਹਾਰਾ ॥ ਨਹਿਂ ਸਮੀਪ ਜੋ ਦੇਹਿ ਅਧਾਰਾ ॥ ਉਤਲਾਵਤ ਤੇ ਦੀਨਸ ਹਾਥ॥ਨਹਿਂ ਡੋਲਹਿ ਚੌਕੀ ਤਿਹ ਸਾਥ॥੧੭॥ਚਹੁ ਪਾਵੇ ਪਰ ਇਕ ਸਮ ਭਾਰੂ ॥ ਹੋਤ ਭਯੋ ਸਭ ਲੀਨ ਸਹਾਰੂ ॥ ਤਨ ਇਸਤ੍ਰੀ ਕਰ ਕੋਮਲ ਕਰ ਹੈ ॥ ਭਯੋ ਭਾਰ ਤੇ ਪੀੜਤ ਤਰ ਹੈ ॥ ੧੮ ॥ ਤਊ ਨ ਕਰਯੋ ਡੁਲਾਵਨ ਕਰ ਕੋ ॥ ਬੈਠੀ ਰਹੀ ਧੀਰ ਉਰ ਧਰ ਕੋ ॥ ਪਾਵਾ ਰਹਯੋ [5]ਹਥੇਲੀ ਗਡ ਕੈ ॥ ਨਹੀਂ ਨਿਕਾਸਤ ਤਿਹ ਬਲ ਛਡਕੈ ॥ ੧੯ ॥ ਜੋ ਬਡ ਹਠੀਅਨ [6]ਦੁਸਕਰ ਹੋਈ ॥ ਭਗਤ ਪਿਤਾ ਹਿਤ ਕੀਨਸ ਸੋਈ ॥ ਪ੍ਰਾਤ ਹੋਤ ਲਗ ਨਾਹਿਨ ਹਾਲੀ ॥ ਮਨਹੁ ਮੂਰਤੀ ਚਿਤ ਨਿਕਾਲੀ ॥ ੨੦ ॥ ਭੁਜਾ ਸੂਨ ਕੰਧੇ ਲਗ ਭਈ ॥ ਉਤਰਯੋ ਰੁਧਰ ਲਾਲ ਹੁਇ ਗਈ ॥ ਧਯਾਨ ਹਟਾਵਨ ਸਮੇਂ ਭਯੋ ਜਬ ॥ ਕਮਲ ਬਿਲੋਚਨ ਬਿਕਸਤ ਭੇ ਤਬ ॥ ੨੧॥ ਬੈਠੀ ਸੁਤਾ ਸਮੀਪ ਨਿਹਾਰੀ॥ ਬਹੁਰੋ ਦ੍ਰਿਸਟ ਭੁਜਾ ਪਰ ਭਾਰੀ ॥ [7]ਥੂਲ ਨਸਾਂ [8]ਸ਼ੋਣਤ ਭਰ ਰਹਿਓ॥ ਸ੍ਰੀ ਸਤਿਗੁਰ ਤਬ ਬੂਝਨ ਕਹਯੋ ॥ ੨੨ ॥ ਇਹੁ ਕਯਾ ਕੀਨ ਰਹੀ ਕਿਮ ਬੈਸੀ ॥ ਭੁਜ ਪਰ ਪੀੜ ਸਹੀ ਤੁਮ ਐਸੀ ॥ ਅਸ ਕਹਿ ਸਤਿਗੁਰ ਤਰੇ ਉਤਰਕੈ ॥ ਹਾਥ ਨਿਕਾਸਯੋ ਪ੍ਰੇਮ ਨਿਹਰਕੈ ॥ ੨੩ ॥

੧ ਮੀਟ ਕੇ। ੨ ਦੁਖ। ੩ ਪਵੇ ਤਲੇ ਹੇਠਾਂ। ੪ ਅਖਾਂ ਨਾਲ। ੫ ਹਥ ਦੀ ਤਲੀ। ੬ ਠਗ। ੭ ਧਰਤੀ। ੮ ਲਹੂ।

[1]ਗਰਤ ਹਥੇਲੀ ਬਿਖੈ ਨਿਹਾਰਾ ॥ ਕਹਯੋ ਖੇਦ ਬੀਬੀ ਕਿਮ ਧਾਰਾ ॥
ਸੁਨ ਬੋਲੀ ਬਡਭਾਗਨ ਭਾਨੀ॥ਪਿਤ ਜੀ ਪਾਵੈ ਹੀਨ ਪਛਾਨੀ॥੨੪॥
ਨਿਕਟ ਬਿਲੋਕਨ ਕਛੂ ਨ ਕੀਨ ॥ ਜਾਂਤੇ ਹਾਥ ਤਰੇ ਮੈਂ ਦੀਨ ॥
ਡੋਲੇ ਤੇ ਸਮਾਧ ਛੁਟ ਜਾਇ ॥ ਰਾਖੀ ਯਾਂਤੇ ਸਥਤ ਟਿਕਾਇ ॥੨੫॥
ਪਿਤ ਜੀ ਹਮਰੀ ਮਤ ਅਨਜਾਨੀ ॥ ਹੋਇ ਨ ਸਕੈ ਸੇਵ ਗੁਨ ਖਾਨੀ॥
ਨਿਸ ਬਾਸਰ ਮਹਿੰ ਰਹਿਤ ਬਿਸੂਰਤ ॥ ਅਹੋ ਆਪ ਪਰਮੇਸਰ ਮੂਰਤ
॥ ੨੬ ॥ ਸਫਲ ਨੇਤ੍ਰ ਜੇ ਦਰਸਨ ਕਰੇ ॥ ਹਾਥ ਸਫਲ ਤਵ ਸੇਵਾ
ਕਰੇ ॥ ਰਿਦਾ ਸਫਲ ਜਿਸ ਮਹਿੰ ਤੁਮ ਬਾਸੋ॥ ਚਰਨ ਸਫਲ ਦਰਸਨ
ਹਿਤ ਜਾਸੋ ॥ ੨੭ ॥ ਸਕਲ ਸਰੀਰ ਸਫਲ ਬਡਭਾਗੇ ॥ ਜੋ ਰਾਵਰ
ਕੀ ਸੇਵਾ ਲਾਗੇ ॥ ਸੁਨ ਤਨਜਾ ਕੇ ਬਚਨ ਸੁਹਾਇ ॥ ਪਿਖ [2]ਦੁਸ
ਕਰਮ ਕੀਨ ਜਿਸ ਭਾਇ ॥ ੨੮॥ ਹੁਇ ਪ੍ਰਸੰਨ ਬਰ ਦਿਯੋ ਸੁਜਾਨਾ॥
ਸੰਤਤ ਤੇਰੀ ਬਧੈ ਮਹਾਨਾ ॥ ਸਕਲ ਜਗਤ ਕੀ ਹੋਵੈ ਪੂਜ ॥ ਜੈਸੇ
ਬਧੈ ਚੰਦ੍ਰਮਾ ਦੂਜ ॥ ੨੯ ॥ ਬਡ ਐਸੂਰਜ ਬਧੈ ਤਿਨ ਆਗੇ ॥ ਜੋ
ਤਿਨ ਸੇਵਹਿੰ ਸੇ ਬਡਭਾਗੇ॥ ਆਗੇ ਬੰਸ ਬਿਖੈ ਨਿਪਜੇ ਹੈ ॥ ਮਹਾਂ
ਬਲੀ ਸੇ ਜਗ ਮਹਿੰ ਹ੍ਵੈ ਹੈ ॥ ੩੦ ॥ ਸ਼ਸਤ੍ਰ ਗਹਿ ਦੁਸਟਨ ਕੋ
[3]ਘਾਵੈ ॥ ਪਰਮ ਧਰਮ ਕੌ ਜਗ ਬਿਦਤਾਵੈ ॥ ਸੋਢ ਬੰਸ ਕੋ ਬਹੁ
ਬਡਿਆਈ ॥ ਤੈ ਕਰ ਭਗਤ ਭਲੇ ਅਬ ਪਾਈ ॥੩੧ ॥ ਅਤ ਪ੍ਰਸੰਨ
ਸ੍ਰੀ ਅਮਰ ਕ੍ਰਿਪਾਲਾ ॥ ਇਤਯਾਦਕ ਬਰ ਦਿਯੋ ਬਿਸਾਲਾ ॥ ਸੁਨ
ਕਰ ਜੋਰਤ ਉਰ ਸਨਮਾਨੀ ॥ ਬਡਭਾਗਨ ਨੇ ਬੰਦਨ ਠਾਨੀ ॥੩੨॥
ਆਇਸ ਲੇ ਗ੍ਰਿਹਿ ਬਿਖੈ ਸਿਧਾਈ ॥ ਸਰਬੋਤਮ ਪਦ ਕੋ ਨਿਪਜਾਈ॥
ਸਦਾ ਭਗਤ ਕੇ ਬਸ ਗੁਰ ਸ੍ਵਾਮੀ॥ਦੇਤ ਅਦੇਯ ਜੁ ਅੰਤਰਜਾਮੀ॥੩੩॥
ਦੋਹਿਰਾ ॥ ਬਰਸ ਦ੍ਵਾਦਸ ਕੇ ਭਏ ਸ੍ਰੀ ਅਰਜਨ ਸੁਖਦਾਇ ॥
ਕਿਸ਼ਨ ਚੰਦ ਪਿੰਡ ਮਊ ਤੇ ਆਵਤ ਭਈ ਸਗਾਇ ॥ ੩੪ ॥

੧ ਹਥ ਦੀ ਤਲੀ ਵਿਚ ਟੋਵਾ ਹੋ ਗਿਆ। ੨ ਕਠਨ। ੩ ਮਾਰੇਗਾ।

ਚੌਪਈ ॥ ਤਬ ਸ੍ਰੀ ਰਾਮਦਾਸ ਤਿਸ ਬੇਰਾ ॥ ਛੰਦ ਬਨਾਯੋ ਸੂਹੀ ਭਲੇਰਾ ॥ ਕੁੜਮਨ ਤੇ ਕੁੜਮਾਈ ਆਈ ॥ ਸੰਤ ਜਨਾ ਮਿਲ ਭਈ ਵਧਾਈ ॥ ੩੫ ॥ ਅਮਰਦਾਸ ਸੁਨ ਆਨੰਦ ਬਾਇ ॥ ਤਿਆਰੀ ਬਿਆਹ ਤੁਰਤ ਕਰਵਾਇ ॥ ਤੇਈ ਹਾੜ ਪੂੰਨਜਾਂ ਦਿਨ ਥਾਪੇ ॥ ਮੰਗਲ ਭਏ ਸੁ ਜਾਇ ਨ ਮਾਪੇ ॥ ੩੬ ॥ ਇਕ ਦਿਨ ਘਰ ਬਹੁ ਦਾਰਾ ਆਈ ॥ ਗਾਵੈਂ ਗੀਤ ਬਹੁਤ ਹੁਲਸਾਈ ॥ ਰਾਮਦਾਸ ਕਿਤ ਕਾਜ ਸੁ ਗਏ ॥ ਹਰਜਸ ਗਾਉ ਸੁ ਕਹਿਤੇ ਭਏ ॥ ੩੭ ॥ ਸੁਨ ਕਰ ਸ੍ਰੀ ਮੋਹਨ ਕੀ [1]ਦਾਰਾ ॥ ਕਹਯੋ ਕਿ ਘੋੜਿਨ ਸਮਾਂ ਬਿਚਾਰਾ ॥ ਰਾਮਦਾਸ ਸੁਨ ਸ਼ਬਦ ਅਲਾਈ ॥ ਗਾਉ ਘੋੜੀਆਂ ਅਸਬਿਧ ਆਈ ॥ ੩੮ ॥

ਘੋੜੀਆਂ ॥ ਦੇਹ ਤੇਜਨਿ ਜੀ ਰਾਮ ਉਪਾਈਆ ਰਾਮ ॥
ਧੰਨੁ ਮਾਨਸ ਜਨਮੁ ਪੁੰਨਿ ਪਾਈਆ ਰਾਮ ॥

ਚੌਪਈ ॥ ਸੁਨ ਅਨੰਦ ਤਬ ਸਭ ਨੇ ਪਾਏ ॥ ਨਿਰੰਕਾਰ ਜਸ ਘੋੜੀ ਗਾਏ ॥ ਅਸ ਬਿਧ ਨਿਤ ਨਏ ਮੰਗਲ ਭਏ ॥ ਜਬ ਪੂੰਨਜਾਂ ਮਹਿੰ ਇਕ ਦਿਨ ਰਏ ॥ ੩੯ ॥ ਤਬ ਹੀ ਭਈ [2]ਜਨੇਤ ਤਿਆਰਾ ॥ ਅਮਰਦਾਸ ਪਗ ਬੰਦਨ ਧਾਰਾ ॥ ਬਿਆਹ ਅਨੰਦ ਕੀ ਆਗਿਆ ਪਾਇ ॥ ਚਲੇ ਅਨਕ ਬਾਜੇ ਬਜਵਾਇ ॥ ੪੦ ॥ [3]ਸੰਝ ਸਮੇਂ ਪੁਰ ਮਹਿੰ ਪਹੁਚਾਇ ॥ ਕਿਸ਼ਨ ਚੰਦ ਬਹੁ ਸੇਵ ਕਰਾਇ ॥ ਛਕ ਪ੍ਰਸਾਦਿ ਮਿਲਨੀ ਮਿਲ ਕੀਨੀ ॥ ਸ਼ਬਦ ਗੁਰੂ ਬਰਖਾ ਰਸ ਭੀਨੀ ॥ ੪੧ ॥ ਸ੍ਰੀ ਅਰਜਨ ਹਰਹਾਂ ਇਕ ਸਾਰੀ ॥ ਕਹ ਸ੍ਰੀ ਅਰਜਨ ਕੋ ਤਿਹ ਬਾਰੀ ॥ ਛੰਦ ਸੁਨਾਵਹੁ ਸਮਾ ਬਿਚਾਰਯੋ ॥ ਸੁਨ ਸ੍ਰੀ ਮੁਖ ਤੇ ਐਸ ਉਚਾਰਯੋ ॥ ੪੨ ॥

ਛੁਨਹੇ ਛੰਦ ॥ ਸੰਤ ਸਭਾ ਮਹਿ ਬੈਸ ਕਿ ਕੀਰਤਿ ਮੈ ਕਹਾਂ॥

੧ ਇਸਤ੍ਰੀ। ੨ ਬਰਾਤ। ੩ ਸੰਧਿਆਂ ਸਮੇਂ।

ਅਰਪੀ ਸਭੁ ਸੀਗਾਰੁ ਏਹੁ ਜੀਉ ਸਭ ਦਿਵਾ ॥ ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥ ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥

ਚੌਪਈ ॥ ਮਿਲੀ ਨਾਰ ਬਹੁ ਗੀਤਨ ਗਾਈ ॥ ਰਾਮਦਾਸ ਤਿਨ ਗਿਰਾ ਸੁਨਾਈ ॥ ਕਹਿਯੋ ਕਿ ਸਬਦ ਗੁਰੂ ਕੇ ਗਾਵੋ ॥ ਗੁਰਮੁਖ ਹੋਇ ਪਰਮ ਪਦ ਪਾਵੋ ॥ ੪੩ ॥ ਸੁਨ ਸਭ ਮਾਨੀ ਸ਼ਬਦ ਪਠਾਏ। ਹਮ ਘਰ ਸਾਜਨ ਪਿਆਰੇ ਆਏ ॥ [1]ਜੁਗ ਜਾਮਨ ਜਬ ਜਾਮ ਬਿਤਾਈ ॥ ਬਹੁ ਸੁੰਦਰ ਦੀਵਾਨ ਲਗਾਈ ॥੪੪॥ ਲਗੇ ਰਬਾਬੀ ਵਾਰ ਅਲਾਵਨ ॥ ਭਈ ਲੋਇ ਬਹੁ ਸਮਾਂ ਸੁਹਾਵਨ ॥ ਭੋਗ ਪਾਇ [2]ਸੁਠ [3]ਲਾਵ ਪੜ੍ਹਾਈ ॥ ਮਥੋ ਮੁਰਾਰੀ ਕੇ ਜੁ ਬਨਾਈ ॥ ੪੫ ॥ ਸ੍ਰੀ ਅਰਜਨ ਜੀ ਆਗੈ ਗਵਨੈ ॥ ਸ੍ਰੀ ਗੰਗਾ ਜੀ ਪਾਛੈ ਰਵਨੈ ॥ ਜਪੁਜੀ ਪੋਥੀ ਬੀਚ ਸੁਹਾਈ ॥ ਅਸ ਬਿਧ ਲਾਵਾਂ ਚਾਰ ਪੜ੍ਹਾਈ ॥ ੪੬ ॥ ਪਠ ਆਨੰਦ ਪ੍ਰਸਾਦ ਬ੍ਰਤਾਵਾ ॥ ਬਿਆਹ ਅਨੰਦ ਸਭਨ ਮਨ ਭਾਵਾ ॥ ਬਹੁ ਦਾਇਜ ਚੰਦ ਕਿਸ਼ਨੈ ਦੀਨ ॥ ਅਸਟਮ ਦਿਵਸ ਪਜਾਨਾ ਕੀਨ ॥ ੪੭ ॥ ਆਇ ਬਾਵਲੀ ਪਗ ਗੁਰ ਬੰਦੇ ॥ ਡੋਲੇ ਯੁਤ ਪਿਖ ਗੁਰੂ ਅਨੰਦੇ ॥ ਸ੍ਰੀ ਭਾਨੀ ਕੋ ਮਿਲੈ ਬਧਾਈ ॥ ਜਿਸ ਸਮ ਨਹਿੰ ਤ੍ਰੈਲੋਕੀ ਮਾਈ ॥ ੪੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤਿਯ ਮਹਿਲੇ ਸ੍ਰੀ ਭਾਨੀ ਜੀ ਸੇਵਾ ਔ ਸ੍ਰੀ ਅਰਜਨ ਜੀ ਬਿਆਹ ਪ੍ਰਸੰਗ ਬਰਨਨੰ ਨਾਮ ਉਨੀਸਮੋਂ ਮੰਦਰਹਿ ॥ ੧੯ ॥

ਦੋਹਿਰਾ ॥ ਸੁਨ ਲੋਕਨ ਤਿਸ ਪਰਗਨੇ ਸ਼ਾਹਿ ਗੁਰੂ ਜੇ ਦੀਨ ॥
ਸਭ ਪਿੰਡਨ ਕੇ ਨਰ ਮਿਲੇ ਆਨ ਦਰਸ ਗੁਰ ਕੀਨ ॥੧॥

ਚੌਪਈ ॥ ਸ੍ਰੀ ਗੁਰ ਸਗਰੀ ਸਭਾ ਲਗਾਏ ॥ ਰਾਮਦਾਸ

[1] ਦੋ ਘੜੀਆਂ ਰਾਤ। [2] ਸੁੰਦਰ। [3] ਲਾਵਾਂ ਦਾ ਪਾਠ।

ਨਿਜ ਪਾਸ ਬੁਲਾਏ ॥ ਇਨ ਕੋ ਸਭਹੀ ਭੇਟ ਦਿਵਾਈ ॥ਨਰ ਗ੍ਰਾਮਨ ਕੀ ਬਾਹਿ ਗਹਾਈ ॥ ੨ ॥ ਸੁਨਤ ਸਭਨ ਕੇ ਬਾਕ ਬਖਾਨਾ ॥ ਮਾਲਕ ਤੁਮਰੋ ਇਹੀ ਮਹਾਨਾ ॥ ਇਮ ਕਹਿ ਸਭ ਕੋ ਦੇ ਦਸਤਾਰ ॥ ਬਿਦਾ ਕਰੇ ਨਰ ਗ੍ਰਾਮ ਉਚਾਰ ॥ ੩ ॥ ਪੁਨ ਸ੍ਰੀ ਅਮਰਦਾਸ ਗੁਨ ਖਾਨਾ ॥ ਅਸ ਬਿਧ ਰਿਦੈ ਬਿਚਾਰਨ ਠਾਨਾ ॥ ਆਦਿ ਗੁਰੂ ਜਬ ਗਾਦੀ ਦਈ ॥ ਆਇਸ ਦੇਹਿ ਖਡੂਰ ਬਸਈ ॥ ੪ ॥ ਤਿਮ ਸ੍ਰੀ ਅੰਗਦ ਕਾਰਜ ਕੀਨਾ ॥ ਗੋਇੰਦ ਵਾਲ ਬਸਾਇ ਸੁ ਦੀਨਾ ॥ ਅਬ ਸ੍ਰੀ ਰਾਮਦਾਸ ਕੇ ਹੇਤ ॥ [1]ਏਕਲ ਰਹੀਐ ਗ੍ਰਾਮ ਨਿਕੇਤ ॥ ੫ ॥ ਅਸ ਬਿਚਾਰ ਰਾਮਦਾਸ ਬੁਲਾਇ ॥ ਨਿਕਟ ਬਠਾਇ ਕਹਯੋ ਇਸ ਭਾਇ ॥ ਸੁਨ ਹੇ ਸੌਮ ਬਸਨ ਹਿਤ ਥਾਨ ॥ ਗ੍ਰਾਮ ਬਸਾਵਹੁ ਪਿਖ ਕਰ ਆਨ ॥੬॥ ਸਨੇ ਜਨੇ ਨਿਜ ਪਾਵ ਟਿਕਾਵਹੁ॥ ਬਹੁਰ ਕਰੋ ਪੁਰ ਮਹਾਂ ਬਸਾਵਹੁ ॥ ਜਿਮ ਖਡੂਰ ਗੁਰ ਸੇਵਾ ਕਰਕੈ ॥ ਆਛੇ ਆਨ ਬਸੇ ਹਮ ਟਰ ਕੈ ॥ ੭ ॥ ਅਹੈ ਪਰਗਨਾ ਤੁਮਰੇ ਪਾਸ ॥ ਬਲ ਆਛੋ ਪਿਖ ਕਰੋ ਅਵਾਸ ॥ ਸੁਨ ਸ੍ਰੀ ਰਾਮਦਾਸ ਕਰ ਜੋਰੇ ॥ ਹੁਕਮ ਆਪ ਕੋ ਮਾਥੇ ਮੋਰੇ ॥ ੮ ॥ [2]ਰਾਵਰ ਕੀ ਰਜਾਇ ਮਹਿੰ ਰਾਜੀ ॥ ਇਹੀ ਪ੍ਰਤੱਗਜਾ ਮੈਂ ਉਰ ਸਾਜੀ ॥ ਜਹਾਂ ਬਤਾਵਹੁ ਕਰਨਾ ਧਾਰ ॥ ਸੇਵਕ ਜਾਇ ਕਰੈ ਤਹਿ ਕਾਰ ॥ ੯ ॥ ਸੁਨ ਸ੍ਰੀ ਅਮਰਦਾਸ ਕਰ ਕਰਨਾ ॥ ਸਰਬ ਪ੍ਰਸੰਗ ਭਲੇ ਕਰ ਬਰਨਾ ॥ ਗ੍ਰਾਮ ਤੁੰਗ ਤੇ ਅਹੈ ਉਰੇਰੇ॥ [3]ਗਿਲਵਾਲੀ ਤੇ ਲਖਹੁ ਪਰੇਰੇ ॥ ੧੦ ॥ ਹੈ ਸੁਲਤਾਨ ਵਿੰਡ ਜਿਸ ਨਾਮੂ ॥ ਤਿਸਤੇ ਪਸਚਮ ਦਿਸ ਅਭਰਾਮੂ ॥ ਤਹਾਂ ਜਾਇ ਇਕ ਗ੍ਰਾਮ ਬਸਾਵਹੁ॥ ਨਾਮ ਪੁਰੀ ਰਾਮਦਾਸ ਰਖਾਵਹੁ ॥ ੧੧ ॥ ਜਬਹਿ ਸਦਨ ਤਹਿ ਲੇਹੁ ਚਿਨਾਹਿ॥ ਪੁਨ ਹਮ ਢਿਗ ਆਵਹੁ ਹਿਤ ਲਾਹਿ॥ ਇਮ ਕਹਿ ਕਰੇ [4]ਬਿਸਰਜਨ ਸੋਇ ॥ ਕੇਤਕ ਸੰਗ ਕਰੇ ਸਿਖ

---

੧ ਵਖਰਾ। ੨ ਆਪ ਦੀ ਆਗਿਆ। ੩ ਗਲਵਾਲੀ ਪਿੰਡ ਹੈ। ੪ ਰਹਿਣਾ।

ਜੋਇ ॥ ੧੨ ॥ ਸਨੇ ਸਨੇ ਤਹਿ ਚਲ ਕਰ ਆਏ ॥ ਜੋ ਬਲ ਸ੍ਰੀ ਗੁਰ ਅਮਰ ਬਤਾਏ ॥ ਸਭ ਗ੍ਰਾਮਨ ਕੀ [1]ਸੀਮਨ ਛੋਰ ॥ ਫਿਰ ਤਹਿ ਕਾਰ ਕਰੀ ਚਹੁ ਓਰ ॥ ੧੩ ॥ ਪ੍ਰਿਥਮ ਮੰਗਾਯੋ ਬਹੁ [2]ਮਿਸਟਾਨ ॥ ਗੁਰ ਆਗੇ ਅਰਦਾਸ਼ ਬਖਾਨ ॥ ਭੀਰ ਸੈਕਰੇ ਲੋਕਨ ਹੋਈ ॥ ਕਰਯੋ ਬ੍ਰਤਾਵਨ ਸਭ ਮਹਿੰ ਸੋਈ ॥ ੧੪ ॥ ਵਾਹਿਗੁਰੂ ਕਹਿ ਕਹੀ ਗਹਿ ਹਾਥ ॥ ਟੱਕ ਲਗਾਇਓ ਸੋਢੀ ਨਾਥ ॥ ਸੰਮਤ ਇਕ ਸ਼ਤ ਚਾਰ ਪ੍ਰਮਾਨ ॥ [3]ਮੇਖ ਪਾਸ ਸਕ੍ਰਾਤਹਿ ਮਾਨ ॥ ਰਾਮਦਾਸ ਪੁਰ ਨੀਵ ਰਖਾਈ ॥ ਈਟ ਪਕਾਇ ਸਦਨ ਬਨਵਾਈ ॥ ਕੇਤਕ ਨਰ ਤਹਿ ਬਾਸੇ ਆਏ ॥ ਸ੍ਰੀ ਸਤਿਗੁਰ ਕੇ ਗੁਨ ਸ਼ੁਭ ਗਾਏ ॥ ੧੬ ॥ ਗੁਰਤਾ ਦੇਨ ਸਮੇ ਤਬ ਆਵਾ ॥ ਸ੍ਰੀ ਗੁਰ ਅਮਰ ਇਨਹੁ ਬੁਲਵਾਵਾ ॥ ਸੁਨ ਕਰ ਹੁਕਮ ਜਾਵਤੇ ਭਏ ॥ ਗੋਇੰਦਵਾਲ ਗੁਰੂ ਦਰਸਏ ॥ ੧੭ ॥ ਕਰ ਬੰਦਨ ਜੁਗ ਪਦ ਅਰਬਿੰਦ ॥ ਬੈਠੇ ਸਨਮੁਖ ਦ੍ਵੈ ਕਰ ਬੰਦ ॥ ਪੁਰ ਗਾਥਾ ਗੁਰ ਬੂਝਨ ਕੀਨ ॥ ਕੈਸੇ ਕਰਯੋ ਸੁਧਾਰ ਪ੍ਰਬੀਨ ॥੧੮॥ ਸੁਨ ਸੋਢੀ ਕੁਲ [4]ਭੂਖਨ [5]ਰਰਯੋ ॥ ਜਸ ਕਰਵਾਯੋ ਤੈਸੇ ਕਰਯੋ ॥ ਹਮ ਤੋ [6]ਕਾਸ਼ਟ ਪੁਤਰੀ ਹੈਸੇ ॥ ਕਰਿਓ ਤਸ ਕਰਵਾਇਓ ਜੈਸੇ ॥ ੧੯ ॥ ਸੁਨ ਮੋਹਿਨ ਪਿਤ ਖਰੋ ਸਰਾਯੋ ॥ ਨੀਕ ਕਰਯੋ ਹਮਰੇ ਮਨ ਭਾਯੋ ॥ ਪੁਨ ਜਬ ਜਾਹੁ ਰਚੋ ਸੁਤ ਤਾਰਾ ॥ [7]ਸੁਧਾ ਸਰੋਵਰ ਨਾਮ ਪ੍ਰਚਾਰਾ ॥ ੨੦ ॥ ਅਸ ਕਹਿ ਰਾਖ ਸਮੀਪੀ ਕਰੇ ॥ ਕਾਰ ਹਜ਼ੂਰ ਤਿਨਹੁ ਤੇ ਸਰੇ ॥ ਸ੍ਰੀ ਗੁਰ ਪਰਮ ਬ੍ਰਿਧ ਤਨ ਅਹੈ ॥ ਤਊ ਮਹਾਂ ਤਪ ਤਪਤੇ ਰਹੈਂ ॥ ੨੧ ॥ ਘਰ ਮਹਿ ਠਾਂਡੇ ਰਹੈਂ ਇਕਾਕੀ ॥ ਕੰਧ ਮੇਖ ਪਕਰਹਿੰ ਜਬ ਥਾਕੀ ॥ ਨਿਸ ਬਾਸਰ ਮਹਿੰ ਬੈਸਹਿੰ ਥੋਰਾ ॥ ਖਰੇ ਰਹੈਂ ਸਤਿਗੁਰ ਤਪ ਘੋਰਾ ॥ ੨੨ ॥ ਨਰਨ ਅਨੇਕਨ ਦੇ ਉਪਦੇਸ ॥

---

੧ ਹਦ ਛਡ ਕਰਕੇ। ੨ ਮਿਠਾ। ੩ ਵੈਸਾਖ ਦਾ ਮਹੀਨਾ। ੪ ਗਹਿਣਾ ਰੂਪ। ੫ ਉਚਾਰਿਆ। ੬ ਕਾਠ ਦੀ ਪੁਤਲੀ। ੭ ਅੰਮ੍ਰਿਤ।

ਨਿਜ ਦਾਸਨ ਕੋ ਕਟਹਿੰ ਕਲੇਸ ॥ ਹੇਰਹਿੰ ਸੇਵਾ ਸੇਵਕ ਕੇਰੀ ॥ ਬਖਸਹਿੰ ਪਦਵੀ ਊਚ ਬਡੇਰੀ ॥ ੨੩ ॥ ਦੇਸ ਬਿਦੇਸਨ ਸੰਗਤ ਆਵਹਿੰ ॥ ਦਰਸਨ ਪਰਸਹਿੰ ਨਰ ਸੁਖ ਪਾਵਹਿੰ ॥ ਸੇਵਾ ਕਰੈਂ ਅਨਕ ਵਿਗ ਰਹੈਂ ॥ [1]ਮਨ ਬਚ ਕਰਮ ਉਪਾਸਤ ਅਹੈਂ ॥ ੨੪ ॥ ਰਿਦਾ ਸੁੱਧ ਹੋਵੈ ਤਿਸ ਕੇਰਾ ॥ ਗਜਾਨ ਪਾਇ ਹ੍ਵੈ ਮੁਕਤ ਘਨੇਰਾ ॥ ਦਿੱਲੀ ਪਤ ਪ੍ਰਸੰਨ ਜਿਮ ਹੋਇ ॥ ਕਿਯੇ ਉਮਰਾਵ ਬੀਸ ਅਰ ਦੋਇ ॥ ੨੫ ॥ ਇਸ ਜਗ ਕੇ ਤਿਨ ਕੋ ਸੁਖ ਦੀਨੇ ॥ ਬਡਿਆਈ ਪਦ ਮਹਿੰ ਥਿਤ ਕੀਨੇ ॥ ਤਿਸ ਤੇ ਅਧਕ ਸਿਰੀ ਸੁਖ ਰਾਸ ॥ ਜਿਸ ਪਰ ਭਏ ਪ੍ਰਸੰਨ ਹੁਲਾਸ ॥ ੨੬ ॥ ਦੋਨਹੁ ਲੋਕਨ ਕੋ ਸੁਖ ਦੀਨ ॥ ਮੰਜੀ ਪਰ ਬੈਠਾਵਨ ਕੀਨ ॥ ਦੇਸਨ ਭੇਜੇ ਮੁਖੀ ਬਨਾਇ ॥ ਇਹਾਂ ਗ੍ਰਿਸਤ ਮਹਿੰ ਸਭ ਸੁਖ ਪਾਇ ॥ ੨੭ ॥ [2]ਗਨ ਦੇਸਨ ਪਰ ਹੁਕਮ ਕਰੰਤੇ ॥ ਨਰ ਅਨੇਕ ਮਿਲ ਸੇਵ ਕਰੰਤੇ ॥ ਮੁਕਤ ਭਏ ਸੁਖ ਭਾ ਪਰਲੋਕ ॥ ਐਸੇ ਅਪਨੇ ਸਿੱਖ ਅਸੋਕ ॥ ੨੮॥ ਦ੍ਵੈ ਬਿੰਸਤ ਮੰਜੀ ਅਧਕਾਰ ॥ ਬੈਠਾਰੇ ਗੁਰ ਨਿਜ ਦਰਬਾਰ ॥ ਪਤਸ਼ਾਹੁ ਦ੍ਵੈ ਲੋਕਨ ਕੇਰੇ ॥ ਇਮ ਪਤਸ਼ਾਹਿਤ ਕੀਨ ਘਨੇਰੇ ॥ ੨੯ ॥ ਸਾਂਈਂ ਦਿੱਤਾ ਝੰਜੀ ਜੋਇ ॥ ਸੈਦੋ ਜੱਟ ਲਵ ਪੁਰੀ ਸੋਇ ॥ ਅਪਰ ਸਿੱਖ ਲਵ ਪੁਰ ਕੇ ਸਾਰੇ ॥ ਸ੍ਰੀ ਗੁਰ ਅਮਰ ਸੇਵ ਕੋ ਧਾਰੇ ॥ ੩੦ ॥ ਕਰੇ ਪ੍ਰਸੰਨ ਸਰਬ ਹੀ ਰੀਤ ॥ ਸ੍ਰੀ ਮੁਖ ਤੇ ਬੋਲੇ ਪਿਖ ਪ੍ਰੀਤ ॥ ਹਮ ਪ੍ਰਸੰਨ ਤੁਮ ਜਾਚਹੁ ਬਰ ਕੋ ॥ ਕਰੋ ਮਨੋਰਥ ਪੂਰਨ ਉਰ ਕੋ ॥ ੩੧ ॥ ਸਭ ਸਿੱਖਨ ਮਿਲ ਭਲੋ ਬਿਚਾਰਾ ॥ ਹਾਥ ਜੋਰ ਗੁਰ ਨਿਕਟ ਉਚਾਰਾ ॥ ਪ੍ਰਿਥਮ ਗੁਰੂ ਨਾਨਕ ਪੁਰ ਆਇ ॥ ਪਿਖਯੋ ਕਸਾਬ ਪੁਰਾ ਸੁ [3]ਰਿਸਾਇ ॥ ੩੨ ॥ ਲਖਯੋ ਪਾਪ ਹੁਇ ਘੋਰ ਮਹਾਨਾ ॥ ਸ੍ਰਾਪਤ ਕੀਨਸ ਏਵ ਬਖਾਨਾ ॥ ਲਾਹੌਰ ਸ਼ਹਿਰ ਜ਼ਹਿਰ ਕੀ ਨਿਆਈਂ ॥

੧ ਮਨ ਬਾਣੀ ਸਰੀਰ ਕਰਕੇ ਉਪਾਸ਼ਨਾ ਕਰਦੇ ਹਨ। ੨ ਬਹੁਤ। ੩ ਗੁਸਾ।

ਸਵਾ ਪਹਿਰ ਲਗ ਕਹਿਰ ਇਥਾਈ ॥ ੩੩ ॥ ਤਬ ਕੇ ਪੁਰ ਮਹਿਂ ਨਰ ਦੁਖ ਪਾਵੈਂ ॥ ਸਵਾ ਪਹਿਰ ਲਗ ਬਾਦ ਉਠਾਵੈਂ ॥ ਲਰੈਂ ਪਰਸਪਰ ਝਗਰਹਿਂ ਮਾਨੀ ॥ ਕੇਤਕ ਹੋਇ ਪ੍ਰਾਨ ਲਗ ਹਾਨੀ॥੩੪॥ ਮਹਾਂ ਸੰਤਾਪ ਪਾਇ ਨਰ ਰਹੇ ॥ ਜਹਿਰ ਸਮਾਨ ਆਪ ਮਹਿਂ ਕਹੇ ॥ ਅਬ ਸੋ ਸ੍ਰਾਪ ਮਿਟਾਵਨ ਕਰੀਐ ॥ਸਤ ਸੰਗਤ ਇਸ ਸਮੇਂ ਨਿਹਰੀਐ ॥ ੩੫ ॥ ਸ੍ਰੀ ਗੁਰੁ ਅਮਰ ਸੁਨਤ ਬਚ ਭਾਖਾ ॥ ਬਰ ਦੁਹੁਸਾਧ ਕਰੀ ਅਭਲਾਖਾ ॥ ਤਊ ਦੇਨ ਕੋ ਪ੍ਰਿਥਮ ਬਖਾਨਾ ॥ ਬੋਲੇ ਬਹੁਰ ਕ੍ਰਿਪਾਲ ਸੁਜਾਨਾ ॥ ੩੬ ॥ ਲਾਹੌਰ ਸ਼ਹਿਰ ਸ੍ਰੀ ਅੰਮ੍ਰਿਤਸਰ ॥ ਕਹਿਂ ਸ੍ਰੀ ਮੁਖ ਸਿਫਤੀ ਦਾ ਘਰ ॥ ਅਸ ਸਲੋਕ ਕਹਿ ਸ੍ਰਾਪ ਮਿਟਾਯੋ ॥ ਤਬ ਤੇ ਸਭ ਲੋਕਨ ਸੁਖ ਪਾਯੋ ॥ ੩੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤੀਜ ਮਹਿਲੇ ਸ੍ਰੀ ਰਾਮਦਾਸ ਪੁਰ ਬਸਾਵਨ ਪ੍ਰਸੰਗ ਬਰਨਨੰ ਨਾਮ ਬੀਸਮੋਂ ਮੰਦਰਹਿ ॥ ੨੦ ॥

ਦੋਹਿਰਾ ॥ ਬਾਵਨ ਚੰਦਨ ਸਤਿਗੁਰੂ ਹੋਵੈ ਜਿਸ ਬਨ ਦੇਸ ॥ ਮੱਲਜ ਕਰਤ ਤਰ ਵਰਨ ਕੋਂ ਤਿਉਂ ਨਰ ਭਗਤ ਅਸੇਸ ॥ ੧ ॥

ਚੌਪਈ ॥ ਗੋਇੰਦਵਾਲ ਬਸੇ ਇਕ ਥਾਨ ॥ ਸਕਲ ਦੇਸ ਭਈ ਭਗਤ ਮਹਾਨ ॥ ਜਹਿਂ ਕਹਿਂ ਤੇ ਸੁਨ ਕਰ ਜਗਜਾਸੀ ॥ ਅਨੰਦ ਧਾਰ ਬਸੈਂ ਗੁਰ [1]ਪਾਸੀ ॥ ੧ ॥ [2]ਚਾਰ ਪਦਾਰਥ [3]ਠਾਂਢੇ ਦ੍ਵਾਰੇ ॥ ਦੇਤ ਜਨਨ ਕੋ ਖੁਲ੍ਹੇ ਭੰਡਾਰੇ ॥ ਜਿਮ ਚਿਤ ਚਿਤਵਹਿਂ ਗੁਰੂ ਕ੍ਰਿਪਾਲ ॥ ਸੋ ਬਿਧ ਬਨਹਿ ਆਨ ਤਤ ਕਾਲ ॥ ੨ ॥ ਸ੍ਰੀ ਹਰਿਦਾਸ ਨੰਦ ਕਹੁ ਦੇਖਾ ॥ ਉਚਤ ਤਖਤ ਕੇ ਬੁੱਧ ਬਸੇਖਾ ॥ ਸਭ ਗੁਨ ਸੰਜੁਤ ਧਰਮ ਮਹਾਨਾ ॥ ਅਪਰ ਨ ਹੇਰਯੋ ਇਨਹੁ ਸਮਾਨਾ ॥ ੪ ॥ ਭਗਤ ਆਪਨੋ ਜਾਨ ਬਿਸਾਲਾ ॥ ਗੁਰ ਭਾਣੇ

[1] ਪਾਸ। [2] ਧਰਮ ਅਰਥ ਕਾਮ ਮੋਖ। [3] ਖੜੇ।

ਮਹਿੰ ਹਰਖਨ ਵਾਲਾ ॥ ਪਰਖਨ ਕਰਕੈ ਨੀਕੀ ਰੀਤ ॥ ਰਹਿ ਇਕ ਸਾਰ ਸੁੱਧ ਦਿਢ ਚੀਤ ॥ ੫ ॥ ਆਯੂ ਪੂਰਨ ਤਿਨ ਕੀ ਭਈ ॥ ਸ੍ਰੀ ਗੁਰ ਅਮਰ ਜਾਨ ਸਭ ਲਈ ॥ ਅਪਨ ਆਰਬਲ ਮੈਂ ਅਬ ਦੇਵੌਂ ॥ ਹਿਤ ਪਰਲੋਕ ਗਮਨ ਸੁਭ ਲੇਵੌਂ ॥ ੬ ॥ ਇਮ ਕਹਿ ਰਾਮਦਾਸ ਬੁਲਵਾਇਵ ॥ ਨਿਕਟ ਬਠਾਇ ਭਲੇ ਸਮਝਾਇਵ ॥ ਹੇ ਸੁਤ ਤੇਰੀ ਅਵਧ ਬਿਤਾਈ ॥ ਮੈਂ ਅਬ ਜਾਨ ਲੀਨ ਇਸ ਭਾਈ ॥ ੭ ॥ ਇਕ ਸਤ ਸੰਮਤ [1]ਖਟ ਅਰ ਚਾਰੀ ॥ ਆਰਬਲਾ ਹਮਰੇ ਤਨ ਸਾਰੀ ॥ [2]ਅਬ ਖਟ ਬਰਸ ਇਕਾਦਸ ਮਾਸ ॥ ਦਿਵਸ ਅਸਟ ਦਸ [3]ਸੇਸ ਰਹਾਸ ॥ ੮ ॥ ਸੋ ਹਮ ਅਪਨੀ ਤੁਮ ਕੋ ਦੀਨਸ ॥ ਪ੍ਰੇਮ ਭਗਤ ਮੈਂ ਲੀਨ ਪ੍ਰਬੀਨਸ ॥ ਤੋਹਿ ਮੋਹਿ ਮਹਿੰ ਭੇਦ ਨ ਰਹਯੋ ॥ ਇਕ ਸਰੂਪ ਤਨ ਦੋਨਹੁ ਲਹਯੋ ॥ ੯ ॥ ਪਿੱਖ ਬੱਲੂ ਦਿਸ ਆਇਸ ਦੀਨ ॥ ਦੀਨ ਮਨਾ ਜਿਨ ਸਭ ਸੁਨ ਲੀਨ ॥ਲੀਨ ਪ੍ਰੇਮ ਮਨ ਜਾਹੁ ਪ੍ਰਬੀਨ॥ [4]ਬੀਨ ਨਰੇਲ ਲੇਹੁ ਸੁਭ ਚੀਨ ॥ ੧੦ ॥ ਕਰੋ ਸੀਘ੍ਰ ਆਨਹੁ ਮੁਝ ਪਾਸੀ ॥ ਪਾਸੀ ਜਮ ਕੀ ਸਦਾ ਨਿਰਾਸੀ ॥ ਰਾਸੀ ਸੁਖ ਪ੍ਰਾਪਤ ਅਬਨਾਸੀ ॥ ਨਾਸੀ ਹੰਗਤਾ ਬਿਸਰਜ ਉਦਾਸੀ ॥ ੧੧ ॥ ਰਾਮਦਾਸ ਕਰਵਾਉ ਸਨਾਨਾ ॥ ਨਾਨਾ ਬਸਤ੍ਰ ਆਨ [5]ਦੁਤਵਾਨਾ ॥ ਪਹਿਰਾਵਹੁ ਨਹਿੰ ਦੇਰ ਲਗਾਵਹੁ ॥ ਇਕ ਸਿਖ ਪੁਰ ਖਡੂਰ ਪਠਵਾਵਹੁ ॥ ੧੨॥ ਗੁਰ ਸੁਤ ਦੋਨਹੁ ਕੌ ਲੇ ਆਵਹੁ ॥ ਮੋਹਿਨ ਮੁਹਿਰੀ ਤਾਤ ਬੁਲਾਵਹੁ ॥ ਸਭ ਸੰਗਤ ਕੋ ਬੋਲ ਪਠਾਵਹੁ ॥ ਆਇੰ ਰਬਾਬੀ ਕੀਰਤਨ ਗਾਵਹੁ ॥ ੧੩ ॥ ਆਇਸ ਮਾਨ ਬੁਲਾਵਨ ਠਾਨੇ ॥ ਜਹਿੰ ਜਹਿੰ ਜਿਸ ਕੇ ਹੁਤੇ ਟਿਕਾਨੇ ॥ ਸੁਨ ਸੁਨ ਸਭ ਮਹਿੰ [6]ਰੌਰਾ ਪਰਯੋ ॥ ਚਾਹਿਤ ਗੁਰੂ ਪਯਾਨਾ ਕਰਯੋ ॥ ੧੪ ॥ ਰਾਮਦਾਸ ਸਤਿਗੁਰੂ ਬਨਾਵੈਂ ॥ ਬਿਸਮਤ

੧ ਛੇ। ੨ ਛੇ ਸਾਲ ਯਾਰਾਂ ਮਹੀਨੇ। ੩ ਬਾਕੀ। ੪ ਲਭ ਕੇ ਲਿਆਂਦਾ ਕਰੋ। ੫ ਸੋਭਾ ਵਾਲੇ। ੬ ਰੌਲਾ।

ਬਾਤ ਸੁਨਤ ਉਤਲਾਵੈਂ ॥ ਇਤ ਸ੍ਰੀ ਰਾਮਦਾਸ ਤਿਸ ਬਾਰ ॥ ਬਾਰ ਬਿਲਮ ਤੇ ਮੱਜਨ ਚਾਰ ॥ ੧੫ ॥ ਬੱਲੂ ਆਨੇ ਬਸਤ੍ਰ ਨਵੀਨ ॥ ਪਹਿਰਾਏ [1]ਸੂਖਮ [2]ਦੁਤ ਪੀਨ ॥ ਪੁਰ ਖਡੂਰ ਅਰ ਪੁਰ ਕਰਤਾਰ ॥ ਆਵਤ ਭੇ ਗੁਰ ਪੁਤ੍ਰ ਉਦਾਰ ॥ ੧੬ ॥ ਪ੍ਰਤ ਸੁ ਸਿੱਖ ਆਏ ਗੁਰਦ੍ਵਾਰੇ ॥ ਬਹੁ ਦਿਵਾਨ ਹੋਯੋ ਤਬ ਭਾਰੇ ॥ ਤਬ ਸ੍ਰੀ ਸਤਿਗੁਰ ਅਮਰ ਕ੍ਰਿਪਾਲੂ ॥ ਰਾਮਦਾਸ ਕੋ ਬਡ ਹਿਤ ਨਾਲੂ ॥ ੧੭ ॥ ਕਰ ਸੋਂ ਪਕਰ ਆਪਨੇ ਥਾਨ ॥ ਬੈਠਾਰੇ ਤਬ ਕ੍ਰਿਪਾ ਨਿਧਾਨ ॥ [3]ਬ੍ਰਿਧ ਸੋਂ ਆਗਿਆ ਕਰੀ ਕ੍ਰਿਪਾਲ ॥ ਰਾਮਦਾਸ ਦਿਹੁ ਤਿਲਕ ਬਿਸਾਲ ॥ ੧੮ ॥ ਜਬ ਬ੍ਰਿਪ ਤਿਲਕ ਦੇਨ ਤਿਨ ਲਾਗੇ ॥ ਰਾਮਦਾਸ ਬੋਲੇ ਬਡ ਭਾਗੇ ॥ ਸ੍ਰੀ ਪ੍ਰਭ ਮੁਝ ਸਿੱਖੀ ਪਦ ਦੀਜੈ ॥ ਨਿਜ ਨੰਦਨ ਕੋ ਸਤਿਗੁਰ ਕੀਜੈ ॥ ੧੯ ॥ ਸ੍ਰੀ ਗੁਰ ਸੁਨਤ ਪ੍ਰਸੰਗ ਚਿਤਾਰਾ ॥ ਹਮਨੇ ਦੇਨੋ ਹੁਤੋ ਤੁਮਾਰਾ ॥ ਪੂਰਬ ਕਹਯੋ ਹੁਤੋ ਬਰ ਦਾਨਾ ॥ ਤਿਸ ਕੇ ਦੇਨ ਸਮੋਂ ਅਬ ਜਾਨਾ ॥ ੨੦ ॥ ਅਤ ਗਰੀਬ ਇਹੁ [4]ਸੰਤਤ ਮੇਰੀ ॥ ਮਨ ਹੰਕਾਰ ਨ ਹੁਇ ਕਿਸ ਬੇਰੀ ॥ ਕਬਹੁ ਨ ਹੁਇ ਤੁਮ ਸੰਗ ਇਨ [5]ਰਾਰ ॥ ਮਿਲੇ ਰਹੋ ਕਰ ਪ੍ਰੀਤ ਬਿਸਾਲ ॥ ੨੧ ॥ ਅਸ ਕਹਿ ਬ੍ਰਿਧ ਤੇ ਤਿਲਕ ਦਿਵਾਯੋ ॥ ਜਿਸ ਤੇ [6]ਮਹਿਦ ਪ੍ਰਕਾਸ ਦਿਖਾਯੋ ॥ ਸ੍ਰੀ ਗੁਰ ਪੰਜ ਪੈਸੇ ਨਲਿਯੇਰ ॥ ਲੇ ਕਰ ਚਾਰ ਪ੍ਰਦਛਨਾ ਫੇਰ ॥ ੨੨ ॥ ਦੇ ਭੇਟਾ ਨਿਜ ਸੀਸ ਨਿਵਾਇਵ ॥ ਤੀਨ ਲੋਕ ਸ੍ਵਾਮੀ ਸੁ ਬਨਾਇਵ ॥ ਬੋਲੇ ਪ੍ਰਥਮ ਜੁਗਮ ਸੁਤ ਸਾਥ ॥ ਰਾਮਦਾਸ ਕਹੁ ਟੇਕਹੁ ਮਾਥ ॥ ੨੪ ॥ ਬਹੁਰੋ ਸਗਰੀ ਸੰਗਤ ਹੇਰ ॥ ਪਰੇ ਚਰਨ ਪਰ ਤਿਸ ਹੀ ਬੇਰ ॥ ਧਰ ਧਰ ਸਰਬ [7]ਉਪਾਇਨ ਆਗੇ ॥ ਬੰਦਹਿੰ ਕਰ ਜੋਰਹਿੰ ਬਡ ਭਾਗੇ ॥ ੨੫ ॥ ਇਸਥਿਤ ਭਏ

---

੧ ਬਰੀਕ । ੨ ਸੋਭਾ ਬਹੁਤ । ੩ ਬਾਬਾ ਬੁਢਾ ਜੀ । ੪ ਔਲਾਦ ।
੫ ਝਗੜਾ । ੬ ਵਡਾ । ੭ ਭੇਟਾ ।

ਤਿਸ ਕਾਲ ॥ ਬੋਲੇ ਸ੍ਰੀ ਗੁਰ ਅਮਰ ਕ੍ਰਿਪਾਲ ॥ ਜਸ ਗੁਰ ਨਾਨਕ ਅੰਗਦ ਮਾਨੋ ॥ ਤਸ ਹਮ ਰੂਪ ਇਨਹੁ ਕੌ ਜਾਨੋ ॥ ੨੬ ॥ ਪੁਨ ਭਾਨੀ ਦਿਸ ਦੇਖ ਗੁਸਾਂਈ ॥ ਕਹਯੋ ਕਿ ਜਾਚ ਲੇਉ ਚਿਤ ਚਾਈ ॥ ਸੁਨਕੈ ਹਰਖਤ ਪਿਤ ਕੀ ਬਾਨੀ ॥ ਅਧਕ ਭਾਉ ਕਰ ਭਾਖਯੋ ਭਾਨੀ ॥ ੨੭ ॥ ਸਭ ਬਿਧ ਮੁਝ ਕੋ ਕੀਨ ਨਿਹਾਲ ॥ ਮੈਂ ਹੋਂ ਸਭ ਤੇ ਭਾਗ ਬਿਸਾਲ ॥ ਜਿਸ ਕੇ ਪਿਤ ਤੁਮ ਪੁਨਹਿ ਪ੍ਰਸੰਨ ॥ ਦਈ ਬਡਾਈ ਮੈਂ ਬਡ ਧੰਨ ॥ ੨੮ ॥ ਜੇ ਅਬ ਬਰ ਦੇਵਨ ਕੌ ਭਾਖਾ ॥ ਯਾਂਤੇ ਮੈਂ ਜਾਚਤ ਚਿਤ [1]ਕਾਂਖਾ ॥ ਜਸ ਗੁਰ ਨਾਨਕ ਤੇ ਗੁਰ ਅੰਗਦ ॥ ਪੁਨ ਤੁਮ ਲੀਨਸ ਗੁਰਤਾ [2]ਸੰਪਦ ॥ ੨੯ ॥ ਅਬ ਦੀਨਸ ਮੁਝ ਘਰ ਬਡਿਆਈ ॥ ਸੋ ਕਬ ਪਰ ਕੇ ਘਰ ਨਹਿੰ ਜਾਈ ॥ ਸੋਢੀ ਬੰਸ ਬਿਖੈ ਪਰਕਾਸਹਿ ॥ ਸੁਨਹੁ ਪਿਤਾ ਜੀ ਇਹੁ ਮਮ ਆਸਹਿ ॥ ੩੦ ॥ ਸੁਨਤ ਕ੍ਰਿਪਾਲ ਹੋਇ ਬਚ ਕਹੇ ॥ ਨਹਿੰ ਕਿਤ ਜਾਇ ਤੁਮਹੁ ਘਰ ਰਹੇ ॥ ਤਊ ਬਿਮਲ [3]ਸਲਤਾ ਜਲ ਚਲਤਾ ॥ ਪਾਯੋ ਬੰਧਨ ਆਗੇ ਢਲਤਾ ॥ ੩੧ ॥ ਹੋਹਿੰ ਕਲੇਸ ਉਪੱਦ੍ਰਵ ਭਾਰੇ ॥ ਜਿਨ ਕੌ ਕੋ ਨ ਸਕਹਿ ਨਿਰਵਾਰੇ ॥ ਲਛਮੀ ਸ੍ਰੀ ਨਾਨਕ ਢਿਗ ਗਈ ॥ [4]ਦ੍ਵਾਦਸ ਕੋਸ ਦੂਰ ਥਿਰ ਥਈ ॥ ੩੨ ॥ [5]ਖਸ਼ਟ ਕੋਸ ਸ੍ਰੀ ਅੰਗਦ ਰਾਖੀ ॥ ਨਿਕਟ ਹੋਨ ਕੋ ਤਿਨਹਿੰ ਨ ਭਾਖੀ ॥ ਆਨ ਹਮਾਰੇ ਠਾਂਢੀ ਦ੍ਵਾਰ ॥ ਕਰਯੋ ਅਪਨੋ [6]ਜੋਰ ਉਦਾਰ ॥ ੩੩ ॥ ਅਬ ਤੁਮਰੇ ਘਰ ਬਿਖੈ [7]ਪ੍ਰਵੇਸੀ ॥ ਬਿਘਨ ਕਲੇਸਨ ਬਿਖੈ ਬਿਸੇਸੀ ॥ ਤਊ ਅਲੇਪ ਰਹੈ ਇਸ ਮਾਹੀਂ ॥ ਇਨ ਕੇ ਦੋਸ ਸਕੈ ਛ੍ਵੈ ਨਾਹੀਂ ॥ ੩੪ ॥

ਦੋਹਿਰਾ ॥ ਸੁਦੀ ਭਾਦਰੋਂ ਤ੍ਰੋਦਸੀ ਇਕ ਸ਼ਤ ਚਾਰ ਪ੍ਰਮਾਨ ॥
ਗੁਰ ਗਾਦੀ ਗੁਰੂ ਰਾਮਦਾਸ ਬਠਲਾਇ ਨਿਜ ਥਾਨ ॥ ੩੫ ॥

੧ ਇਛਾ। ੨ ਸਾਰੇ ਪਦਾਰਥ। ੩ ਨਦੀ। ੪ ਗੁਰੂ ਨਾਨਕ ਤੋ ਬਾਰਾਂ ਕੋਹ ਮਾਇਆਂ ਦੂਰ ਰਹੀ ਹੈ। ੫ ਸ੍ਰੀ ਗੁਰੂ ਅੰਗਦ ਜੀ ਤੋਂ ਛੇ ਛੇ ਕੋਹ ਮਾਇਆ ਦੂਰ ਰਹੀ ਹੈ। ੬ ਬਲ। ੭ ਪ੍ਰਵੇਸ਼।

ਚੌਪਈ ॥ ਗੁਰ ਘਰ ਬਡ ਉਤਸ਼ਾਹ ਬਢਾਯੋ ॥ਪਠ ਆਨੰਦ ਕੜਾਹ ਬਰਤਾਯੋ ॥ ਦਿਵਸ ਬਿਤਯੋ ਚੌਦਸ ਦਿਨ ਆਵਾ ॥ ਬਹੁ ਪ੍ਰਕਾਰ ਗੁਰ ਯੱਗ ਕਰਾਵਾ ॥ ੩੬ ॥ ਮੰਗਤ ਜਨ ਬਹੁ ਦਾਨ ਸੁ ਦੀਨਾ ॥ ਗੁਰ ਮਹਿਮਾਂ ਮਹਿ ਸਭ ਜਗ ਭੀਨਾ ॥ ਸਭ ਦਿਸ ਸੁਨ ਸੁਨ ਸੰਗਤਾਂ ਆਵੈਂ ॥ ਗੁਰ ਪ੍ਰਸਥਾਨ ਜਾਨ ਦਰਸਾਵੈਂ ॥ ੩੭ ॥ ਮਨ ਬਾਂਛਤ ਸਗਰੇ ਫਲ ਪਾਵੈਂ ॥ ਜਨਮ ਮਰਨ ਕੇ ਦੋਖ ਨਸਾਵੈਂ ॥ ਗੋਇੰਦਵਾਲ [1]ਬਿਪਾਸਾ ਤੀਰ ॥ ਭਈ ਹਜਾਰਨ ਸਿੱਖਨ ਭੀਰ॥੩੮॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤੀਯ ਮਹਿਲੇ ਸ੍ਰੀ ਗੁਰੂ ਰਾਮਦਾਸ ਜੀ ਕੋ ਗੁਰਤਾ ਦੇਵਨ ਪ੍ਰਸੰਗ ਬਰਨਨੰ ਨਾਮ ਇਕ ਬਿੰਸਤ ਮੰਦਰਹਿ ॥ ੨੧ ॥

ਦੋਹਿਰਾ ॥ ਸ੍ਰੀ ਸਤਿਗੁਰ ਗੁਰ ਅਮਰ ਜੀ ਭਵ ਸਾਗਰ ਕੇ [2]ਪੋਤ ॥
ਰਾਮਦਾਸ ਸ੍ਰੀ ਗੁਰ ਥਪਯੋ ਆਪ ਸਮਾਵੈਂ ਜੋਤ ॥ ੧ ॥

ਚੌਪਈ ॥ ਨੇਤ੍ਰ ਪ੍ਰਫੁੱਲਤ ਜਨ ਅਰਬਿੰਦਾ ॥ ਦਿਪਤ ਬਦਨ ਦੁਤ ਇੰਦ ਮਨਿੰਦਾ ॥ ਦਾਸਨ ਦੇਤ ਅਨੰਦ ਬਿਲੰਦਾ ॥ [3]ਸੁਧਾ ਗਿਰਾ ਦੁਖ [4]ਦੁੰਦ ਨਿਕੰਦਾ ॥ ੨ ॥ ਜਹਿ ਕਹਿ ਪ੍ਰਗਟ ਬਿਸਾਲ ਪ੍ਰਸੰਗਾ ॥ ਤਨ ਕੋ ਤਜਹਿ ਸੁ ਛੰਦ ਉਮੰਗਾ ॥ ਚਹੁ ਦਿਸ ਮਗ ਆਵਹਿੰ ਸਮਦਾਇ ॥ ਪੁਰ ਪ੍ਰਵਿਸੈਂ ਗੁਰ ਦਰਸਨ ਪਾਇ ॥ ੩॥ ਪ੍ਰਾਤਕਾਲ ਕੋ ਲਗਯੋ ਦਿਵਾਨ ॥ ਬਡ ਸੰਗਤ ਹੋਈ ਇਕ ਥਾਨ ॥ ਤਬ ਸ੍ਰੀ ਸਤਿਗੁਰ ਅਮਰ ਉਚਾਰਾ ॥ ਰਾਮਦਾਸ ਹੈ ਰੂਪ ਹਮਾਰਾ ॥ ੪ ॥ ਮਮ ਸਮ ਇਨ ਕੋ ਪੂਜਨ ਕਰਨਾ ॥ ਹੌਂ ਅਭੇਦ ਇਨ ਸੋਂ ਇਕ ਬਰਨਾ ॥ ਮੈਂ ਹੋਵਹੁੰ ਅਬ ਅੰਤਰ ਧਯਾਨ ॥ ਸ੍ਰੀ ਪ੍ਰਭ ਢਿਗ ਕਰਹੋਂ [5]ਪ੍ਰਸਥਾਨ ॥ ੫ ॥ ਚਿੰਤਾ ਸੋਕ ਮੂਲ ਨਹਿੰ ਕੀਜੈ ॥ ਪ੍ਰਭ

੧ ਬਿਆਸਾ ਦੇ ਕਿਨਾਰੇ । ੨ ਜਹਾਜ਼ । ੩ ਅੰਮ੍ਰਿਤ ਵਰਗਾ ਪਾਣੀ ।
੪ ਝਗੜੇ । ੫ ਜਾਣਾ ।

ਸਿਮਰਨ ਦਿਨ ਰੈਨ ਬਿਤੀਜੈ ॥ ਪੁਨ ਸ੍ਰੀ ਮੋਹਿਨ ਕੀ ਦਿਸ ਹੇਰਾ ॥ ਦੇਤ ਭਏ ਸਿੱਖਯਾ ਤਿਸ ਬੇਰਾ ॥ ੬ ॥ ਹੇ ਸੁਤ ਐਸੇ ਕਰਮ ਕਰੀਜੈ ॥ ਗੁਰਬਾਣੀ ਕੋ ਸੰਗ੍ਰੈਹ ਕੀਜੈ ॥ ਗੁਰ ਨਾਨਕ ਕੀ ਬਾਨੀ ਜੋਈ ॥ ਗੁਰ ਅੰਗਦ ਕੇ ਪ੍ਰਾਪਤ ਹੋਈ ॥ ੭ ॥ ਤਿਨ ਨੇ ਹਮ ਪਰ ਕਿਰਪਾ ਕੀਨੀ॥ ਨਿਜ ਬਾਣੀ ਗੁਰ ਕੀ ਪੁਨ ਦੀਨੀ ॥ ਹਮ ਭੀ ਗਿਰਾ ਉਚਾਰੀ ਸੋਇ॥ ਚਤਰਥ ਗੁਰ ਉਚਰਹਿੰਗੇ ਜੋਇ ॥ ੮ ॥ ਸਗਰੀ ਕਰ ਇਕੱਤ੍ਰ ਢਿਗ ਰਾਖੋ ॥ ਦੇਨ ਕਿਸੀ ਕੋ ਨਹਿਂ ਅਭਲਾਖੋ ॥ ਮਮ ਸਰੂਪ ਆਵੈ ਤੁਮ ਪਾਸ ॥ ਭਲੇ ਪੁਰਖ ਤਿਸ ਦੇਵਹੁ ਰਾਸ ॥ ੯ ॥ ਇਤਨਾ ਚਿਰ ਨਿਜ ਤਨਹਿ ਰਖੀਜੈ ॥ ਪੁਨ ਹਮਰੇ ਢਿਗ ਆਗਮ ਕੀਜੈ ॥ ਸੱਤ ਬਚਨ ਕਹਿ ਪਗ ਸਿਰ ਨਾਯੋ ॥ ਬਹੁ ਪ੍ਰਸੰਨ ਗੁਰ ਸੁਤ ਪਰ ਥਾਯੋ ॥ ੧੦ ॥ ਪੁਨ ਸ੍ਰੀ ਮੁਹਿਰੀ ਕੀ ਦਿਸ ਹੇਰਾ ॥ ਅਸ ਆਇਸ ਦੀਨਸ ਤਿਸ ਬੇਰਾ ॥ ਹੇ ਸੁਤ ਅਬ ਤਯਾਰੀ ਕਰਵਾਵਹੁ ॥ ਚਲਨ ਸਮਾਂ ਅਬ ਨਿਕਟ ਲਖਾਵਹੁ ॥ ੧੧ ॥ ਸੁਨਤ ਮੁਹਿਰੀ ਸਹਿਤ ਭਰਾਤ ॥ ਰਾਮਦਾਸ ਭੀ ਇਨ ਸੰਗਾਤ ॥ ਬਿਨੇ ਕਰੀ ਹੇ ਪ੍ਰਭੂ ਦਿਆਲ ॥ ਸੰਸਕਾਰ ਕਰ ਹੈਂ ਕਿਸ ਢਾਲ ॥ ੧੨ ॥ ਨਿਜ ਕੁਲ ਰੀਤ ਕਿ ਗੁਰ ਕੀ ਚਾਲ ॥ ਦਿਹੁ ਆਗਯਾ ਤਸ ਕਰ ਹੈਂ ਦਯਾਲ ॥ ਸੁਨ ਸ੍ਰੀ ਅਮਰ ਤਬੈ ਹਰਖਾਨੇ ॥ ਮੁਖ ਪ੍ਰਸੰਨ ਅਸ ਬਚਨ ਬਖਾਨੇ ॥ ੧੩ ॥ ਕਰੋ ਸੁ ਸਤਿਗੁਰ ਕੀ ਜਸ ਚਾਲ ॥ ਹਮਰੀ ਕੁਲ ਅਬ ਸਤਿਗੁਰ ਨਾਲ ॥ ਹਮ ਪਾਛੈ ਨਹਿਂ [1]ਰੁਦਨ ਕਰੀਜੈ ॥ ਕੀਰਤਨ ਦੋਨੋਂ ਵਖਤ ਸੁਨੀਜੈ ॥ ੧੪ ॥ [2]ਗਰੜ ਥਾਨ ਗੁਰ ਗਿਰਾ ਪੜ੍ਹੀਜੈ ॥ [3]ਕੇਸ਼ਵ ਸ੍ਰੀ [4]ਗੁਪਾਲ ਸਿਮਰੀਜੈ ॥ [5]ਬ੍ਰਿੱਧ ਮ੍ਰਿਤ ਜੋ ਬਿਹਬਾਨ ਬਨਾਵੈਂ ॥ ਸੋ ਹਮ ਕੋ ਮੂਲਹੂ ਨਹਿਂ ਭਾਵੈਂ ॥ ੧੫ ॥ ਬਨਵਾਵਹੁ ਬਿਹਬਾਨ ਬਹੁ ਸਾਦਾ ॥

---

੧ ਰੋਣਾ ਨਹੀਂ । ੨ ਗਰੜ ਪੁਰਾਣ ਦੀ ਥਾਂ ਗੁਰਾਂ ਦੀ ਬਾਨੀ ਪੜ੍ਹਨੀ। ੩ ਕੇਸਾਂ ਵਾਲਾ ਪ੍ਰਭੂ। ੪ ਪ੍ਰਿਥਵੀ ਦੀ ਪਾਲਨਾ ਕਰਨ ਵਾਲਾ । ੫ ਬੁਢੇ ਦੀ ਮੌਤ ਤੇ ।

ਸ਼ਬਦ ਸਮਤ ਕਰਹੋ ਮਰਯਾਦਾ ॥ ਪਿੰਡ ਸਥਲ ਪੰਚਾਮ੍ਰਤ ਕਰੋ ॥ ਸੰਗਤ ਮਹਿੰ ਬਟਾਇ ਹਿਤ ਧਰੋ ॥ ੧੬ ॥ ਪੱਤਲ ਯੱਗ ਸੁ ਅਧਕ ਕਰਾਵਹੁ ॥ ਸਿੱਖ ਅਭਿਆਗਤ ਅਸਨ ਅਚਾਵਹੁ ॥ ਦੀਪਕ ਬਾਰ ਨ ਤਲੀ ਧਰੀਜੈ ॥ ਸਿਮਰਨ ਵਾਹਿਗੁਰੂ ਕਾ ਕੀਜੈ ॥ ੧੭ ॥ ਫੁੱਲ [1]ਅਸਤ ਇਸ ਸਰ ਮਹਿੰ ਪਾਵਹੁ ॥ ਪੁਰ ਮਹਿੰ ਨਾਹਿੰ ਸਮਾਧ ਬਨਾਵਹੁ ॥ ਅਸ ਬਿਧ ਕਿਰਿਆ ਕਰੋ ਹਮਾਰੀ ॥ ਬੰਸ ਬਧੈ ਜਗ ਮਹਿੰ ਤਵ ਭਾਰੀ ॥ ੧੮ ॥ ਜੋ ਸਿੱਖ ਅਸਬਿਧ ਕ੍ਰਿਯਾ ਕਰਾਵੈ ॥ ਸੋ ਸਿਖ ਹਮਰੋ ਮਨ ਕੌ ਭਾਵੈ ॥ ਕਹਿਯੋ ਸਿਖਨ ਹੇ ਗੁਰੂ ਕ੍ਰਿਪਾਲ ॥ ਹਮ ਸਨਬੰਧਨ ਫੂਲ ਬਿਸਾਲ ॥ ੧੯ ॥ [2]ਨਦੀ ਭਗੀਰਥ ਮਹਿੰ ਪਹੁੰਚਾਵੈਂ ॥ ਰਾਵਰ ਅਸ ਮਰਯਾਦ ਸੁਨਾਵੈਂ ॥ ਕਹਿੰ ਗੁਰ ਹਰ ਇਕ ਸਰ ਪਰਵਾਵਹੁ ॥ ਨਿਕਟ ਜਾਹਿੰ ਜਲ ਬਿਮਲ ਲਖਾਵਹੁ ॥ ੨੦ ॥ ਸੁਨ ਕਰ ਸਭ ਪਦ ਬੰਦਨ ਕੀਨੀ ॥ ਜੋ ਗੁਰ ਕਹੀ ਮਾਨ ਸਭ ਲੀਨੀ ॥ ਪੁਨ ਸਭ ਸੰਗਤ ਦੇ ਉਪਦੇਸ ॥ ਨਾਮ ਦਾਨ ਇਸਨਾਨ ਪ੍ਰਵੇਸ ॥ ੨੧ ॥ ਕ੍ਰਿਪਾ ਦ੍ਰਿਸ਼ਟ ਸਭ ਓਰ ਨਿਹਾਰੇ ॥ ਹੁਤੀ ਭਾਵਨੀ ਜੋ ਜਿਸ ਧਾਰੇ ॥ ਸਭ ਕੋ ਮਨ ਬਾਛਤ ਫਲ ਦਯੋ ॥ ਸ੍ਰੀ ਮੁਹਰੀ ਸੁਭ ਥਲ ਲਿਪਵਯੋ ॥ ੨੨ ॥ ਚੰਦਨ ਆਦਿ ਸੁਗੰਧ ਛਿਰਕਾਏ ॥ ਬਰਨ ਬਰਨ ਫੂਲਨ ਲਰਕਾਇ ॥ ਸੁਚ ਆਸਨ ਪਾਵਨ ਤਬ ਪਾਵਾ ॥ ਬੈਠ ਗੁਰੂ ਜਪ ਦਾਸੂ ਗਾਵਾ ॥ ੨੩ ॥ ਸਭ ਕੇ ਦੇਖਤ ਪ੍ਰੀਤ ਘਨੇਰੀ ॥ ਬਿਸਦ ਬਸਤ੍ਰ ਲੇ ਮੁਖ ਪਰ ਫੇਰੀ ॥ [3]ਬ੍ਰਿਧ ਤਬ ਆਸਾ ਸਬਦ ਪਠਾਵਾ ॥ ਵਾਹਿਗੁਰੂ ਸਤਿਨਾਮ ਜਪਾਵਾ ॥ ੨੪ ॥ ਬਹੁ ਧੁਨ ਭਈ ਸ਼ਬਦ ਤਿਸ ਬੇਰੀ ॥ ਸਭ ਕੇ ਮਨ ਪ੍ਰੀਤੀ ਗੁਰ ਕੇਰੀ ॥ ਕਰਤ ਭਏ ਪਰਲੋਕ ਪਯਾਨਾ ॥ ਨਭ ਮਹਿੰ ਕੌਤਕ ਹੋਤ ਮਹਾਨਾ ॥ ੨੫॥ ਸੂਰਜ ਤੇਜ ਮੰਦ ਪਰ ਗਯੋ ॥ ਬਹੁਤ ਪ੍ਰਕਾਸ਼ ਅਨਕ ਬਿਧ ਭਯੋ ॥ ਦੇਵਤਾਨ

੧ ਹਡੀਆਂ ਭਾਵ ਫੁਲ । ੨ ਗੰਗਾ । ੩ ਬਾਬਾ ਬੁਢਾ ਜੀ ।

ਕੇ ਗਨੇ ਬਿਵਾਨਾ ॥ ਆਵਤ ਭੇ ਸਤਿਗੁਰ ਅਗਵਾਨਾ ॥ ੨੬ ॥ ਚਲੀ ਸੁਗੰਧਤ [1]ਮੰਦ [2]ਸਮੀਰਾ ॥ ਗਰਜਤ [3]ਘਨ ਧੁਨ [4]ਮ੍ਰਿਦਲ ਗੰਭੀਰਾ ॥ [5]ਹਰਿ ਹਰੁ ਹਰ [6]ਸੁਰ ਪਤ ਸਭ ਆਏ ॥ [7]ਗੰਧ੍ਰਬ [8]ਸਿੱਧ ਮੁਨੀ ਸਮਦਾਏ ॥ ੨੭ ॥ ਕਰ ਹੈਂ ਉਸਤਤਿ ਅਨਕ ਪ੍ਰਕਾਰਾ ॥ ਜੈ ਜੈ ਜੈ ਧੁਨ ਊਚ ਉਚਾਰਾ ॥ [9]ਗਨ ਮਣੀਅਨ [10]ਜਟ ਤਖਤ ਬਿਜਾਲਾ ॥ ਲਜਾਇ ਬਿਮਾਨ ਸੁ ਕਰਤ ਉਜਾਲਾ ॥ ੨੮ ॥ ਤਿਸ ਪਰ ਸਤਿਗੁਰ ਤਬ [11]ਆਰੋਹੇ ॥ ਜਿਸ ਕੀ ਛਬ ਪਿਖ ਕਰ ਸਭ ਮੋਹੇ ॥ ਜੈ ਜੈ ਧੁਨ ਠਾਨਤ ਸਭ ਬੰਦੈਂ ॥ ਦਰਸਨ ਦੇਖਤ ਰਿਦੈ ਅਨੰਦੈਂ ॥ ੨੯ ॥ ਸੁਰ ਬਿਵਾਨ ਚਹੁ ਦਿਸ ਹੁਇ ਚਾਲੇ ॥ ਗੁਰੂ ਬਿਰਾਜਹਿੰ ਬੀਚ ਬਿਸਾਲੇ ॥ ਅਨਕ ਭਾਂਤ ਕੇ ਮੰਗਲ ਗਾਵਤ ॥ ਇਮ ਸਭ ਟਲੇ ਜਾਤ ਸੁਖ ਪਾਵਤ ॥ ੩੦ ॥ ਗਮਨ ਸਕਤ ਜਿਸ ਜਿਸ ਕੀ ਜਹਾਂ ॥ ਕਰ ਕਰ ਨਮੋ ਸਥਿਰ ਭਏ ਤਹਾਂ ॥ ਪਰਮ ਧਾਮ ਬੈਕੁੰਠ ਮਝਾਰਾ ॥ ਪਹੁੰਚਤ ਭੇ ਸਤਗੁਰੂ ਉਦਾਰਾ ॥ ੩੧ ॥ ਪਰਮ ਜੋਤ ਮਹਿੰ ਜੋਤ ਸਮਾਨੀ ॥ ਜਥਾ ਮਿਲਹਿ ਪਾਨੀ ਸੰਗ ਪਾਨੀ ॥ ਗੋਇੰਦ ਵਾਲ ਮਿਲੇ ਨਰ ਨਾਰੀ ॥ ਧੰਨਯ ਧੰਨਯ ਸਤਿਗੁਰੂ ਉਚਾਰੀ ॥ ੩੨ ॥ ਗੁਰ ਆਇਸ ਤੇ ਸੋਕ ਤਿਆਗੇ ॥ ਪੁਤ੍ਰ ਗੁਰੂ ਸਭ ਹੀ ਤਬ ਲਾਗੇ ॥ ਦੇਹ ਸਨਾਨੀ ਪਾਇ ਬਿਵਾਨ ॥ ਚਾਇ ਲੀਨ ਕੰਧੂ ਸੁਖ ਦਾਨ ॥ ੩੩ ॥ ਬਹੁ ਸੰਖਨ ਕੀ ਧੁਨੀ ਉਠਾਈ ॥ ਸਿਖ ਬਹੁ ਮਿਲ ਫੂਲਨ ਬਰਖਾਈ ॥ ਪੌਤ੍ਰ ਪੋਤ੍ਰ ਗੁਰ ਕੇ ਆਏ ॥ ਕਰ ਮਹਿ ਲੀਨੇ ਚੌਰ ਸੁਹਾਏ ॥ ੩੪ ॥ ਆਗੈ ਸ਼ਬਦ ਰਬਾਬੀ ਗਾਵੈਂ ॥ [12]ਠੌਰ ਠੌਰ ਥਿਰ ਪੌੜੀ ਲਾਵੈਂ ॥ ਸੁੰਦਰ ਤੀਰ ਬਿਪਾਸਾ ਥਾਨ ॥ ਰਚ ਚੰਦਨ ਕੀ ਚਿਖਾ ਮਹਾਨ ॥ ੩੫ ॥

---

੧ ਹੌਲੀ ਹੌਲੀ। ੨ ਹਵਾ। ੩ ਬਦਲ। ੪ ਕੋਮਲ। ੫ ਬ੍ਰਹਮਾ ਸ਼ਿਵਜੀ ਵਿਸ਼ਨੂੰ। ੬ ਦੇਵਤੇ ਬ੍ਰਹਸਪਤ ਇੰਦਰ। ੭ ਦੇਵਤਿਆਂ ਦੇ ਗਵੀਐ। ੮ ਚੌਰਾਸੀ ਸਿੱਧ। ੯ ਬਹੁਤ। ੧੦ ਲੜੀਆਂ ਜੜਤ। ੧੧ ਅਸਵਾਰ। ੧੨ ਥਾਂ ਥਾਂ।

ਗੁਰ ਤਨ ਤਿਸ ਪਰ ਰਖ ਗੁਰ ਧਜਾਵਾ ॥ ਸੱਤਿਨਾਮ ਕਹਿ ਲੰਬੂ ਲਾਵਾ ॥ ਸਾਂਤ ਭਈ [1]ਬੰਨੀ ਜਿਸ ਕਾਲਾ ॥ ਉਠੇ ਮੋਹਰੀ ਕੇ ਸਭ ਨਾਲਾ ॥ ੩੬ ॥ ਨੀਰ ਬਿਪਾਸਾ ਕੀਨ ਸਨਾਨ॥ਪੁਨ ਆਏ [2]ਬਾਪੀ ਜਹਿ ਠਾਨ ॥ ਬਹੁਤ ਪੰਚਾਮ੍ਰਿਤ ਤਬੈ ਕਰਾਯੋ ॥ ਸੋਹਿਲਾ ਪਠ ਸੰਗਤ ਬਰਤਾਯੋ ॥ ੩੭ ॥ ਲੇ ਸਭ ਸਿੱਖ ਗੁਰੂ ਕੌ ਧਯਾਇ ॥ ਵਾਹਿਗੁਰੂ ਕਹਿ ਮੁਖ ਮਹਿਂ ਪਾਇ ॥ ਸਿਮਰਹਿਂ ਸਤਿਗੁਰ ਕੇ ਗੁਨ ਰੂਰੇ ॥ ਸਾਂਤ ਰੂਪ ਜਨ ਕਾਰਜ ਪੂਰੈ ॥ ੩੮ ॥ ਹਰਿ ਜਸ ਮਹਿਂ ਦਿਨ ਤੀਨ ਬਿਤਾਇ ॥ ਚਤਰਥ ਦਿਵਸ ਚਢਯੋ ਜਬ ਆਇ ॥ ਸਭ ਗੁਰ ਅੰਸ ਸਿੱਖ ਮਿਲ ਸਾਰੇ ॥ ਜਾਵਤ ਭਏ ਸੁ ਨਦੀ ਕਿਨਾਰੇ ॥ ੩੯ ॥ ਕਰ ਅਰਦਾਸ ਫੁਲ ਸਭੈ ਉਠਾਇ ॥ ਨਦੀ ਬਿਪਾਸਾ ਮਹਿਂ ਪਰਵਾਹ ॥ ਪੁਨਹਿ ਆਇ ਕਰ ਲੀਨ ਕੜਾਹ॥ ਪਠ ਅਨੰਦ ਦੀਨਸ [3]ਬਟਵਾਹ ॥ ੪੦ ॥ ਦਿਵਸ ਦੁਸਹਿਰੇ ਕੋ ਜਬ ਆਵਾ ॥ ਸ੍ਰੀ ਮੁਹਿਰੀ ਦਸਤਾਰ ਬੰਧਾਵਾ ॥ ਦਿਵਸ ਚਤਰਦਸਮੋ ਨਿਜਰਾਯੋ ॥ ਸਭ ਸੰਗਤ ਕੋ ਬੋਲ ਪਠਾਯੋ ॥ ੪੧ ॥ ਪੰਚਦਸੋ ਦਿਨ ਯੱਗ ਕਰਾਵਾ ॥ ਸਿਖ ਸੰਗਤ ਅਭਯਾਗਤ ਖਾਵਾ ॥ [4]ਗਨ ਰੰਕਨ ਕੋ ਦੀਨਸ ਦਾਨ ॥ ਮੰਗਨ ਕੀ ਰੁਚ ਰਹੀ ਨ ਆਨ ॥ ੪੨ ॥ ਜਹਿ ਜਹਿ ਤੇ ਜੋ ਥੇ ਚਲ ਆਏ ॥ ਬਿਦਾ ਭਏ ਸ੍ਰੀ ਸਤਿਗੁਰ ਧਿਆਏ ॥ ਸ੍ਰੀ ਗੁਰ ਰਾਮਦਾਸ ਤਿਸ ਬਾਰੇ ॥ ਅਮਰ ਗੁਰੂ ਕੇ ਬਾਕ ਚਿਤਾਰੇ ॥ ੪੩ ॥ ਬਿਦਾ ਲੀਨ ਗੁਰ ਸੁਤ ਤੇ ਚਾਲੇ ॥ ਰਾਮ ਦਾਸ ਪੁਰ ਆਇ ਸੁਖਾਲੇ ॥ ਸੰਮਤ ਇਕ ਸ਼ਤ ਚਾਰ ਮਝਾਰਾ ॥ ਪੁਨਯਾਂ ਭਾਦੁਇ ਕੀ ਸੁਖ ਸਾਰਾ ॥ ੪੪ ॥ ਜੋਤੀ ਜੋਤ ਸਮਾਵਨ ਕੀਨੇ ॥ ਜਿਨ ਕੇ ਚਰਤ ਅੰਤ ਤੇ ਹੀਨੇ ॥ ਜਥਾ ਮੱਤ ਸਤਿਗੁਰ ਤੇ ਪਾਈ ॥ ਕਥਾ ਕਥੀ ਨਿਜ ਮਤ ਨਹਿਂ

---

੧ ਅਗਨੀ। ੨ ਬਾਵਲੀ ਸਾਹਿਬ। ੩ ਕੜਾਹ ਪ੍ਰਸ਼ਾਦਿ ਵਰਤਾਇਆ।
੪ ਬਹੁਤ ਸਾਰੇ ਗਰੀਬਾਂ ਨੂੰ।

ਕਾਈ ॥ ੪੫ ॥

ਦੋਹਿਰਾ ॥ ਤ੍ਰਿਤਿਯੇ ਸਤਿਗੁਰ ਅਮਰ ਕੀ ਭਈ ਕਥਾ ਇਤਿ ਆਇ ॥
ਪਠੈ ਸੁਨੈ ਮਨ ਲਾਇ ਜੋ ਮੁਕਤ ਭੁਗਤ ਕੋ ਪਾਇ ॥੪੬॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਤ੍ਰਿਤਿਯ ਮਹਿਲੇ ਸ੍ਰੀ ਸਤਿਗੁਰੂ ਅਮਰ ਦਾਸ ਸਾਹਿਬ ਜੀ ਜੋਤੀ ਜੋਤ ਸਮਾਵਨ ਪ੍ਰਸੰਗ ਬਰਨਨੰ ਕਵਿ ਸੰਤ ਰੇਂਣ ਪ੍ਰੇਮ ਸਿੰਘ ਭਾਖਾ ਵਿਰੱਚਯਤੇ ਨਾਮ ਬਾਈਸਮੋਂ ਮੰਦਰਹਿ ॥ ੨੨ ॥

ਸ੍ਰੀ ਤ੍ਰਿਤਿਯ ਗੁਰ ਗਾਥਾ ਸੁਭ ਸਮਾਪਤੰ ॥ ੩ ॥

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ
ਸ੍ਰੀ ਵਾਹਿਗੁਰੂ ਜੀ ਕੀ ਫਤਹ ॥



ਸ੍ਰੀ ਅਕਾਲ ਜੀ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹ ॥





੧ ੴ ਸਤਿਗੁਰ ਪ੍ਰਸਾਦਿ ॥

# ਅਥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

# ਚਤੁਰਥ ਮਹੱਲੇ ਸ੍ਰੀ ਸਤਿਗੁਰੂ ਰਾਮਦਾਸ ਜੀ ਕੀ ਕਥਾ ਪ੍ਰਾਰੰਭਤੇ ॥

ਦੋਹਿਰਾ ॥ ਸ੍ਰੀ ਅਕਾਲ ਜੋ ਪੁਰਖ ਬਰ ਦਾਸਨ ਰਖ੍ਯਕ ਜੋਇ ॥
ਕਰੋਂ ਬਿਨੰਤੀ ਪਗਨ ਢਿਗ ਸਦਾ ਸਹਾਇਕ ਹੋਇ ॥ ੧ ॥
ਜਾਹਿ ਜਪੇ ਨਹਿਂ [1]ਲਟਕ ਹੈ ਮਾਤਾ ਗਰਭ ਮਝਾਰ ॥
ਅਸ ਸਤਿਗੁਰ ਨਾਨਕ ਵਰੋ ਬੰਦੋਂ ਬਾਰੰ ਬਾਰ ॥ ੨ ॥
ਕੰਦ ਅਨੰਦ ਬਿਲੰਦ ਦੈ ਸ੍ਰੀ ਗੁਰ ਅੰਗਦ ਚੰਦ ॥
ਚੰਦਨ ਸਮ ਦੁਖ [2]ਘਾਮ ਕੋ ਬੰਦੋਂ ਬਿਘਨ ਨਿਕੰਦ ॥ ੩ ॥
ਮਾਰ ਹੰਕਾਰ ਜੁ ਡੱਸਤ ਨਿਤ ਤਾਂਹਿਂ ਸਹਾਇਕ ਮਾਰ ॥
[3]ਮਾਰਸ ਚਹਿ ਸ੍ਰੀ ਅਮਰ ਭਜ ਨਿਤ ਜੇ ਬਿਨਾਂ ਸੁਮਾਰ॥੪॥
ਰਮਤ ਰਾਮ ਵਪੁ ਧਾਰਿਓ ਭਏ ਦਾਸ ਗੁਰ ਰਾਮ ॥
ਸੁਠ ਪਗ ਪੰਕਜ ਬੰਦਨਾ ਪੂਰਹਿਂ ਦਾਸ ਕੇ ਕਾਮ ॥ ੫ ॥
ਅਰਜਨ ਦਾਸਨ ਕੀ ਸੁਮਤ ਹੁਇ ਕ੍ਰਿਪਾਲ ਦੇ ਬਾਂਛ ॥

---

੧ ਜਿਸ ਵਾਹਿਗੁਰੂ ਦੇ ਨਾਮ ਜਪਣੇ ਕਰਕੇ ਮਾਤਾ ਦੇ ਉਦਰ ਵਿਖੇ ਟੰਗਿਆ ਨਹੀਂ ਜਾਂਦਾ ਹੈ।
੨ ਦੁਖਾਂ ਰੂਪੀ ਧੁਪ। ੩ ਮਰਨਾ ਚਾਹੁੰਦਾ ਹੈ।

ਬੰਦਨ ਪਗਨ [1]ਸਰੋਜ ਕੋ ਬਿਘਨਨ ਤੇ ਕਰ ਰਾਛ ॥ ੬ ॥
ਬਿੰਦੁ ਨੀਰ ਪਦ ਪਰਮ ਕੀ ਪ੍ਰਾਪਤ ਸੁਖ ਅਰਬਿੰਦ ॥
ਪੂਰਹੁ ਇੱਛ ਨਿਜ ਦਾਸ ਕੀ ਸ੍ਰੀ ਗੁਰ ਹਰਿ ਗੋਬਿੰਦ ॥ ੭ ॥
ਰਾਇ ਜਗਤ ਕੇ ਅਵਤਰੇ ਸੁਖ ਉਪਜੇ ਭਜ ਨਾਇ ॥
ਨਾਇ ਸੀਸ ਕਰ ਬੰਦਨਾ ਜੈ ਜੈ ਸ੍ਰੀ ਹਰਿ ਰਾਇ ॥ ੮ ॥
ਕ੍ਰਿਸ਼ਨ ਰਿਦਾ ਉੱਜਲ ਕਰਹਿੰ ਕਲ ਮਲ ਤੇ ਜੇ ਕ੍ਰਿਸ਼ਨ ॥
ਬਿਸਨਰਹਿਤਬਿਸਿਆਨ ਕੀ ਸਿਮਰ ਗੁਰੂ ਹਰਿਕ੍ਰਿਸ਼ਨ॥੯॥
ਤੇਗ ਬਹਾਦਰ ਸਤਿਗੁਰੂ ਦੇ [2]ਸ਼ਤ੍ਰੁਨ ਉਦਬੇਗ ॥
ਬੇਗ ਧਾਰ ਰਛਹਿੰ ਜਨਨ ਗਿਰਾ ਦੁਸ਼ਟ ਪਰ ਤੇਗ ॥ ੧੦ ॥
ਮਹਾਂ ਬਲੀ ਰਣਭੂਮ ਕੇ ਸ਼ਤ੍ਰ [3]ਮ੍ਰਿਗਨ ਕੋ [4]ਸਿੰਘ ॥
ਸਿੰਘ ਪੰਥ ਕੋ ਮੂਲ ਦਿਢ ਭਜ ਸ੍ਰੀ ਗੋਬਿੰਦ ਸਿੰਘ ॥ ੧੧ ॥
ਪ੍ਰੇਮ ਹਰੀ ਤਬ ਪ੍ਰੇਮ ਸੋਂ ਕਹਿਤ ਭਯੋ ਇਹ ਭਾਇ ॥
ਤੀਨ ਮਹਿਲ ਦਰਸਨ ਕਰੇ ਅਬ ਚੌਥੇ ਦਰਸਾਇ ॥ ੧੨ ॥
ਬੇਦ ਬੰਸ ਅਵਤੰਸ ਜੀ ਪਰ ਉਪਕਾਰੀ ਬੁੱਧ ॥
ਸੁਨਹੁ ਕਥਾ ਅਬ ਪ੍ਰੇਮ ਯੁਤ ਕਹੋਂ ਜਥਾ ਮਤ ਸੁੱਧ॥੧੩॥
ਦਰਸਾਵਹੁੰ ਚਤੁਰਥ ਮਹਲ ਸਤਿਗੁਰ ਸੁਜਸ ਬਿਸਾਲ ॥
ਨਮਸਕਾਰ ਕਰ ਸਭ ਗੁਰਨ ਬਿਘਨ [5]ਬ੍ਰਿੰਦ ਕੋ ਟਾਲ॥੧੪॥
ਰਾਮ ਦਾਸ ਸ੍ਰੀ ਸਤਿਗੁਰੂ ਨਿਜ ਰਚ ਪੁਰ ਕੇ ਮਾਹਿੰ ॥
ਜਾਮ ਡੇਢ ਤੇ ਉਠੇ ਪ੍ਰਭ ਪਾਵਨ [6]ਅੰਭ ਨਹਾਹਿੰ॥ ੧੫ ॥

ਚੌਪਈ ॥ ਨਿਜਾ ਨੰਦ ਪੁਨ ਇਸਥਿਤ ਭਏ ॥ ਭਾ [7]ਭੁਨਸਾਰ ਸਮਾਧ ਤਜਏ ॥ ਸੁੰਦਰ ਬਸਤਰ ਤਨ ਪਹਿਰਾਇ ॥ ਇਤ ਦਾਸਨ ਦੀਵਾਨ ਲਗਾਇ ॥ ੧੬ ॥ ਸ੍ਰੀ ਬ੍ਰਿਧ ਬਡ [8]ਮਸਨੰਦ ਬਿਛਾਯੋ ॥

---

੧ ਕਮਲ । ੨ ਵੈਰੀ । ੩ ਹਰਨ । ੪ ਗਲੀਚਾ ।
੫ ਸਮੂੰਹ ਬਿਘਨਾ ਨੂੰ ਦੂਰ ਕਰ ਦੇਂਦੀ ਹੈ । ੬ ਜਲ । ੭ ਦਿਨ ਚੜ੍ਹੇ । ੮ ਗਧਾ ।

ਸੁੰਦਰ [੧]ਉਪਾਧਾਨ ਠਹਿਰਾਏ ॥ ੧੭ ॥ ਸਿਖ ਗੁਰੂ ਪੁਰਬਨ ਕੇ ਜੋਏ ॥ ਸੁਨੇ ਗੁਰੂ ਚਤੁਥ ਬਲ ਹੋਏ ॥ ਆਵਤ ਭੇ ਗੁਰ ਪੁਰ ਦਿਸ ਚਾਰ ॥ ਦਰਸਨ ਹੇਤ ਸਤਿਗੁਰੂ ਬਾਰ ॥ ੧੮ ॥ ਆਇ [੨]ਰਜਾਦਾ ਥਿਰ ਦਰਬਾਰ ॥ ਗਾਇਨ ਕਰੈ ਸੁ ਆਸਾ ਵਾਰ ॥ ਤਬ ਸ੍ਰੀ ਰਾਮ ਦਾਸ ਸੁਖ ਸਾਰ ॥ ਆਵਤ ਭੇ ਨਿਜ ਸੁਠ ਦਰਬਾਰ ॥ ੧੯ ॥ ਪਿਖ ਗੁਰ ਉਠਤ ਭਈ ਸਬ ਸੰਗਤ ॥ ਕਰੀ ਪ੍ਰਣਾਮ ਦੋਊ ਕਰ ਬੰਦਤ ॥ ਸਤਿਗੁਰ ਤਖਤਹਿ ਕਰ ਪ੍ਰਣਾਮ ॥ਬੈਠਤ ਭੇ ਸੋਭਾ ਅਭਿਰਾਮ॥੨੦॥

ਦੋਹਿਰਾ ॥ ਸਿੰਘਾਸਨ ਸੰਤੋਖ ਪਰ ਸੱਤਿ ਛੱਤ੍ਰ ਅਭਰਾਮ॥
ਸੱਤਿਨਾਮ ਝੰਡਾ ਝੁਲਤ ਰਾਜਤ ਸਤਿਗੁਰ ਰਾਮ ॥ ੨੧ ॥
ਲਛਮੀ ਭਗਤ ਬਿਸਾਲ ਤੇ ਗਿਯਾਨ ਮੁਕਟ ਅਭਿਰਾਮ ॥
ਪੂਰਨ ਸਿੱਖ ਸੁਭ ਮਤ [੩]ਸਚਵ ਰਾਜਤ ਸਤਿ ਗੁਰਰਾਮ ॥੨੨॥
[੪]ਸਾਰ ਅਸਾਰ ਬਿਚਾਰ ਬਰ [੫]ਚਤਰੰਗਨ ਅਭਿਰਾਮ ॥
ਨਸ਼ਟ ਕਰਤ ਅਗਯਾਨ ਦਲ ਰਾਜਤ ਸਤਿਗੁਰ ਰਾਮ॥੨੩॥
ਹੁਕਮ ਫਿਰੈ ਸਭ ਦੇਸ ਪਰ ਸਤਿਸੰਗਤ ਸੁਤ ਨਾਮ ॥
[੬]ਅਦਭੁਤ [੭]ਮਹਿਦਚਰਿੱਤ੍ਰ ਜਿਨਰਾਜਤਸਤਿਗੁਰ ਰਾਮ॥੨੪॥
ਸਰਬ ਸੁਖਨ ਦਾਤਾ ਮਹਾਂ ਨਿਜ ਦਾਸਨ ਅਭਿਰਾਮ ॥
ਪਰ ਉਪਕਾਰੀ ਸੁਜਸ ਯੁਤ ਰਾਜਤ ਸਤਿਗੁਰ ਰਾਮ ॥੨੫॥
ਹੁਮ ਹੁਮਾਇ ਸਭ ਸਿੱਖ ਸੰਤ ਆਏ ਸਤਿਗੁਰ ਧਾਮ ॥
ਦਰਸਨ ਭੇਟਾ ਦੇ ਭਲੇ ਰਾਜਤ ਸਤਿਗੁਰ ਰਾਮ ॥ ੨੬ ॥
ਲਖਯੋ ਦਿਵਾਨ ਮਹਾਨ [੮]ਸੁਠ ਪਿਖ ਗੁਰ ਚੰਦ੍ਰ ਸਮਾਮ ॥
ਸਿੱਖ ਚਕੋਰ ਉਪਦੇਸ ਚਹਿੰ ਰਾਜਤ ਸਤਿਗੁਰ ਰਾਮ ॥੨੭॥
ਮੁਖ ਸਿੱਖਨ ਬਿਨਤੀ ਭਨੀ ਹੇ ਗੁਰ ਕਰਣਾ ਧਾਮ ॥

੧ ਸਰਾਣਾ। ੨ ਰਬਾਬੀ। ੩ ਵਜ਼ੀਰ ਸਲਾਹ ਕਾਰ। ੪ ਬੁਰਾ ਭਲਾ। ੫ ਚਾਰ ਤਰ੍ਹਾਂ ਦੀ ਫੌਜ। ਪੈਦਲ, ਘੋੜ ਸਵਾਰ, ਰਥ ਸਵਾਰ, ਹਾਥੀ ਸਵਾਰ। ੬ ਅਸਚਰਜ। ੭ ਵਡਾ। ੮ ਸੁੰਦਰ।

ਕਰਣਾ ਕਰ ਉਪਦੇਸ ਨਿਜ ਦੇਹੁ ਜਾਨਨਿਜ [1]ਸ਼ਾਮ ॥੨੮॥
ਸੁਨ ਬਿਨਤੀ ਸ੍ਰੀ ਸਤਿਗੁਰੂ ਅੰਮ੍ਰਤ ਬਚਨ ਉਚਾਰ ॥
ਅਹੋ ਪਿਆਰੇ ਸਿੱਖ ਗਨ ਸੁਨਹੁ ਸਭੈ ਨਿਰਧਾਰ ॥ ੨੯ ॥

ਸ੍ਰੀ ਮੁਖ ਵਾਕ ॥

ਸਲੋਕ ਮਹਲਾ ੪ ॥

ਗੁਰ ਸਤਿਗੁਰ ਕਾ ਜੋ ਸਿਖ ਅਖਾਏ ਸੁ ਭਲਕੇ ਉਠਿ ਹਰਿਨਾਮ ਧਿਆਵੈ ॥ ਉਦਮ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤ ਸਰ ਨਾਵੈ ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ॥ ਫਿਰਿ ਚੜੈ ਦਿਵਸ ਗੁਰਬਾਣੀ ਗਾਵੈ ॥ ਬਹਦਿਆ ਉਠਦਿਆ ਹਰਿ ਨਾਮ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰ ਸਿਖੁ ਗੁਰੂ ਮਨਿ ਭਾਵੈ ॥ ਜਿਸਨੋ ਦਇਆਲ ਹੋਵੈ ਮੇਰਾ ਸੁਆਮੀ ਤਿਸ ਗੁਰ ਸਿਖ ਗੁਰੂ ਉਪਦੇਸ ਸੁਣਾਵੈ ॥ ਜਨ ਨਾਨਕ ਧੂੜਿ ਮੰਗੈ ਤਿਸ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

ਚੌਪਈ ॥ ਸ੍ਰੀ ਗੁਰ ਮੁਖ ਤੇ ਸੁਨ ਉਪਦੇਸ ॥ ਸਰਬ ਭਏ ਜਨ ਭਾਗ ਬਿਸੇਸ॥ ਸੰਗਤ ਕੇ ਮਨ [2]ਚਾਮੀ ਕਰ ਹੈਂ ॥ ਗੁਰ ਉਪਦੇਸ ਰਤਨ ਸਮ ਸਰ ਹੈਂ ॥ ੩੦ ॥ ਅਸ [3]ਭੂਖਨ ਜੁਗ ਲੋਕ ਸੁਹਾਵਤ ॥ ਜਹਾਂ ਕਹਾਂ ਆਦਰ ਕੋ ਪਾਵਤ ॥ ਸਿੱਖਨ ਕੇ ਉਰ ਸਰ ਸਮ ਸਰ ਹੈਂ ॥ ਗੁਰ ਉਪਦੇਸ ਬਿਮਲ ਜਲ ਧਰ ਹੈਂ ॥ ੩੧ ॥ ਤਿਸ ਅਨੁਸਾਰ ਕ੍ਰਿਤ ਜੋ ਕਰਨੀ ॥ ਅਰਬਿੰਦਨ ਕੀ ਬਨੀ ਸੁ ਬਰਨੀ ॥ ਮਨ ਸਿੱਖਨ ਕੇ ਧਾਤੁ ਸਮਾਨ ॥ ਪਾਰਸ ਗੁਰ ਉਪਦੇਸ ਮਹਾਨ ॥ ੩੨ ॥ ਬਾਵਨ ਚੰਦਨ ਗੁਰ ਉਪਦੇਸ ॥ ਜਨ ਮਨ ਤਰ ਬਨ ਗੰਧ

੧ ਸ਼ਰਨ । ੨ ਸੋਨਾਂ । ੩ ਗਹਿਣੇ ।

ਬਿਸੇਸ ॥ ਗੁਰ ਬਚ ਤੇ ਬਰ ਬੂੰਦਨ ਪਾਇ ॥ ਚਾਤ੍ਰਕ ਸਿੱਖ ਹੋਤ ਤ੍ਰਿਪਤਾਇ ॥ ੩੩ ॥ ਸੁਨ ਉਪਦੇਸ ਨਿਹਾਲ ਹਜਾਰਹਿਂ ॥ ਕੋ ਆਤਮ ਕੋ ਰੂਪ ਬਿਚਾਰਹਿਂ ॥ ਕੋ ਪ੍ਰਭ ਸਿਮਰਨ ਕੇ ਅਨਰਾਗੀ ॥ ਕੋ ਦਰਸਨ ਹਰਿ ਚਹਿਂ ਵਡਭਾਗੀ ॥ ੩੪ ॥ ਬਿਸੇ ਬਿਰਾਗ ਕਿਨਹੂ ਕੌ ਹੋਵਾ ॥ ਕਿਨਹੂੰ ਸੁਖ ਨਿਜ ਅੰਤਰ ਜੋਵਾ ॥ ਭਰਮ ਮੋਹਿ ਸੰਸੇ [1]ਤ੍ਰੈ ਤਾਪੂ ॥ ਸਭ ਸੰਗਤ ਕੇ ਖਾਪ [2]ਕਲਾਪੂ ॥ ੩੫ ॥ ਕਰੀ ਸਭਨ ਪਰ ਕ੍ਰਿਪਾ ਕ੍ਰਿਪਾਲ ॥ ਬੰਦਨ ਕਾਟ ਦਏ ਤੱਤ ਕਾਲ ॥ ਭਾ ਮਧਯਾਨ ਕਾਲ ਇਸ ਢਾਲਾ ॥ ਬਟਯੋ [3]ਤਿਹਾਵਲ ਸੰਗਤ ਜਾਲਾ ॥ ੩੬ ॥ ਬਹੁਰੋ ਲੰਗਰ ਭਯੋ ਤਿਆਰੀ ॥ ਉਠੇ ਗੁਰੂ ਲੇ ਸੰਗਤ ਸਾਰੀ ॥ ਬੈਠੇ ਪੰਗਤ ਭਲੇ ਲਗਾਇ ॥ [4]ਬਿੰਜਨ ਅਨਕ ਪ੍ਰਕਾਰ ਅਚਾਇ ॥ ੩੭ ॥ ਪੁਨਹਿਂ ਉਠੇ ਗੁਰ ਜਾਇ ਬਿਰਾਜੇ ॥ ਉਠੇ ਦੀਵਾਨ ਲਾਇ ਸੁਖ ਸਾਜੇ ॥ ਹੋਵੈ ਕੀਰਤਨ ਸਿਖ ਗਨ ਆਇ ॥ ਦਰਸੈਂ ਗੁਰ ਸੁਨ ਹੈਂ ਸੁਖ ਪਾਇ ॥ ੩੮ ॥ ਸੰਧਯਾ ਭੀ ਸੋਦਰ ਰਹਿਰਾਸ ॥ ਕਥਾ ਸੋਹਿਲਾ ਪਠ ਸੁਖ ਰਾਸ ॥ ਅਸ ਬਿਧ [5]ਨਿਤ ਪ੍ਰਤ ਗੁਰ ਆਚਰਨ ॥ ਕ੍ਰਿਪਾ ਕੋਰ ਨਿਜ ਦਾਸਨ ਕਰਨ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਚੌਥੇ ਮਹਿਲੇ ਸ੍ਰੀ ਗੁਰੂ ਰਾਮਦਾਸ ਜੀ ਗੁਰ ਤਖਤ ਪੈ ਪ੍ਰਕਾਸ ਔ ਨਿੱਤ ਨੇਮ ਪ੍ਰਸੰਗ ਬਰਨਨੰ ਨਾਮ ਪ੍ਰਿਥਮ ਮੰਦਰਹਿ ॥ ੧ ॥

ਦੋਹਿਰਾ ॥ ਸ੍ਰੀ ਸਤਿਗੁਰ ਤਨ ਧਾਰਯੋ ਤਾਰਨ ਹਿਤ ਸੰਸਾਰ ॥
ਦੇਹ ਉਪਦੇਸ਼ ਅਨੇਕ ਬਿਧ ਅਨਕ ਕਰੈਂ ਉਪਕਾਰ ॥

ਚੌਪਈ ॥ ਇਕ ਦਿਨ ਸ੍ਰੀ ਸਤਿਗੁਰ ਕਰਤਾਰ ॥ ਲਿਆਇ ਚਿੱਤ ਅਸ ਪਰ ਉਪਕਾਰ ॥ ਕਲ ਕੇ ਨਰਨ ਉਧਾਰਨ ਹੇਤ ॥ ਰਚ

੧ ਆਧਿ ਬਿਆਧਿ ਉਪਾਧਿ । ੨ ਕਲਪਣਾ ਵਾ ਪਾਪ ਦੂਰ ਹੋ ਗਏ । ੩ ਕੜਾਹ ਪ੍ਰਸ਼ਾਦ ਵੰਡਿਆ । ੪ ਸਲੂਣੇ । ੫ ਹਰ ਰੋਜ਼ ।

ਹੈਂ ਤੀਰਥ [1]ਭਵ ਕੀ [2]ਸੇਤ ॥ ੨ ॥ ਜੋ ਨਰ ਆਇ ਕਰੈ ਇਸਨਾਨਾ। ਸੋ ਪਾਵਹਿ ਸਭ ਬਿਧ ਕਲਜਾਨ ॥ ਅਸ ਬਿਚਾਰ ਤੇ [3]ਬ੍ਰਿਧ ਜੀ ਆਇ ॥ ਕਹਿਯੋ ਗੁਰੂ ਤਿਹ ਕੋ ਸਮਝਾਇ ॥੩॥ ਸੁਨ ਸ੍ਰੀ ਬ੍ਰਿਧ ਕਹਿ ਧੰਨ ਸੁਖ ਰਾਸ ॥ ਤੀਰਥ ਕੀਜਹਿ ਜਗਤ ਪ੍ਰਕਾਸ ॥ ਰਾਵਰ ਤਨ ਹਿਤ ਪਰ ਉਪਕਾਰਾ ॥ ਪਾਵਹਿੰ ਨਰ ਕਲਜਾਨ ਹਜਾਰਾ ॥ ੪ ॥ ਅਸ ਸੁਨ ਸਤਿਗੁਰ ਉਠੇ ਤਦਾਈ ॥ਸਭ ਸੰਗਤ ਗੁਰ ਸੰਗ ਸਿਧਾਈ ॥ ਪੁਰ ਤੇ ਪੂਰਬ ਦਿਸ ਕੋ ਆਏ ॥ ਜਿਹ ਅਕਾਲ ਸੁਰ ਪਗ ਪਖਲਾਏ ॥ ੫ ॥ ਚਰਨਾਂਮ੍ਰਿਤ ਸਰ ਲੋਪ ਜੁ ਥਯੋ ॥ ਅਬ ਚਾਹਿਤ ਤਿਹ ਪਰਗਟ ਕਯੋ ॥ ਠਾਂਢੇ ਤਿਹ ਥਲ ਬ੍ਰਿਧ ਸੋਂ ਕਹਯੋ ॥ ਇਹੁ ਥਲ ਪਾਵਨ ਅਤ ਹਮ ਲਹਯੋ ॥੬॥ ਇਹਾਂ ਅਰੰਭੈਂ [4]ਤਾਲ ਅਖਾਰਾ ॥ ਜਿਸ [5]ਮੱਜੇ ਫਲ ਲਹਿੰ ਸਿੱਖ ਚਾਰਾ ॥ ਪਠੇ ਸਿਖ ਪੰਚਾਂਮ੍ਰਿਤ ਲਿਆਇ ॥ ਸ੍ਰੀ ਬ੍ਰਿਧ ਤੇ ਅਰਦਾਸ ਕਰਾਇ ॥ ੭ ॥

ਦੋਹਿਰਾ ॥ ਸੰਮਤ ਇਕ ਸ਼ਤ ਪੰਜ ਪੁੰਨ [6]ਮੇਖ ਮਾਸ ਦਿਨ ਆਦਿ ॥
ਪਤਾਲ [7]ਮੋਚਨੀ ਪਾਨ ਧਰ ਹਨਯੋ ਟੱਕ ਅਹਿਲਾਦ ॥੮ ॥

ਚੌਪਈ ॥ ਪਿਖ ਗੁਰ ਕੋ ਸਿਖ [8]ਚੌਪ ਸੁ ਜਾਗੇ ॥ ਬਡ ਭਾਗੇ ਸੇਵਾ ਮਹਿੰ ਲਾਗੇ ॥ ਕੋਊ [9]ਖਨਹੈ [10]ਖਨਨੀ ਹਾਥ ॥ ਕੋਊ ਪੂਰਹਿ [11]ਬੇਲਹਿ ਸਾਥ ॥ ੯ ॥ ਕੋਊ ਟੋਕਰੀ ਸੀਸ ਉਠਾਵੈ॥ [12]ਸਰ ਚਿੰਨ੍ਹਨ ਤੇ ਵਹਿਰ ਗਿਰਾਵੈ ॥ ਅਸ ਕਰਬੇ ਭਾ ਦਿਨ ਮਧਜਾਨ ॥ ਬਿਨਤੀ ਕੀਨ ਰਸੋਯੇ ਆਨ ॥ ੨੦ ॥ [13]ਦੇਗ ਤਿਆਰ ਹੈ ਹੇ ਸੁਖਦਾਈ ॥ ਸੁਨ ਸਤਿਗੁਰ [14]ਮੋਕਲ ਕਰਵਾਈ ॥ ਤਬ ਬ੍ਰਿਧ ਹਾਥ ਜੋਰ ਕਰ ਕਹਯੋ ॥ ਹੇ ਪ੍ਰਭ ਨਾਮ ਤੀਰਥ ਕਯਾ ਲਹਯੋ ॥ ੧੧ ॥ ਸੁਨ ਗੁਰ

---

੧ ਸੰਸਾਰ। ੨ ਪੁਲ। ੩ ਬਾਬਾ ਬੁਢਾ ਜੀ। ੪ ਸਰੋਵਰ। ੫ ਇਸ਼ਨਾਨ। ੬ ਮਹੀਨਾ ਵੈਸਾਖ। ੭ ਕਹੀ। ੮ ਉਤਸ਼ਾਹ। ੯ ਪੁਟ ਰਹੇ ਹਨ। ੧੦ ਕਹੀ। ੧੧ ਬਿਲਚਾ ਭਰਨ ਵਾਲਾ। ੧੨ ਸਰੋਵਰ ਵਿਚ ਅਕਠੀ ਕਰਕੇ। ੧੩ ਲੰਗਰ। ੧੩ ਖਲ੍ਹਾ।

